੧ ਓ ਵਾਹਿਗੁਰੂ ਜੀ ਕੀ ਫ਼ਤਹਿ ॥

ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲ ਕਰਣਾ

# ਜੋਤਿ ਵਿਗਾਸ



ਅਕਾਲੀ ਦਰਸ਼ਨਾਂ ਦੀ ਗੁਲਜ਼ਾਰ, ਅਨਹਦ ਸ਼ਬਦ
ਦਸਮ ਦੁਆਰ ਤੇ ਅੰਙਣੇ ਦੀ ਬਿਸਮਾਦੀ ਖੇਡ,
ਨਾਮ ਦੇ ਚਲੂਲੇ ਰੰਗ, ਗੁਰਬਾਣੀ ਦੀ
ਲਿਖਤ ਮਹੱਤਤਾ ਆਦਿਕ
ਗੁਰਮਤਿ-ਗੂੜ੍ਹ ਰਮਜ਼ਾਂ
ਸਬੰਧੀ

ਅਦਭੁਤ ਕਵਿਤਾ

ਰਚਿਤ
ਭਾਈ ਸਾਹਿਬ
**ਭਾਈ ਰਣਧੀਰ ਸਿੰਘ**

ਸੰਪਾਦਿਕ ਤੇ ਪ੍ਰਕਾਸ਼ਕ
**ਨਾਹਰ ਸਿੰਘ ਗਿਆਨੀ**
ਅੰਮ੍ਰਿਤਸਰ

ਪਹਿਲੀ ਵਾਰ ੫੦੦] ਫਰਵਰੀ ੧੯੪੪ [ਮੁੱਲ ੫)

੧ ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੪ ਛੰਤ ਘਰੁ ੪ ॥

ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥ ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥ ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥ ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ ॥ ੧ ॥ ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥ ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥ ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ ॥ ਜਨ ਨਾਨਕ ਸਤਿਗੁਰੁ ਮੇਲਿ ਹਰਿ ਜਗੁ ਦੁਤਰੁ ਤਰੀਆ ॥ ੨॥ ਹਮ ਮੂਰਖ ਮੁਗਧ ਸਰਣਾਗਤੀ ਮਿਲੁ ਗੋਵਿੰਦ ਰੰਗਾ ਰਾਮ ਰਾਜੇ॥ ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ ॥ ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ ॥ ਮਿਲਿ ਸੰਤ ਜਨਾ ਹਰਿ ਪਾਇਆ ਨਾਨਕ ਸਤਸੰਗਾ ॥ ੩ ॥ ਦੀਨ ਦਇਆਲ ਸੁਣਿ ਬੇਨਤੀ ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ ॥ ਹਉ ਮਾਗਉ ਸਰਣਿ ਹਰਿ ਨਾਮ ਕੀ ਹਰਿ ਹਰਿ ਮੁਖਿ ਪਾਇਆ ॥ ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ ॥ ਜਨੁ ਨਾਨਕੁ ਸਰਣਾਗਤੀ ਹਰਿ ਨਾਮਿ ਤਰਾਇਆ ॥ ੪॥ ੧ ॥ ੮॥

ਸਲੋਕ ਮਹਲਾ ੧ ਵਾਰ ਮਾਰੂ

ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ ॥
ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ ॥
ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥
ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ ॥

ਚੜ੍ਹੀਆਂ ਬਿਰਤੀਆਂ ਸੁਰਤੀਆਂ ਸੁਰਤਿ ਰਲੀਆਂ,ਸਦਾ ਜੋਤਿ ਵਿਗਾਸੁ ਸੁਰਤੋਲਿਆਂ ਦਾ।
ਅੰਦਰਿ ਜੋਤਿ ਵਿਗਾਸੁ ਕਵਾੜ ਖੁਲ੍ਹੇ, ਸੁਰਤਿ ਉਘਾੜ ਕਵਾੜ ਖੁਲੜੋਲਿਆਂ ਦਾ।
ਭੂ, ਭਵਿਖ, ਭਵਾਨ ਸਮਾਨ ਦਿੱਸਨ, ਦਿੱਬ ਜਲਵੜਾ ਇੱਥ ਦ੍ਰਿਸ਼ਟੋਲਿਆਂ ਦਾ।
ਮੰਗਲ ਜਲਵੜੇ ਭੀ ਵਿਚਿ ਸੰਗਲਾਂ ਦੇ, ਪ੍ਰੀਤ ਕੇਲੁ ਜੰਗਲੁ ਜੇਲੁੜੋਲਿਆਂ ਦਾ।
॥ ੪੯੭ ॥

ਜੇਲ੍ਹ ਜੰਗਲਾਂ ਵਿਚ ਭੀ ਜੋਤਿ ਮੰਗਲ, ਰਸਕ ਸ਼ਾਦੀਆਨਾ ਮੰਗਲੜੋਲਿਆਂ ਦਾ।
ਅੱਜ ਸੱਚ ਮਾਣੇ ਰਸ ਭਾਣਿਆਂ ਦੇ, ਆਇਆ ਸੁਆਦ ਭਾਣੇ ਮਿਠੜੋਲਿਆਂ ਦਾ।
ਭਾਣੇ ਮਿੱਠਿਆਂ ਦੇ ਅਸਲ ਅਰਥ ਜਾਣੇ, ਅਨਦ ਮਾਣਿ ਮੰਗਲਚਾਰੜੋਲਿਆਂ ਦਾ।
ਮੰਗਲਚਾਰ ਹੀ ਵਾਰ ਚੁਫੇਰ ਸਾਨੂੰ, ਹਿਰਦਾ ਸ਼ਾਂਤਿ ਸੀਤਲ ਸੀਲੜੋਲਿਆਂ ਦਾ।
॥ ੪੯੮ ॥

# ਅਨੁਕ੍ਰਮਣਿਕਾ ( ਭਾਵ-ਤਤਕਰਾ )




'ਗਜ਼ਾਲੀ-ਪ੍ਰੈਸ'—ਅੰਮ੍ਰਿਤਸਰ ਵਿਚ ਸ: ਸੰਤੋਖ ਸਿੰਘ
ਪ੍ਰਿੰਟਰ ਦੇ ਯਤਨ ਨਾਲ ਛਪੀ।

# ਉਥਾਨਕਾ

੧੯੧੯ ਸੰਨ ਈਸਵੀ ਵਾਲਾ ਸਾਲ ਹੈ। ਗੁਰਪੁਰਬ ਪੋਹ ਸੁਦੀ ਸਪਤਮੀ ਵਾਲਾ ਅਵਤਾਰ ਦਿਹਾੜਾ ਆਉਣ ਵਾਲਾ ਹੈ। ਦੋ ਚਾਰ ਦਿਨ ਹੀ ਬਾਕੀ ਰਹਿੰਦੇ ਹਨ। ਹਜ਼ਾਰੀ ਬਾਗ ਜੇਲ ਵਿਚ ਬੰਦ ਹੋਏ ਸਿਖ ਰਾਜਸੀ ਬੰਦੀ ਜਨ ਕੋਈ ਚਾਲੀਸ ਦੇ ਲਗ ਭਗ ਵਖੋ ਵਖ ਕਾਲ ਕੋਠੜੀਆਂ ਵਿਚ ਬੈਠੇ ਸ੍ਰੀ ਦਸਮੇਸ਼ ਜੀ ਦਾ ਅਵਤਾਰ ਪੁਰਬ ਮਨਾਵਣ ਦੀਆਂ ਤਾਂਘਾਂ ਤਾਂਘ ਰਹੇ ਹਨ। ਸਿਖ ਬੰਦੀ ਜਨਾਂ ਦਾ ਗੁਰਪੁਰਬ ਬੰਦੀਆਂ ਵਿਚਿ ਬੈਠੇ ਮਨਾਵਣਾ ਭਲਾ ਕੀ ਬਣ ਸਕਦਾ ਹੈ! ਇਕ ਥਾਉਂ ਇੱਕਠੇ ਮਿਲ ਕੇ ਬੈਠਣ ਦੀ ਆਗਿਆ ਨਹੀਂ। ਅੱਡੋ ਅਡ ਸ਼ੇਰਾਂ ਵਾਂਗੂ ਪਿੰਜਰਿਆਂ ਵਿਚ ਪਾਏ ਹੋਏ ਸਿੱਕਾਂ ਸਿੱਕ ਰਹੇ ਹਨ। ਵਧ ਤੋਂ ਵਧ ਏਹ ਇਜਾਜ਼ਤ ਮਿਲ ਸਕਦੀ ਹੈ ਕਿ ਗੁਰਪੁਰਬ ਵਾਲੇ ਦਿਨ ਕੰਮ ਨਾ ਕਰਨ ਅਤੇ ਵਖੋ ਵਖ ਭਜਨ ਗੁਫਾਵਾਂ ਵਿਚ ਬੈਠੇ ਬਿਠਾਏ ਭਜਨ ਬੰਦਗੀ ਕਰਨ ਤੇ ਗੁਰਮਤਿ ਦੇ ਟ੍ਰੈਕਟ ਪੁਸਤਕਾਂ ਪੜ੍ਹਨ। ਪਰ ਅਸੀਂ ਸਾਰਿਆਂ ਨੇ ਆਪਣਾ ਪ੍ਰਬੰਧ ਗੁਰਪੁਰਬ ਮਨਾਵਣ ਦਾ ਆਪਣੇ ਹੁੱਦਰੋਂ ਨਿਰਾਲਾ ਹੀ ਬਣਾਇਆ ਹੋਇਆ ਸੀ ਕਿ ਬਾਬਾਣੀਆਂ ਕਹਾਣੀਆਂ ਪਰਸਪਰ ਮਿਲ ਕੇ ਕਰਨ ਲਈ ਆਪੋ ਆਪਣੀਆਂ ਕੋਠੀਆਂ ਵਿਚ ਦੂਰੋ ਦੂਰੀ ਅਤੇ ਵਖੋ ਵਖ ਬੈਠੇ ਬਿਠਾਏ ਉੱਚੀ ਉੱਚੀ ਪਾਠ ਪਰਸੰਗ ਰਲ ਮਿਲ ਕੇ ਸੁਣ ਸੁਣਾਇ ਲੈਂਦੇ ਸੀ। ਰਲ ਮਿਲਣ ਦਾ ਭਾਵ ਏਹ, ਕਿ ਇਕ ਜਣਾ ਬਾਣੀ ਪਾਠ ਪਰਸੰਗ ਆਦਿਕ ਆਪਣੀ ਕੋਠੀ ਵਿਚ ਬੈਠਾ ਉੱਚੀ ਧੁਨੀ ਵਿਚ ਸੁਣਾਇ ਦੇਂਦਾ ਸੀ ਅਤੇ ਬਾਕੀ ਸਾਰੇ ਸਜਣ ਸੁਖੈਨ ਹੀ ਸੁਰਤੀ ਦੇ ਕੇ ਸੁਣਨ ਦਾ ਲਾਹਾ ਲੈ ਲੈਂਦੇ ਸੀ।

ਏਸ ਸਾਲ ਅਰਥਾਤ ੧੯੧੮ ਈਸਵੀ ਵਿਖੇ ਗੁਰਪੁਰਬ ਪੋਹ ਸੁਦੀ ਸਪਤਮੀ ਆਇਆ ਤਾਂ ਦਾਸ ਨੂੰ ਚਾਉ ਉਪਜਿਆ ਕਿ ਐਤਕੀਂ ਅਸਾਡੇ ਵਿਚੋਂ ਜੋ ਵੀਰ ਕਵਿਤਾ ਰਚਨ ਜਾਣਦੇ ਹਨ, ਸਿਰੀ ਦਸਮੇਸ਼ ਜੀ ਦੇ ਗੁਰ-ਪੁਰਬ ਨਮਿਤ ਖਾਸ ਤੌਰ ਤੇ ਕਵਿਤਾ ਲਿਖ ਕੇ ਅਤੇ ਸਲੇਟਾਂ ਤੇ ਉਤਾਰਕੇ ਤੇਹਾਂ ਬਲਾਕਾਂ ਵਿਚ ਫੇਰਨ ਜਿਸ ਤੋਂ ਸਭੇ ਹੀ ਵੀਰ ਆਨੰਦਤ ਹੋ ਸਕਣ। ਅਸਾਡੇ ਵਿਚ ਜਿਤਨੇ ਭੀ ਕਵਿਤਾ ਰਚਨ ਵਾਲੇ ਸਜਨ ਵੀਰ ਸਨ, ਉਹਨਾਂ ਵਿਚੋਂ ਸਭ ਤੋਂ ਪਰਬੀਨ ਕਵੀ ਭਾਈ ਮੁਨਸ਼ਾ ਸਿੰਘ ਜੀ 'ਦੁਖੀ' ਪਰਸਿਧ ਸਨ। ਏਹ ਵੀਰ ਦੁਖੀ ਜੀ ਪਹਿਲਾਂ ਪਹਿਲਾਂ ਤਾਂ ਨਿਰੀਆਂ ਦੇਸ਼ ਭਗਤੀ ਦੀਆਂ ਕਵਿਤਾਵਾਂ ਹੀ ਜੋੜਦੇ ਹੁੰਦੇ ਸਨ, ਪਰ ਹਜ਼ਾਰੀ ਬਾਗ ਜੇਲ ਵਿਚ ਦਾਸ ਦੀ ਖਾਸ ਪ੍ਰੀਤੀ ਪਰੇਰਨੀ ਬੇਨਤੀ ਦੇ ਪ੍ਰਵਾਨ ਪ੍ਰਾਇਣੀ ਹੋ ਕੇ ਉਹ ਹੁਣ ਧਾਰਮਿਕ ਵਿਸ਼ਿਆਂ ਉਤੇ ਭੀ ਸੋਹਣੀ ਰਚਨਾ ਰਚਨ ਲਗ ਪਏ ਸਨ। ਗੁਰੂ ਘਰ ਦਾ ਨਵਲ ਨਵੇਲਾ ਇਸ਼ਕ ਏਹਨਾਂ ਨੂੰ ਐਸਾ ਆਣ ਲੱਗਾ ਸੀ ਕਿ ਕਿਸੇ ਨ ਕਿਸੇ ਵੇਲੇ ਅੰਦਰੋਂ ਉਤਸ਼ਾਹਤ ਹੋ ਕੇ ਉਹ ਗੁਰੂ ਘਰ ਦੀ ਵੰਨਗੀ ਵਾਲੀ ਕੋਈ ਨ ਕੋਈ ਕਵਿਤਾ ਰਚ ਕੇ ਦਾਸ ਪਾਸ ਗੁਪਤ ਪਰਗਟ ਵਸੀਲਿਆਂ ਦੁਆਰਾ ਭੇਜਦੇ ਹੀ ਰਹਿੰਦੇ ਸਨ। ਅਸਾਥੋਂ ਦੂਜੇ ਬਰੋਬਰ ਵਾਲੇ ਬਲਾਕ ਵਿਚ ਰਹਿੰਦੇ ਹੁੰਦੇ ਸਨ। ਜਿਥੇ ਆਵਾਜ਼ ਤਾਂ ਉੱਕੀ ਹੀ ਨਹੀਂ ਪਹੁੰਚ ਸਕਦੀ ਸੀ। ਸੋ ਦਾਸ ਨੇ ਉਸ ਗੁਰਪੁਰਬ ਤੋਂ ਦੋ ਦਿਨ ਪਹਿਲਾਂ ਚੀਫ ਹੈਡਵਾਰਡਰ ਦੇ ਹਾਥੀਂ ਓਹਨਾਂ ਨੂੰ ਇਹ ਬੇਨਤੀ ਕਰਕੇ ਭੇਜੀ ਕਿ ਐਤਕੀਂ ਕੋਈ ਖਾਸ ਰਸ-ਬੈਰਾਗ ਭਿੰਨੀ ਕਵਿਤਾ ਸਿਰੀ ਦਸਮੇਸ਼ ਜੀ ਪ੍ਰਥਾਇ ਰਚ ਕੇ ਭੇਜਣ। ਓਹਨਾਂ ਉੱਤ੍ਰ ਵਿਚ ਮੈਨੂੰ ਇਹ ਕਹਿ ਭੇਜਿਆ ਕਿ ਪਹਿਲਾਂ ਕੋਈ ਸਮੱਸਿਆ ਲਿਖ ਕੇ ਭੇਜੋ। ਮੈਂ ਓਹਨਾਂ ਨੂੰ ਜਵਾਬ ਦੇ ਭੇਜਿਆ ਕਿ ਮੈਨੂੰ ਤਾਂ ਕੋਈ ਸਮੱਸਿਆ ਬਣਾਉਣੀ ਨਹੀਂ ਆਉਂਦੀ। ਨਾ ਮੈਂ ਕਵਿਤਾ ਦੀ ਜਾਚ ਰਖਦਾ ਹਾਂ। ਨਾ ਮੈਂ ਅਜ ਤਾਂਈ ਕਵਿ-ਪਿੰਗਲ ਹੀ ਪੜ੍ਹਿਆ ਹੈ। ਮੈਂ ਕੀ ਸਾਰ ਜਾਣਾ ਸਮੱਸਿਆ ਦੀ। ਪਰ ਵੀਰ ਮੁਨਸ਼ਾ ਸਿੰਘ ਜੀ ਨੇ ਮੁੜਿ ਤੀਜੀ ਵਾਰ ਗੁਰੂ ਦਾ ਵਾਸਤਾ ਪਾ ਕੇ ਏਹੋ ਪਰੇਮ ਸੰਦੇਸਾ ਮੈਨੂੰ ਭੇਜਿਆ ਕਿ "ਨਾ ਬਾਬਾ ਜੀ! ਤੁਸੀਂ ਹੀ ਸਮੱਸਿਆ ਦਸੋਗੇ, ਤਾਂ ਮੈਂ ਕਵਿਤਾ ਰਚਾਂਗਾ।" ਮੈਨੂੰ ਉਹ ਲਾਡ ਪਿਆਰ ਸਤਿਕਾਰ ਨਾਲ "ਬਾਬਾ ਜੀ" ਹੀ ਕਹਿ ਕੇ ਸਦਦੇ ਹੁੰਦੇ ਸਨ। ਬੜੇ ਹੀ ਰਿਹਾੜ ਪਏ। ਤਾਂ ਮੈਂ ਮਸ਼ਟ ਹੋ ਰਹਿਆ ਪਰ ਚੀਫ ਹੈਡਵਾਰਡਰ ਮੈਨੂੰ ਏਹ ਆਖਰੀ ਪ੍ਰੇਮ ਆਰਡਰ ਦੇ ਕੇ ਚਲਿਆ ਗਇਆ ਕਿ ਕਲ ਨੂੰ ਸਮੱਸਿਆ ਜ਼ਰੂਰ ਤਿਆਰ ਹੋਵੇ, ਮੈਂ ਆ ਕੇ ਲੈ ਜਾਊਂਗਾ। ਬੜੀ ਔਖ ਬਣੀ, ਪਰੇਮ ਰਿਹਾ-ੜੀਆਂ ਦੇ ਪਰੇਮ ਸਿਰੜ ਵਿਚਾਰ ਕੇ ਭਲਾ ਦਸੋ, ਹੁਣ ਕਰੀਏ ਤਾਂ ਕੀ ਕਰੀਏ। ਸੋਹਲ ਮਿਰਦਲ ਹਿਰਦੇ ਵਾਲੇ 'ਦੁਖੀ' ਦਾ ਦਿਲ ਦੁਖੀ ਕਰਕੇ ਕਿਵੇਂ ਗੁਰਪੁਰਬ ਦਾ ਆਨੰਦ ਮਾਨਣ ਦੀ ਆਸ ਰਖੀਏ?

ਰਾਤ ਪਈ, ਅੰਮ੍ਰਿਤ ਵੇਲਾ ਆਇਆ, ਦੋ ਬਜੇ ਪਿਛਲੇ ਪਹਿਰ ਸੁਬਾਹ ਦੇ ਉਠ ਕੇ ਇਸ਼ਨਾਨੀਆਂ ਨੇ

ਇਸ਼ਨਾਨ ਕੀਤੇ ਅਤੇ ਧਿਆਨੀਆਂ ਨੇ ਲਿਵ ਡੋਰਾਂ ਲਾ ਲਈਆਂ। ਪਿਛਲੇ ਬਲਾਕ ਵਿਚੋਂ ਮੇਰੇ ਵੀਰ ਸਿਰੀ ਭਾਈ ਅਤਰ ਸਿੰਘ ਜੀ ਨੇ ਸਿਰੀ ਸੁਖਮਨੀ ਸਾਹਿਬ ਦੇ ਪਾਠ ਦੀਆਂ ਧੁਨੀਆਂ ਐਸੀਆਂ ਗੁੰਜਾਈਆਂ ਕਿ ਧਿਆਨੀ ਜਨਾਂ ਦੇ ਹਿਰਦਿਆਂ ਨੂੰ ਬੇਧ ਗਈਆਂ। ਉਪਰੋਂ ਸਿਰੀ ਦਸਮੇਸ਼ ਜੀ ਦੇ ਆਗਮਨ ਦਾ ਦਿਵਸ ਸਿਰ ਤੇ ਆਣ ਪਹੁੰਚਾ। ਸਿਰੀ ਦਸਮੇਸ਼ ਦਰਸ ਬੈਰਾਗੀਆਂ ਨੂੰ ਦਰਸ ਉਮੰਗਾਂ ਅਤੇ ਵੈਰਾਗ ਤਰੰਗਾਂ ਦੂਣ ਸਵਾਈਆਂ ਆਣ ਉਮਡਾਈਆਂ। ਸਹਿਜ ਸਮਾਧਿ ਸਥਿਤ ਹੋਇਕੈ ਬਿਸਮਾਦ ਰੰਗਾਂ ਦੇ ਛਿਨ ਭੰਗਰੀ ਦਰਸ ਝਲਕੇ ਲੁਕਣ ਮੀਟੀ ਦਿਖਾ ਗਏ।

ਹਵਾਲੀ ਬਾਗ ਜੇਲ੍ਹ ਵਿਚ ਦਸਮ ਪਾਤਸ਼ਾਹ ਜੀ ਦੇ ਲੁਕਣ ਮੀਟੀ ਦਰਸ ਚੋਜ ਤੇ ਸਮੱਸਿਆ ਫੁਰਨੀ

ਹਾਂ ਜੀ! ਸਿਰੀ ਦਸਮੇਸ਼ ਜੀ ਚੋਜੀ ਪਾਤਸ਼ਾਹ ਨੇ ਆਪਣੇ ਚੋਜ ਬਿਨੋਦ ਦੀ ਕਿੰਚਤ ਕਟਾਖ਼ਸ਼ੀ ਝਲਕ ਮਾਰ ਕੇ ਬੇਤਾਬ ਕਰ ਦਿਤਾ। ਬਸ ਦੂਜੀ ਛਿਨ ਹੀ ਲੁਕਣ ਮੀਟੀ। ਇਸ ਹਾਵੇ ਦਰਸ ਉਮਗਾਵੇ ਵਿਚ ਅੰਦਰੋਂ ਬੇਮੁਹਾਰੀ ਬਿਜਲ ਬੇਧਾਰੀ ਚੀਖ ਨਿਕਲ ਗਈ, "ਆਵੀਂ ਵੇਲਾ ਦਰਸ ਦਿਖਾਵੀਂ ਪਾਵੀਂ ਠੰਡ ਕਲੇਜੇ ਨੂੰ"। ਬਾਰੰਬਾਰ ਏਹੋ ਗੁੰਜਾਰ ਛੁਟਕਣੀ ਅਰੰਭ ਹੋ ਗਈ। ਰੋਮ ਰੋਮ ਏਹੋ ਟੱਪਾ ਹੀ ਉਚਾਰੀ ਜਾਵੇ। ਆਹਾ! ਕਿਆ ਸੋਹਣੀ ਸਮੱਸਿਆ ਸਫੁਰਨ ਹੋਈ। ਸਿਰੀ ਦਸਮੇਸ਼ ਜੀ ਨੇ ਆਪਿ ਸਫੁਰਨ ਕਰਾਈ। ਪਰ ਏਦੂੰ ਅਗਾਹਾਂ ਕੁਝ ਨਾ ਫੁਰੇ। ਇਸੇ ਟੇਰ ਪੁਕਾਰੀ ਵੇਗ ਅੰਦਰਿ ਸਿਰੀ ਦਸਮੇਸ਼ ਦੇ ਚੋਜ ਚੋਭੜੀ ਸਰੂਪ ਨੂੰ ਸਨਮੁਖ ਰਖ ਕੇ ਜਿਉਂ ਨਾਮ ਅਭਿਆਸ ਦਾ ਅਜਬ ਅਜਾਬੀ ਰੰਗ ਖਿੜਿਆ ਕਿ ਦਿਨ ਚੜ੍ਹਨ ਤਾਂਈ ਲਿਵ ਲੀਨਤਾ ਦੀ ਸੁਰਤ ਸਮਾਈ ਹੀ ਛਾਈ ਰਹੀ। ਸੁਰਤ ਉਘੜਨ ਪਰ ਜਦ ਮੈਂ ਸਾਵਧਾਨ ਹੋਇਆ ਤਾਂ ਹੁਣ ਏਹੋ ਲਿੱਲ ਲੱਗੀ ਕਿ ਕਦੋਂ ਚੀਫ ਹੈਡਵਾਰਡਰ ਆਵੇ ਅਤੇ ਕਦੋਂ ਏਹ ਸਮੱਸਿਆ ਪਿਆਰੇ ਵੀਰ ਕਵਿਰਾਜ ਨੂੰ ਪੁਚਾਵਾਂ। (ਮੈਂ ਪਿਆਰ ਨਾਲ ਦੁਖੀ ਜੀ ਨੂੰ ਕਵਿਰਾਜ ਕਹਿਆ ਕਰਦਾ ਸੀ) ਮੈਂ ਸਾਰਾ ਦਿਨ ਚੀਫ ਹੈਡਵਾਰਡਰ ਨੂੰ ਉਡੀਕਿਆ, ਪਰ ਉਹ ਨਾ ਹੀ ਬਹੁੜਿਆ, ਪੁਛ ਪੜਤਾਲ ਤੋਂ ਪਤਾ ਲੱਗਾ ਕਿ ਉਹ ਅਚਾਨਕ ਹੀ ਛੁੱਟੀ ਪਰ ਚਲਾ ਗਇਆ ਹੈ। ਉਸਨੇ ਤਾਂ ਸਾਇਦ ਕਲ ਨੂੰ ਭੀ ਨਹੀਂ ਆਉਣਾ। ਹੁਣ ਏਹ ਚਟਪਟੀ ਲਗੀ ਕਿ ਵੀਰ ਮੁਨਸ਼ਾ ਸਿੰਘ ਨੂੰ ਇਹ ਸਮੱਸਿਆ ਪੁਜੇ ਤਾਂ ਕਿਵੇਂ ਪੁਜੇ। ਪੁਜਾਵਣਹਾਰਾ ਤਾਂ ਰਫੂ ਚੱਕਰ ਹੋ ਗਇਆ, ਕੱਲ ਨੂੰ ਗੁਰਪੁਰਬ ਹੈ, ਸਵੇਰੇ ਹੀ ਨੌਂ ਵਜਣ ਤੋਂ ਪਹਿਲਾਂ ਪਹਿਲਾਂ ਵੀਰ ਜੀ ਨੇ ਕਵਿਤਾ ਰਚਕੇ ਮੇਰੇ ਪਾਸ ਭੇਜਣੀ ਹੋਈ। ਕੋਈ ਚਾਰਾ ਨਜ਼ਰ ਨ ਆਇਆ। ਨਿਰਾਸਤਾ ਛਾਵਣ ਹੀ ਲੱਗੀ ਸੀ ਕਿ ਚਿੱਤ ਨੇ ਇਕ ਧੀਰਜ ਹੁਲਾਰਾ ਖਾਧਾ ਅਤੇ ਅੰਦਰੋ ਅੰਦਰ ਇਕ ਸਰਧਾ ਧਰਵਾਸਨੀ ਅਰਦਾਸ ਸਫੁਟਨ ਹੋਈ ਕਿ ਹੇ! ਸਿਰੀ ਦਸਮੇਸ਼ ਚੋਜੀ ਗੁਰੂ ਪਾਤਸ਼ਾਹ! ਜਿਸ ਕ੍ਰਿਪਾ ਕਟਾਕਸ਼ ਦੁਆਰਾ ਇਹ ਸਮੱਸਿਆ ਮੇਰੇ ਹੀਅਰੇ ਅੰਦਰਿ ਆਣ ਉਤਰੀ ਹੈ, ਓਹੋ ਨਦਰ ਮਿਹਰ ਵੀਰ ਕਵਿਰਾਜ ਜੀ ਦੀ ਕਾਵ ਕਪਾਟ ਅੰਦਰਿ ਇਸ ਸਮੱਸਿਆ ਨੂੰ ਉਤਰਾ ਅਥਵਾ ਅਨਭਵ ਕਰਾ ਸਕਦੀ ਹੈ। "ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨ ਹਾਰੋ ਜਾਨੈ। ਜੈਸਾ ਭੇਖ ਦਿਖਾਵੈ ਬਾਜੀਗਰ ਓਹ ਤੈਸੋ ਹੀ ਸਾਜੁ ਆਨੈ।" ਬਸ, ਇਤਨੀ ਖੇਲ ਨਾਲਿ ਹੀ ਨਿਸਚਿੰਤਤਾ ਹੋ ਗਈ। ਅਗਲੇਰੀ ਰਾਤ੍ਰੀ ਪਟਣਾ ਸ਼ਹਿਰ ਵਿਖੇ ਸਿਰੀ ਦਸਮੇਸ਼ ਜੀ ਦੇ ਭਵ ਲੈਣ ਦੀ ਸੀ। ਸੋ ਓਸ ਰਾਤ ਜਾਗੇ ਦੀ ਪ੍ਰੀਤਿ-ਰੀਤ ਨਿਭਾਉਣ ਲਈ ਉਮਾਹੇ ਉਛਲੇ। ਸੋ ਜਿਵੇਂ ਏਹ ਕਾਰ ਨਿਭੀ ਉਸ ਦਾ ਜ਼ਿਕਰ ਕਰਨਾ ਤਾਂ ਏਥੇ ਅਨੁਥਾ ਹੈ, ਚੁਪ ਚੁਪੀਤੇ ਪਿਰਮ ਪਿਆਲੇ ਪ੍ਰੀਤਮ ਦਰਸ਼ਨ ਸੁਪਰਸਨੀ ਰੋਹਲੇ ਭੁੰਚਾਇਕੈ ਢੋਲੇ ਯਾਰ ਦੇ ਦਰਸਾਰ ਓਸੇ ਸਮ ਲੀਂਸਾਰ ਹੋਇ ਗਏ। ਰੈਨ ਅੰਧਿਆਰ ਨੂੰ ਪਿਘਲਾਇਕੇ ਸੂਰਜ ਨੇ ਦਿਵਸ ਚਾਂਦਨੀ ਪਸਰਾਇ ਦਿੱਤੀ। ਅਸੀਂ ਦੋ ਨੰਬਰ ਬਲਾਕ ਵਾਲੇ ਸਖਾ ਸਜਨ ਸਿਰੀ ਕਲਗੀਸ਼ ਕਹਾਣੀਆਂ ਕਰ ਹੀ ਰਹੇ ਸਾਂ, ਕਿ ਓਹੀ ਚੀਫ ਹੈਡਵਾਰਡਰ ਕਵਿਤਾ ਨਾਲ ਭਰੀ ਹੋਈ ਸਲੇਟ ਵੀਰ ਮੁਣਸ਼ਾ ਸਿੰਘ ਜੀ ਅਤੇ ਵੀਰ ਕਟਤਾਰ ਸਿੰਘ ਜੀ (ਕੈਨੇਡੀਅਨ ਨਵੇਂ ਚੰਦ) ਪਾਸੋਂ ਲੈ ਕੇ ਮੇਰੇ ਪਾਸ ਆਇਆ, ਜਿਸ ਵਿਚ ਦੋਹਾਂ ਵੀਰਾਂ ਦੀਆਂ ਕਈ ਕਵਿਤਾਵਾਂ ਵਖੋ ਵੱਖ ਛੰਦਾ ਬੰਦੀ ਵਿਚ ਲਿਖੀਆਂ ਹੋਈਆਂ ਸਨ, ਪਰ ਸਭ ਤੋਂ ਮੁਢ ਉਪਰਲੇ ਪਾਸੇ ਚਾਰ ਤੁਕਾਂ (ਕੇਵਲ ਚਾਰ ਹੀ ਤੁਕਾਂ) ਵਾਲਾ ਛੰਦ ਜੋ ਵੀਰ ਮੁਨਸ਼ਾ ਸਿੰਘ ਜੀ ਦੀ ਲੇਖਣੀ ਦਾ ਲਿਖਿਆ ਹੋਇਆ ਸੀ, ਉਸ ਦੀ ਮੁਢ ਅਰੰਭਕ ਤੁਕ ਉਤੇ ਮੇਰੀ ਨਿਗਾਹ ਜਦ ਪਈ ਤਾਂ ਮੇਰੀ ਹੈਰਾਨੀ ਅਤੇ ਵਿਸਮ ਤਰਾਨੀ ਦੀ ਕੋਈ ਹੱਦ ਨਾ ਰਹੀ, ਕਿਉਂਕਿ ਓਹੀ "ਆਵੀਂ ਵੇਲਾ ਦਰਸ ਦਿਖਾਵੀਂ ਪਾਵੀਂ ਠੰਡ ਕਲੇਜੇ ਨੂੰ" ਵਾਲੀ ਸੁਤੇ ਸਫੁਰਨੀ ਤੁਕ ਨਿਖਰਵੇਂ ਅਖਰਾਂ ਵਿਚ ਲਿਖੀ ਹੋਈ ਸੀ। ਇਸ ਛੰਦ ਦੇ ਬੋਦ ਵਿਚ ਇਸੇ ਕਾਫੀਏ ਦੀਆਂ ਤਿੰਨ ਤੁਕਾਂ ਹੋਰ ਸਨ। ਮੇਰਾ ਅੰਦਰੋਂ ਜੀਉ ਕਰੇ, ਕਿ ਕਿਵੇਂ ਪਹਿਲੀ ਰਸਵਿਗਾਸੀ

ਤੁਕ ਵਾਲੀਆਂ ਹੋਰ ਤੁਕਾਂ ਦੁਖੀ ਜੀ ਬਣਾਈ ਹੀ ਚਲੇ ਜਾਂਦੇ ਅਤੇ ਮੈਨੂੰ ਸੁਣਾਈ ਹੀ ਚਲੇ ਜਾਂਦੇ। ਗੁਰਪੁਰਬ ਤੋਂ ਕੁਝ ਦਿਨਾਂ ਪਸਚਾਤ ਵੀਰ ਮੁਨਸ਼ਾ ਸਿੰਘ ਜੀ ਦੇ ਇਸ ਦਰਸ ਬੇਦਾਈ ਨੂੰ ਨਿਕਟ ਆਉਣ ਦਾ ਅਵਸਰ ਬਣਨ ਤੋਂ ਮੈਂ ਓਹਨਾਂ ਦੀ ਕਾਵ ਰਸਕ ਰਸਨਾ ਤੋਂ ਨਿਤਾ ਪ੍ਰਤਿ ਅਤੇ ਬਾਰੰਬਾਰ ਏਹੋ ਛੰਦ ਸੁਣਨ ਦੀ ਹੀ ਯਾਚਨਾ ਕਰਦਾ ਰਹਿਆ ਅਤੇ ਉਹ ਵੀਰ ਮਹਿੰਮਤੀ ਹਰ ਵਾਰ ਮੇਰੀ ਯਾਚਨਾ ਸਵੀਕਾਰ ਕਰਦੇ ਰਹੇ। ਮੈਂ ਓਹਨਾਂ ਨੂੰ ਕਈ ਵਾਰ ਪ੍ਰੇਮ ਪੂਰਬਕ ਪੁਛਿਆ ਭੀ ਕਿ ਵੀਰ ਜੀ! ਤੁਸੀਂ ਇਹ ਚਾਰ ਤੁਕੀਆ ਛੋਟਾ ਜਿਹਾ ਛੰਦ ਹੀ ਕਿਉਂ ਰਚਿਆ? ਇਸ ਦਾ ਵਿਸਥਾਰ ਕਿਉਂ ਨਾ ਕੀਤਾ? ਉਹ ਆਪਣੀ ਲਾਡ ਲਟਕ ਵਿਚਿ ਏਹੋ ਹੀ ਉੱਤਰ ਦਿੰਦੇ ਰਹੇ, 'ਬਾਬਾ ਜੀ! ਏਦੂੰ ਵਧ ਮੈਥੋਂ ਬਣ ਹੀ ਨਹੀਂ ਸਕਿਆ, ਮੈਂ ਕੀ ਕਰਾਂ, ਤੁਸੀਂ ਬਣਾਇਆ ਹੀ ਨਾ, ਪਹਿਲੀ ਤੁਕ ਰਚਨਾ ਜੇਹਾ ਤੌਰ ਵੇਗ ਤੁਰਿਆ ਰਹਿੰਦਾ, ਤਾਂ ਹੀ ਹੋਰ ਰਚਨਾ ਰਚਨ ਦਾ ਅਨੰਦ ਸੀ।" ਅਤੇ ਜਦ ਮੈਂ ਓਹਨਾਂ ਨੂੰ ਪੁਛਦਾ ਕਿ ਪਹਿਲੀ ਤੁਕ ਤੁਸਾਂ ਨੂੰ ਕਿਵੇਂ ਫੁਰੀ, ਤਾਂ ਉਹ ਏਵੇਂ ਹੀ ਕਹਿੰਦੇ ਕਿ "ਬਾਬਾ ਜੀ! ਜਿਵੇਂ ਤੁਸਾਂ ਫੁਰਾਈ ਹੈ, ਤਿਵੇਂ ਮੈਨੂੰ ਆਣਿ ਫੁਰੀ।" ਤਾਂ ਮੈਂ ਓਹਨਾਂ ਨੂੰ ਆਖਿਆ ਕਰਦਾ, "ਵੀਰ ਜੀ! ਐਵੇਂ ਨਾ ਵਡੀਰਿਆ ਕਰੋ ਇਕ ਨਾਚੀਜ਼ ਅਲਪਗ ਜੀਵ ਨੂੰ, ਏਹ ਸਭ ਸਤਿਗੁਰ ਨੇ ਹੀ ਕਲਾ ਵਰਤਾਈ ਹੈ ਤੁਸਾਡੇ ਉਤੇ।" ਵਾਸਤਵ ਵਿਚ ਏਹ ਗੱਲ ਹੈ ਭੀ ਠੀਕ ਸੀ, ਅਸੀਂ ਤਾਂ ਦੋਨੋ ਹੀ ਕਾਠ ਦੀਆਂ ਪੁਤਰੀਆਂ ਸਾਂ, ਖਿਲਾਵਣਹਾਰਾ ਸਤਿਗੁਰੂ ਦੋਹਾਂ ਨੂੰ ਇਕੋ ਸਮੇਂ ਯਾ ਇਕ ਦੂਜੇ ਤੋਂ ਅਗੇ ਪਿਛੇ ਜਿਵੇਂ ਚਾਹੇ ਖਿਲਾ ਸਕਦਾ ਹੈ। ਕਹਿ ਨਹੀਂ ਸਕਦੇ ਕਿ ਪਹਿਲ ਕਿਥੋਂ ਅਤੇ ਕਿਸ ਸਮੇਂ ਹੋਈ ਹੋਵੇ। ਗੱਲ ਕੀ ਏਹ ਵਾਰਤਾ ਤਾਂ ਏਥੇ ਦੀ ਏਥੇ ਹੀ ਰਹਿ ਗਈ। ੧੯੨੦ ਵਿਚ ਵੀਰ ਮੁਨਸ਼ਾ ਸਿੰਘ ਜੀ ਤਾਂ ਹੋਰ ਅਠਾਰਾਂ ਵੀਰਾਂ ਸਮੇਤ ਬੰਦ ਖਲਾਸ ਹੋ ਕੇ ਬਾਹਰ ਆ ਗਏ ਅਤੇ ਅਸੀਂ ਬਾਕੀ ਦੇ ਵੀਰ ਹੁਕਮ ਅੰਦਰਿ ਕੁਝ ਕਾਲ ਹੋਰ ਹਜ਼ਾਰੀ ਬਾਗ ਜੇਲ੍ਹ ਅੰਦਰਿ ਰਹੇ। ਓਥੋਂ ਰਾਜ ਮੰਦਰੀ ਜੇਲ੍ਹ ਦੇ ਸੁਨਹਿਰੀ ਦਿਵਸ ਗੁਜ਼ਰਾਇਕੇ, ਅਸਾਡਾ ਮਣਕਾ ਫੇਰ ਨਾਗ ਪੁਰ ਜੇਲ੍ਹ ਵਿਚ ਪਰੋਇਆ ਗਇਆ। ਕਈ ਵਰ੍ਹੇ ਹੋਰ ਲੰਘ ਗਏ, ਕਈ ਗੁਰਪੁਰਬ ਸਪਤਮੀ ਹੋਰ ਗੁਜ਼ਰ ਗਏ। ੧੯੧੯ ਤੋਂ ੧੯੩੦ ਦਾ ਗੇੜ ਆਣ ਬੱਝਾ। ਏਹ ਆਖਰੀ ਗੁਰਪੁਰਬ ਸਪਤਮੀ ਅਸੀਂ ਜੇਲ੍ਹ ਦੀ ਕੈਦ ਵਿਚ ਗੁਜ਼ਾਰਨੀ ਸੀ, ਪਰ ਪਤਾ ਕੀ ਸੀ ਕਿ ਏਹ ਆਖਰੀ ਹੀ ਹੈ। ਹਾਂ! ਆਤਮ ਅਨੰਦ ਵਿਗਾਸੀ ਸਾਮਾਨ ਤਾਂ ਐਸੇ ਹੀ ਆ ਜੁੜੇ, ਜਿਨ੍ਹਾਂ ਤੋਂ ਲੱਖਣ ਏਹੋ ਹੀ ਲੱਗੀ ਜਾਣ ਲਗੇ ਕਿ ਗੁਰਪੁਰਬਾਂ ਦੀ ਏਹ ਗੇੜ ਚਕਰੀ ਖੇਡ ਏਥੇ ਹੀ ਖਤਮ ਹੈ।

ਨਾਗਪੁਰ ਜੇਲ੍ਹ ਦੀ ਇਕ ਤੰਗ ਤਾਰ ਕੋਠੜੀ ਵਿਚਿ "ਨਾਗ ਨਿਵਾਸਾਂ ਦੇ ਰਹਿਣਾ" ਵਾਲੀ ਬੈਰਾਗ ਬਿਵਸਥਾ ਬਣਿ ਰਹੀ ਹੈ ਅਤੇ ਏਹੋ ਤੁਕ ਗੂੰਜ ਰਹੀ ਹੈ। ਓਹ ਗੁਰਪੁਰਬ ਸਪਤਮੀ ਨਾਗ ਨਿਵਾਸਾਂ ਦੇ ਰਹਿਣ ਵਾਲਾ ਆਖਰੀ ਗੁਰਪੁਰਬ ਅਜ ਕੱਲਮਕੱਲੇ, ਨਹੀਂ, ਨਹੀਂ, ਲਖੀ ਜੰਗਲ ਵਾਲੇ ਮਾਹੀ ਦੇ ਸਵਾ ਲੱਖੀ ਮੁਰੀਦ ਦਾਸ ਨੂੰ ਆਪਣੇ ਆਪ ਵਿਚਿ ਹੀ ਮਨਾਉਣਾ ਆਣਿ ਬਣਿਆ। ਸੰਗੀ ਸਾਥੀ ਵੀਰੜੇ ਸਭ ਵਖੋ ਵਖ ਜੇਲ੍ਹਾਂ ਵਿਚਿ ਵਗਲੇ ਬੈਠੇ ਹਨ। ਮੇਰਾ ਜੇਲ੍ਹ ਸੰਜੋਗ ਸਾਥੀਅੜਾ ਇਕੋ ਇਕ ਵੀਰੜਾ, ਮੇਰਾ ਆਤਮ ਤ੍ਰੰਗੀ ਸਖਾ, ਸੱਜਣ, ਲਧੇਵਾਰੜਾ ਭਾਈ ਕਰਤਾਰ ਸਿੰਘ ਕੈਨੇਡੀਅਨ ਇਸੇ ਜੇਲ੍ਹ ਵਿਚ ਹੈ, ਪਰ ਮੈਥੋਂ ਵਿਛੋੜ ਕੇ ਦੂਰ ਜੇਲ੍ਹ ਦੀ ਕਿਸੇ ਨੁਕਰੇ ਬੰਦ ਕੀਤਾ ਹੋਇਆ ਹੈ। ਜਿਧਰ ਇਸ ਮੁਰੀਦੜੇ ਦਾ ਸੱਥਰ ਨਿਵਾਸ ਕੋਠੜਾ ਹੈ, ਓਧਰ ਆਦਮ ਨਾ ਆਦਮਜ਼ਾਦ, ਨੇੜੇ ਫਟਕਣਾ ਨਹੀਂ ਪਾਉਂਦਾ। ਸ਼ੁਕਰ ਹੈ, ਭਜਨ ਇਕਾਂਤ ਗੁਫਾ ਬਣੀ ਹੋਈ ਹੈ। ਮਨ ਭਾਉਂਦੇ ਅਭਿਆਸ ਖੰਡੇ ਖੜਕਾਓ, ਕੋਈ ਹਟਕਣ ਹੋੜਨ ਵਾਲਾ ਨਹੀਂ। ਇਕੱਲੇ ਦੁਕੱਲੇ ਕਿਸੇ ਜੇਲ੍ਹ ਕਰਮਚਾਰੀ ਨੂੰ ਨੇੜੇ ਢੁਕਣ ਦਾ ਹੁਕਮ ਨਹੀਂ। ਦਿਨ ਰਾਤ ਹੀ ਸ਼ਾਂਤ ਇਕਾਂਤ ਬਣੀ ਹੋਈ ਹੈ। ਸੋਹਣੀ ਹਿਮਕਰ ਰੁਤਿ ਹੀ ਬਣੀ ਹੋਈ ਹੈ। ਗੁਰਪੁਰਬ ਸਪਤਮੀ ਦੇ ਸੁਹਾਗ ਭਾਗੀ ਸਮੇਂ ਸੋਹਣੇ ਢੁੱਕ ਰਹੇ ਹਨ। ਪਿਆਰਿਆ! ਸ੍ਰੀ ਗੁਰੂ ਦਸਮੇਸ਼ ਮਾਹੀਆ! ਤੇਰੇ ਲਖੀ ਜੰਗਲੋਂ ਗੁਆਤੇ ਸਵਾ ਲਖੀ ਮੁਰੀਦੜੇ ਨੂੰ ਅਜ ਇਕ ਵਾਰ ਫੇਰ ਸੱਦ ਮਾਹੀ ਦਾ ਸੁਣਾ।

ਜੇਲ੍ਹ ਜੰਗਲ ਦਾ ਗੂੰਜਣਾ

ਇਸ ਵੈਰਾਗ ਉਮਾਹੇ ਦੇ ਉਠਣ ਦੀ ਦੇਰ ਹੀ ਸੀ ਕਿ "ਮਿਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਵਾਲੀ ਥਕ ਆਮੁਹਾਰੀ ਛਿੜ ਪਈ। ਸਾਰਾ ਜੇਲ੍ਹ ਜੰਗਲ ਗੂੰਜ ਉਠਿਆ। ਅਜੇਹਾ ਕੀਰਤਨ ਨਾਦ ਹੋਇਆ, ਮਾਨੋ ਬਅੰਤ ਗੰਧਰਬ ਕੀਰਤਨੀ ਗੁਰਮੁਖ ਜਨ ਇਕ ਸੁਅਰ ਹੋ ਕੇ ਨਾਲਿ ਕੀਰਤਨ ਗਾਇਨ ਕਰ ਰਹੇ ਹਨ। ਆਹਾ! ਜਗਰਾਤੇ ਮਨਾਉਣ …ਇਆ ਸ਼ੁਭ-ਲੱਛਣੀ ਨੀਸ਼ਾਨੀਆਂ ਆਣਿ ਉਦੇ ਹੋਈਆਂ ਅਤੇ ਦਰਸ ਦੀਦਾਰ ਨਿਗਾਹ ਦੀਆਂ ਤਾਂਘਾਂ ਉਮਡ

ਖਲੋਈਆਂ। ਨੈਣ ਵਟਾਰੇ ਲਗ ਗਏ। ਜੇਲ੍ਹ ਕੋਠੜੀ ਦੇ ਆਹਨੀ ਜੰਗਲੇ ਮੂਹਰੇ ਅੰਦਰ ਵਾਰ ਖਲੋਤਾ ਸੀਖਾਂ ਨੂੰ ਦੋਵੀ ਹਥ ਪਾਈ ਬਿਰਹੇ ਝੂਨਣੀਆਂ ਝੂਟ ਰਹਿਆ ਸੀ ਕਿ ਮਲਕੜੇ ਜੇਹੇ ਕੋਈ ਜਨ ਮੇਰੀਆਂ ਸੀਖ ਚਿੰਬੜੋਤੀਆਂ ਉਂਗਲੀਆਂ ਵਿਚ ਇਕ ( ਕਾਪੀਇੰਗ Copying ) ਪੱਕੀ ਪੈਨਸਲ ਫੜਾ ਗਇਆ। ਦਰਸ ਸੱਧਰਾਂ ਦੀ ਆਸ ਉਡੀਨੜੀ ਸਿੱਕ ਵਿਚ ਲਿਵਿ ਨੈਣ ਜੁੜੰਨੜੀ ਮਾਹੀ ਦੇ ਮੁਸ਼ਤਾਕ ਮੁਰੀਦੜੇ ਨੂੰ ਬਾਰਾਂ ਬਰਸਾਂ ਦੀ ਭੁੱਲੀ ਹੋਈ "ਆਵੀਂ ਢੋਲਾ ਦਰਸ ਦਿਖਾਵੀਂ ਪਾਵੀਂ ਠੰਡ ਕਲੇਜੇ ਨੂੰ" ਵਾਲੀ ਸ਼ੋਕ ਅਜ ਫੇਰ ਚਾੜ੍ਹਿਕ ਮੋਰ ਟੋਰ ਘਨਘੋਰ ਹੋ ਕੇ ਆਣਿ ਉਮਗੋਰ ਹੋਈ। ਐਸੀ ਉਮੜੀ ਕਿ ਛਲਾਂ ਮਾਰ ਮਾਰ ਕੇ ਅਨਭਵੀ ਕਾਵ ਛੰਦ ਬੰਦੀਆਂ ਦੇ ਸੁਤੇ ਸਫੁਰਨੀ ਆ ਮੁਹਾਰੇ ਤੋਰੇ ਤੁਰ ਪਏ। ਮਾਨੋ ਕਾਵ ਕਪਾਟ ਖੁਲ੍ਹ ਗਏ। ਠੱਲ੍ਹੇ ਠੱਲਣ ਹੀ ਨਾ। ਲਿਵ ਸੁਰਤਿ ਆਮੁਹਾਰੇ ਉਤਰਾਰ ਮਈ ਸਾਵਧਾਨਤਾ ਦੇ ਉਘਾੜ ਹੋਇਆਂ ਇਸ ਛਲਾਂ ਮਾਰ ਰਹੀ ਕਵਿਤਾ ਦੇ ਉਤਾਰਨ ਲਈ ਪ੍ਰੇਰਨਾ ਹੋਈ। ਵੇਖਾਂ ਤਾਂ, ਮੇਰੀਆਂ ਉਂਗਲੀਆਂ ਵਿਚ ਪੱਕੀ ਪੈਨਸਲ ਅੜੀ ਹੋਈ ਹੈ। ਮੈਂ ਜਾਤਾ ਸਤਿਗੁਰ ਜੀਉ ਹੀ ਇਸ ਸਰੰਜਾਮ ਆਹਰ ਵਿਚ ਆਪਿ ਪ੍ਰੇਰਕ ਹੋਇ ਰਹੇ ਹਨ। ਹੁਣ ਮੈਨੂੰ ਲਿਖਣ ਲਈ ਕਾਗਜ ਕਿਰਤਾਸ ਨ ਲਭੇ। ਭਲਾ ਕਾਗਜ਼ ਕਿਥੇ? ਐਥੇ ਤਾਂ ਚਾਕੀ ਕਾ ਚੀਥੜਾ ਭੀ ਨਹੀਂ ਸੀ ਕੋਈ ਰਹਿਣ ਦਿੰਦਾ। ਓਧਰੋਂ ਵੇਗ ਆਈ ਜਾਵੇ। ਇੰਧਰੋਂ ਕਾਗਜ਼ ਲਭਣ ਦੀ ਕਾਹਲੀ ਬਣੀ ਹੋਈ। ਓੜਕ ਮੈਨੂੰ ਇਹ ਸੁਝਣੀ ਸੁਝੀ ਕਿ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੀ ਪੋਥੀ ਮੇਰੇ ਪਾਸ ਪਈ ਹੈ। ਉਸ ਦੇ ਪਤਰਿਆਂ ਦੀ ਛਪੀ ਹੋਈ ਲਿਖਤ ਉਦਾਲੇ ਚਾਰ ਚੌਫੇਰੇ ਖਾਸੇ ਚਉੜੇ ਖਾਲੀ ਹਾਸ਼ੀਏ ਛੱਡੇ ਹੋਇ ਹਨ, ਓਹਨਾਂ ਉਤੇ ਇਸ ਕਵਿਤਾ ਨੂੰ ਉਤਾਰਨਾ ਅਰੰਭ ਕਰ ਦੇਹ। ਬਸ, ਗਲ ਕੀ, ਮੈਂ ਪੈਨਸਲ ਫੜ ਕੇ ਅਤੇ ਪੋਥੀ ਲੈ ਕੇ ਉਤਾਰਨ ਲਗ ਪਇਆ। ਕਵਿਤਾ ਉਤਰੀ ਜਾਏ,ਮੈਂ ਦਬਾਦਬ ਲਿਖੀਜਾਵਾਂ। ਬੜੀ ਰਾਤ ਤੁਰ ਤਕ ਮੇਰੇ ਸਨਮੁਖ ਲਾਲਟੈਣ ਜਗਦੀਹੀ ਰਹਿੰਦੀ ਸੀ। ਆਤਮ ਲਿਵ ਰੰਗਾਂ ਵਿਚ ਦਰਸ ਵੈਰਾਗ ਤਰੰਗਾਂ ਵਿਚ ਜਿਉਂ ਲਿਖਣਬੈਠਾ ਕਿ ਸਤ ਦਿਨ ਸਤ ਰਾਤਾਂ ਲਗਾ-ਤਾਰ ਲਿਖੀ ਹੀ ਗਇਆ, ਵੇਗ ਠੱਲ੍ਹੇ ਨਾ ਅਤੇ ਮੈਂ ਲਿਖਣੋ ਨਾ ਹਟਾਂ। ਕੁਦਰਤ ਐਸੀ ਹੋਈ ਕਿ ਏਹਨਾਂ ਸਤ ਦਿਨ ਰਾਤਾਂ ਅੰਦਰਿ ਨਾ ਕੋਈ ਰਾਤ ਨੂੰ ਰੌਂਦ ਉਤੇ ਆਇਆ, ਨਾ ਦਿਨੇ ਹੀ ਕਿਸੇ ਜੇਲ੍ਹ ਅਫਸਰ, ਜੇਲ੍ਹ ਵਿਜ਼ੀਟਰ ਨੇ ਫੇਰੀ ਪਾਈ। ਜਦ ਤਾਂਈ ਆਪੇ ਠਲ ਨ ਪਈ, ਮੈਂ ਲਿਖਣੋ ਨ ਹਟਿਆ, ਇਸ ਲਿਖਤ ਲਿਖਾਈ ਵਿਚ ਜੋ ਕੁਛ ਮੇਰੀ ਅੰਤਰਿ ਆਤਮੇ ਦਸ਼ਾ ਹੋਈ ਸੋ ਇਸੇ ਲਿਖਤ ਤੋਂ ਹੀ ਨਿਰੂਪਨ ਹੈ। ਸੋ ਏਸ "ਜੋਤਿ ਵਿਗਾਸ" ਨਾਮੇ ਪੁਸਤਕ ਦੀ ਉਥਾਨਕਾ ਵਜੋਂ ਉਪਰ ਲਿਖੀਆਂ ਸਤਰਾਂ ਲਿਖਣੀਆਂ ਅਹਿੰਮ ਜ਼ਰੂਰੀ ਭਾਸੀਆਂ, ਸੋ ਦਾਸ ਨੇ ਪ੍ਰੇਰਨਾ ਅਨੁ-ਸਾਰ ਲਿਖ ਦਿੱਤੀਆਂ ਹਨ। ਜੇਸੀ ਉਪਜੀ ਹੈ ਸੋ ਏਹਨਾਂ ਉਪਰਲੇ ਅੱਖਰਾਂ ਵਿਚ ਪਰੋਏ ਦਿੱਤੀ ਹੈ। ਗੁਰੂ ਕਰਤਾਰ ਦਾ ਲਖ ਵਾਰ ਸ਼ੁਕਰ ਹੈ ਕਿ ਭਾਵੇਂ ਉਸ ਪੋਥੀ ਦੇ ਹਾਸ਼ੀਏ ਪੁਰੋਪੁਰ ਮੇਰੀ ਹਥਾਂ ਦੀ ਲਿਖਤ ਨਾਲ ਲਿਖੇ ਹੋਇ ਸੀ, ਪਰ ਜੇਲ੍ਹ ਨਿਵਾਸ ਵਿਚ ਬਾਕੀ ਦਿਨ ਰਹਿੰਦਿਆਂ ਏਹ ਪੋਥੀ ਸਣੇ ਲਿਖਤ ਮਹਿਫੂਜ਼ ਰਹੀ ਅਤੇ ਸਹੀ ਸਲਾਮਤ ਹੀ ਓਹੀ ਹਾਸ਼ੀਆ ਲਿਖਤ ਭਰਪੂਰਨੀ ਪੋਥੀ ਦਾਸ ਦੇ ਰਿਹਾ ਹੋਣ ਪਰ ਨਾਲਿ ਹੀ ਬਾਹਰ ਆ ਗਈ। ਬਾਹਰ ਆਉਣ ਸਾਰ ਹੀ ਕੁਝ ਮਹੀਨਿਆਂ ਪਿਛੋਂ ਦਾਸ ਨੂੰ ਪਰੇਰਨਾ ਹੋਈ ਕਿ ਇਸ ਲਿਖਤ ਦਾ ਸੁਧ ਉਤਾਰਾ ਕਿਸੇ ਸੁੰਦਰ ਲਿਖਤ ਲਿਖਣ ਵਾਲੇ ਵੀਰ ਤੋਂ ਕਰਾਇਆ ਜਾਵੇ। ਜਿਨ੍ਹਾਂ ਵੀਰਾਂ ਨੇ ਇਸ ਲਿਖਤ ਦੇ ਉਤਾਰੇ ਦੀ ਸੇਵਾਸਹਾਇਤਾ ਕੀਤੀ ਹੈ, ਦਾਸ ਓਹਨਾਂ ਦਾ ਅਤਿਅੰਤ ਧੰਨਵਾਦੀ ਹੈ। ਦਾਸ ਨੇ ਇਸ 'ਜੋਤਿ ਵਿਗਾਸ' ਨਾਮ ਲਿਖਤੀ ਖਰੜੇ ਨੂੰ ਆਪਣੇ ਹਿਰਦ ਸੁਹਿਰਦੀ ਸੱਜਣ ਜਨਾਂ ਪਾਸ ਸੰਭਾਲ ਦਿੱਤਾ ਸੀ, ਜਿਨ੍ਹਾਂ ਪਾਸੋਂ ਕਈ ਰਸਕ ਬੈਰਾਗੀ ਨਾਮ ਰਸੀਏ ਗੁਰਮੁਖ ਜਨ ਲੈ ਲੈ ਕੇ ਪੜ੍ਹਦੇ ਰਹੇ ਅਤੇ ਪੜ੍ਹਿ ਪੜ੍ਹਿ ਮਹਿਜ਼ੂਜ਼ ਹੁੰਦੇ ਰਹੇ। ਓਹਨਾਂ ਹੀ ਹਜ਼ ਮਾਹਜ਼ੂਜ਼ੀ ਰਸ ਮਦਲਸਰੀ ਸੱਜਣਾਂ ਵਿਚ ਕੁਝਕੁ ਰਸ-ਪ੍ਰੇਮ ਅਹਿਲਾਦੀ ਮੇਰੇ ਪਰਮ ਪ੍ਰੇਮੀ ਅਤੇ ਅਤੀਅੰਤ ਪਿਆਰੜੇ ਪਿਆਰੜੇ ਹਿਰਦ ਸੁਹਿਰਦੀ ਸਖਾ ਸੱਜਣਾਂ ਨੇ ਇਸ ਪੋਥੀ ਨੂੰ ਪਰਕਾਸ਼ਤ ਕਰਾਉਣ ਦਾ ਉਤਸ਼ਾਹ ਪਰਗਟ ਕੀਤਾ ਕਿ ਆਉਣ ਵਾਲੀ ਗੁਰਮਤਿ ਗੁਣਾਂ ਤਤ ਅਧਿਕਾਰ ਵਾਲੀ ਪੰਥ ਪਨੀਰੀ ਲਈ ਇਸ ਸੁਗਾਤ ਦਾ ਸੁਰਜੀਤ ਰੱਖਣਾ ਪਰਮ ਲਾਭਦਾਇਕ ਹੈ। ਦਾਸ ਨੂੰ ਭੀ ਉਨ੍ਹਾਂ ਦੇ ਉਤਸ਼ਾਹ ਅਗੇ ਸਿਰ ਝੁਕਾਉਣਾ ਪਿਆ। ਸਤਿਗੁਰੂ ਉਨ੍ਹਾਂ ਦੀ ਇਸ ਸ਼ੁਭ ਭਾਵਨੀ ਨੂੰ ਫਲੀਭੂਤ ਕਰੇ।

ਡਗਸ਼ਈ
੫ ਜੁਲਾਈ ੧੯੩੬

ਲੇਖਕ ਪ੍ਰੇਮੀ ਜਨ ਲਧੇਵਾਰਿਆਂ ਦਾ
ਮੁਲ ਖਰੀਦੀ ਲਾਲਾ ਗੋਲਾ
ਦਾਸ-ਰਣਧੀਰ ਸਿੰਘ।

[illegible] ਵਾਰਾਂ ਭਾਈ ਗੁਰਦਾਸ ਜੀ ਕੀਆਂ [illegible] ਵਾਰ ੨੬

ਵੀਠ ਜੁਲੀਆਂ ਦਾ [illegible] [illegible] ਆਖਾ
[illegible] ਗੁਰਮੁਖ [illegible] ਕਰੇ ਏਥੇ ਕਿ [illegible]
ਇਕਨਾਂ ਨੂੰ ਰਿਜ਼ਕਦਾ ਥਿਰ ਸਿਰਨੇ ਆਦਿ [illegible]
ਸਾਧ ਸੰਗਤਿ ਵਿਚ ਅਲਖ ਲਖਾਇਆ ॥੨੧॥

ਸਤਿਗੁਰੁ ਪੂਰਾ ਸਾਹੁ ਹੈ ਤ੍ਰਿਭਵਣ [illegible] ਵਣਜਾਰਾ
ਰਤਨ ਪਦਾਰਥ ਬੇਸੁਮਾਰ ਭਾਉ ਭਗਤਿ ਲਖ ਭਰੇ ਭੰਡਾਰਾ
ਪਾਰਜਾਤ ਲਖ ਬਾਗ ਵਿਚ ਕਾਮਧੇਨੁ ਦੇ ਵਗ ਹਜਾਰਾ
ਲੱਖ ਮੀਆਂ ਲੱਖ ਗੋਲੀਆਂ ਪਾਰਸ ਦੇ ਪਰਬਤ ਅਪਾਰਾ
ਲਖ ਅੰਮ੍ਰਿਤਲਖ ਇੰਦ੍ਰ ਲੈ ਹੁਇ ਸਕੇ ਤ੍ਰਿਭਵਣ ਦਰਬਾਰਾ
ਸੂਰਜ ਚੰਦ ਚਰਾਗ ਲਖ ਰਿਧ ਸਿਧ ਨਿਧ ਬੋਹਲ ਅੰਬਾਰਾ
ਸਭੇ ਵੰਡਵੰਡ ਦਿੱਤਿਨ ਭਾਉ ਭਗਤਿ ਵਡ ਸੱਚ ਪਿਆਰਾ

ਇਹ ਫੋਟੋ ਭਾਈ ਸਾਹਿਬ ਦੀ ਅਸਲ ਕਵਿਤਾ ਦੀ ਵੰਨਗੀ ਦਾ ਹੈ, ਜੋ ਭਾਈ ਗੁਰਦਾਸ ਦੀਆਂ ਵਾਰਾਂ ਦੇ ਪੰਨਾ ੪੮ ਪਰ ਹੈ, ਜਿਨ੍ਹਦੀ ਉਪਰਲੀ ਤੁਕ ਹੈ "ਤਖਤੋਂ ਹੇਠ ਡਿਗੇ ਬਿਰਧ ਗੁਰ ਗੁਸਾਂਈ ਏਸ ਰੋਹ ਨ ਮਾਨ ਭੰਗੋਲਿਆਂ ਦਾ।

Waran, Bhai Gurdasjee

ਸੁੱਧ ਤੇ ਪਦ ਛੇਦ
ਵਾਰਾਂ
ਭਾਈ ਗੁਰਦਾਸ ਜੀ
ਭੱਲੇ ਦੀਆਂ
(ਮੂਲ)
ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਭਾਈ ਬਹਾਦਰ ਸਿੰਘ
ਮੈਨੇਜਰ ਦੇ ਯਤਨ ਨਾਲ ਛਪ ਕੇ ਪ੍ਰਕਾਸ਼ਤ ਹੋਈਆਂ।

WARRANT No 5919 Kartar [illegible] NAGPUR CENT[illegible]

ਇਹ ਜੇਲ੍ਹ ਦੀ ਮੋਹਰ ਦਾ ਫੋਟੋ ਹੈ ਜੋ ਵਾਰਾਂ ਦੀ ਪੋਥੀ ਦੇ ਟਾਈਟਲ ਪੇਜ ਪਰ ਹੈ, ਮੋਹਰ ਦੇ ਵਿਚ ਭਾ: ਸਾ: ਦਾ ਨਾਮ ਤੇ ਨੰਬਰ ਪ੯੧੯ ਅੰਗ੍ਰੇਜ਼ੀ ਵਿਚ ਦਰਜ ਹੈ।

# ਪ੍ਰਦਰਸ਼ਨਿਕਾ (Introduction)

ਦੇਖੇ ਸੋ ਦਿਖਾਵੇ ਕੈਸੇ ਸੁਨੇ ਸੋ ਸੁਨਾਵੇ ਕੈਸੇ ॥
ਚਾਖੇ ਸੋ ਬਤਾਵੇ ਕੈਸੇ, ਰਾਗ ਰਸ ਰੰਗ ਹੈ ॥ ੬੨ ॥ ੯੬ ॥

[ਭਾਈ ਗੁਰਦਾਸ ਜੀ

ਬਿਪਦ ਵਿਚ ਇਸਤ੍ਰੀ ਪਤੀ ਨੂੰ ਤਿਆਗ ਦਿੰਦੀ ਹੈ, ਮਾਂ ਬੱਚਿਆਂ ਨੂੰ ਸੁਟ ਦਿੰਦੀ ਹੈ। ਮਿੱਤ੍ਰ ਵੈਰੀ ਬਣ ਜਾਂਦੇ ਹਨ, ਅੰਗ ਸਾਕ ਪ੍ਰਾਏ ਹੋ ਜਾਂਦੇ ਹਨ; ਸੰਸਾਰੀ ਪ੍ਰੀਤਾਂ ਛਾਈਂ ਮਾਈਂ ਹੋ ਜਾਂਦੀਆਂ ਹਨ; ਕੱਚੇ ਸਿਦਕ ਥਿੜਕ ਜਾਂਦੇ ਹਨ; ਤਕੜੇ ਵਿਸ਼ਵਾਸ ਡੋਲ ਜਾਂਦੇ ਹਨ; ਪਰ ਸਤਿਗੁਰੂ ਅਪਣੇ ਸਿਖ ਨਾਲ ਰਿਸ਼ਤਾ ਕਦੀ ਨਹੀਂ ਤੋੜਦਾ। ਸਤਿਗੁਰੂ ਅਪਣੇ ਚੰਗੇ ਮਾੜੇ ਲਾਲੇ ਬਾਲਿਆਂ ਨੂੰ ਕਦੀ ਨਹੀਂ ਵਿਸਾਰਦਾ। ਜਿਨੀਂ ਕਠਿਨ ਜਰਨ ਕੋਈ ਜਰੇ, ਓਨਾਂ ਹੀ ਸਤਿਗੁਰੂ ਨਿਕਟ ਹੋ ਵਰਤਦਾ ਹੈ। ਜਿੰਨੇ ਬਿਕਰਾਲ ਕਸ਼ਟ ਕਿਸੇ ਦਾ ਸਿਦਕ ਸਹਾਰੇ, ਓਨੀਆਂ ਹੀ ਸਤਿਗੁਰੂ ਜੀ ਜੋਤਿ-ਦਾਤੀ ਬਖਸ਼ਿਸ਼ਾਂ ਕਰਦੇ ਹਨ; ਜਿੰਨਾ ਕੋਈ ਸੱਚਾ ਪ੍ਰੀਤ-ਪ੍ਰਿਮੀ ਸੰਸਾਰ ਵਲੋਂ ਮਰ ਮਰ ਖਾਕ ਹੋ ਥੀਵੇ, ਓਨਾਂ ਹੀ ਅਕਾਲ ਪੁਰਖ ਉਸ ਨੂੰ ਅਪਣਾਉਂਦਾ ਅਤੇ ਅਪਣੇ ਸਰੂਪ ਵਿਚ ਸਮਾਉਂਦਾ ਹੈ।

ਕਈ ਵਰ੍ਹੇ ਗੁਜ਼ਰੇ, ਜੇਲ੍ਹ ਦੀ ਇਕ ਹਨੇਰ ਕੋਠੜੀ ਵਿਚ, 'ਗੁਰਦਵਾਰਾ ਸੁਧਾਰ ਲਹਿਰ' ਦੇ ਪਹਿਲੇ ਸਿਖ ਕੈਦੀ, ਅਤੇ ਸੋਲਾਂ ਵਰ੍ਹਿਆਂ ਦੇ ਭਿਆਨਕ ਤੋਂ ਭਿਆਨਕ ਕਸ਼ਟ, ਤਸੀਹੇ, ਸਜ਼ਾਵਾਂ, ਹੜਤਾਲਾਂ ਝਾਗ ਝਾਗ ਉਪਕਾਰ ਨਮਿਤ ਨਿਸਾਰ ਹੋਈ ਗੁਰਮੁਖ ਹਸਤੀ, (ਬ੍ਰਹਿਮ-ਰਿਸ਼ੀ ਸ੍ਰੀ ਭਾਈ ਸਾਹਿਬ ਰਣਧੀਰ ਸਿੰਘ ਜੀ) ਬਿਰਹੋਂ ਬੇਚੈਨੀ ਵਿਚ ਲੁਛ ਲੁਛ ਇਕ ਅਜੀਬ ਹੀ ਵਿਜੋਗ-ਮਸਤੀ ਵਿਚ ਰਸ-ਲੀਨ ਬੈਠੀ ਸੀ। ਦੂਸਰੇ ਦਿਨ ਹੀ ਸ੍ਰੀ ਦਸ਼ਮੇਸ਼ ਜੀ ਦੇ ਅਵਤਾਰ ਧਾਰਨ ਦਾ ਪੁਰਬ ਸੀ। ਗੁਰਮੁਖਾਂ ਸਤਿਸੰਗੀਆਂ ਵਿਚ ਮੇਲ ਕੇਲ ਕੇ ਪੁਰਬ ਮਨਾਉਣ ਦੀਆਂ ਸਧਰ-ਉਮੰਗੀ ਪੀੜਾਂ ਅਤੇ ਬੰਦੀ ਦੀਆਂ ਬੇਦਰਦ ਬੰਦਸ਼ਾਂ ਖਉਲ ਖਉਲ ਅੰਦਰੋਂ ਉਠਦੀਆਂ ਸਨ।

ਸੰਝ ਦਾ ਵਕਤ ਸੀ, ਸੂਰਜ ਡੁਬਦਾ ਡੁਬਦਾ ਡੁਬ ਗਿਆ। ਚੂਰ ਚੂਰ ਹੋਏ ਦਿਲ ਦੀ ਕਿੰਗਰੀ ਉਤੇ ਕੋਈ ਤੀਰ ਅਛੋਪ ਹੀ ਆਣ ਵੱਜਾ ਅਤੇ ਸੀਨੇ ਵਿਚ ਖੁਭਿਆ, ਸੀਨੇ ਵਿਚ ਹੀ ਠਹਿਰ ਗਿਆ। ਸੁਰਤ ਅਕਾਸ਼ ਵਿਚ ਇਕ ਦਿਬ-ਲਤੀਫੀ ਸੂਰਜ ਦੇ ਪਹੁ ਫੁਟਾਲੇ ਦਾ ਉਜਾਲਾ ਜਿਹਾ ਦਿਸਿਆ। ਅੰਦਰਾਂ ਵਿਚ ਸਰੂਰ ਦੀ ਕੋਈ ਧੂਮਰ ਜਿਹੀ ਮਚ ਗਈ। ਮੰਦ ਮੰਦ ਸੀਤਲ ਸੁਗੰਧਨੀ ਪ੍ਰੇਮ ਪੁਲਕਾਰਨੀ ਪਵਨ ਦੇ ਹਿਲੋਰੇ ਆਏ। ਖੀਵੀ ਖੀਵੀ ਹੋਈ ਰੂਹ ਸਹਿਜ ਬਿਲੋਵਨੀ ਰੁਮਕਾਉ ਦੇ ਨਾਮ-ਰਸ ਵਿਚ ਝੂਮ ਪਈ। ਰੋਮ ਰੋਮ ਵਿਚ ਅਨੰਦ ਉਲਾਸੀ ਤ੍ਰੰਗ ਅਗੰਮੀ ਕਵਿਤਾ ਦੇ ਉਤਰਨ ਲਗ ਪਏ। ਅਨਭਵੀ ਵਿਗਾਸ ਦੇ ਅਨਿਕ-ਤ੍ਰੰਗੀ ਵੇਗ ਫੁਟ ਫੁਟ ਪਈ ਜਾਣ। ਅਚੇਤ ਹੀ ਇਸ ਦਰਸ-ਦੀਵਾਨੀ, ਝਲੀ-ਮਤਵਾਲੀ ਤੇਜਸ੍ਵੀ ਹਸਤੀ ਦੀ ਵੈਰਾਗ-ਕਾਂਗ ਇਉਂ ਲਹਿਰੇ ਮਾਰ ਉਠੀ:—

"ਆਵੀਂ ਢੋਲਾ ਦਰਸ ਦਿਖਾਵੀਂ ਪਾਵੀਂ ਠੰਡ ਕਲੇਜੇ ਨੂੰ ॥ ੧ ॥
"ਆਵੀਂ ਆ ਕੇ ਫੇਰ ਨਾ ਜਾਵੀਂ ਰੌਸ਼ਨ ਕਰ ਅੰਕਣੋਜੇ ਨੂੰ ॥ ੨ ।

ਇਸ ਬਿਰਹੋ-ਵਿਆਕੁਲਤਾ ਦੇ ਚੁਪ-ਰਸ-ਰੰਗ ਵਿਚ ਚਾਤ੍ਰਿਕ ਟੇਰ ਦੀ ਸੱਦ ਪਰ ਸੱਦ ਪਈ ਗਈ। ਨਾਲੇ ਨਾਲ ਹੰਝੂ ਧਾਰ ਸਤਬਾਰ ਦਰਸ ਉਡੀਕੇ ਇਸ਼ਕ-ਚਰਾਗ ਨੂੰ ਦਹਿ-ਦੂਣੀਆਂ ਲਾਟਾਂ ਵਿਚ ਧੁਖਾਈ ਗਏ। ਹਾਲੀਂ ਪੰਦਰਾਂ ਕੁ ਹੀ ਸਿਕ-ਸਧਰੀਆਂ ਵਿਜੋਗ-ਪੁਕਾਰਾਂ ਨਿਕਲੀਆਂ ਸਨ ਕਿ ਸ੍ਰੀ ਦਸ਼ਮੇਸ਼ ਇਉਂ ਆਇ ਵੁਠੇ ਜਿਵੇਂ ਪ੍ਰਭਾਤ ਦੀਆਂ ਕਿਰਨਾਂ ਉਡੀਕ ਰਹੀ ਭੋਰ ਥੀਂ ਅਪਣਾ ਆਪ ਲੁਟਾ ਦਿੰਦੀਆਂ ਹਨ।

ਸਾਰਾ ਆਕਾਸ਼ ਕਿਸੇ ਸੁਰੀਲੇ ਪਿਆਰ-ਸਹਿਮ ਵਿਚ ਅਮ੍ਰਿਤ ਝਰਦਾ, ਅਮ੍ਰਿਤ ਨਾਲ ਤਲ੍ਹ ਭਲ੍ਹ ਕਰਦਾ ਸ਼ਾਂਤ ਅਤੇ ਅਡੋਲ ਹੋ ਗਿਆ। ਮਾਨੋ ਚਿਰਾਂ ਤੋਂ ਕੋਈ ਗੋਪਨ ਸੁਹਾਗ-ਲਾਡ ਦੀ ਸੇਜਾ ਵਿਛੀ ਪਈ ਹੈ, ਅਤੇ ਕਿਸੇ ਦੇ ਆਉਂਦਿਆਂ ਹੀ ਚੁਪ-ਰਸ-ਮਸਤੀ ਦੀ ਅਹਿਲਾਦ ਉਦਾਸੀ ਛਾ ਗਈ। ਝੇ ਅਖਰੇ ਨਾਦ ਦੀਆਂ ਅਗਾਧ ਕੀਰਤਨੀਂ ਧੁਨਾਂ ਸਮਾਧੀ ਦੀ ਮਸਤ-ਰਸ-ਮਗਨਤਾ ਵਿਚ ਕਿਸੇ ਅਸਗਾਹ ਦਿਬ੍ਯ-ਸਰੂਪ ਨੂੰ ਚੁੰਮਦੀਆਂ ਚਾਪਦੀਆਂ ਵਿਸਮੋਂ ਵਿਸਮ ਰੰਗਾਂ ਵਿਚ ਗੂੰਜਦੀਆਂ ਗਰਜਦੀਆਂ ਚਾਰੋਂ ਓਰ ਠੰਡਾ ਠੰਡਾ ਪ੍ਰਕਾਸ਼ ਵਰਸਾ ਰਹੀਆਂ ਸਨ। ਇਸ ਜਿੰਦੜੀ ਦੀਆਂ ਹੁਸਨ-ਵੈਰਾਗ-ਅਨੁਰਾਗ ਕਾਂਗਾਂ ਸ੍ਰੀ ਦਸਮੇਸ਼ ਜੀ ਦੇ ਚਰਨਾਂ ਵਿਚ ਘੁਲ ਮਿਲ ਸਰਿਚ ਕੇ ਇਉਂ ਕੂਕ ਉਠੀਆਂ–

"ਤੁਧ ਆਵਤ ਸਭ ਤਨੁ ਮਨੁ ਹਰਿਆ, ਧੰਨ ਦਰਸ਼ਨ ਸੁੰਦਰੇਜੇ ਨੂੰ ॥ ੧੫ ॥
"ਦਰਸ਼ਨ ਝਲਕ ਦਿਖਾਕੇ ਸਾਂਈਆਂ, ਠਾਰ ਦਿਤਾ ਨੈਂਨੇਜੇ ਨੂੰ ॥ ੧੬ ॥
"ਮਹਿਕ ਮਸਤ ਹੋਇ ਘੂੰਮਰ ਪਾਈ, ਗੂੰਜਾਇਆ ਰੰਬਜ਼ੇਜੇ ਨੂੰ ॥ ੩੩ ॥

ਕੁਆਰੇ ਜਜ਼ਬੇ, ਕੰਤ ਕਿਰਪਾਲ ਜੀ ਦੀ ਬੁਕਲ ਵਿਚ ਖੇਡਣ ਦੇ ਇਸ਼ਕ-ਪ੍ਰਿਮੀ ਜੋਸ਼, ਤੇ ਛਾਤੀ ਨਾਲ ਲਗੇ ਰਹਿਣ ਦੀਆਂ ਮਾਸੂਮ ਤੇ ਇਵਾਣੀਆਂ ਹੁਕਾਂ, ਨਵਲ-ਸੁਹਾਗ ਦੀ ਮ੍ਰਿਦੂ ਮ੍ਰਿਦੂ ਮਿਠੀ ਰੰਗ-ਰਸ ਮਿਲਨੀ ਵਿਚ ਪਤਾ ਨਹੀਂ ਕਿੰਨਾ ਚਿਰ ਘੁਟੀਆਂ ਵੀਟੀਆਂ ਛਾਤੀ ਨਾਲ ਲਗੀਆਂ ਛਾਤੀ ਵਿਚ ਸਮਾਈਆਂ ਰਹੀਆਂ। ਨਾੜ ਨਾੜ ਵਿਚ ਰਸ ਝਰਨਾਟ ਤ੍ਰਾਟ ਛਿੜ ਪਈ। ਕੰਦਰ ਕੰਦਰ ਅੰਦਰ ਅਮ੍ਰਿਤ ਵੇਂਈ ਉਗਾਵ ਪਈ। ਪਿਆਰ ਲਿਵ-ਲੋਰੀ ਵਿਚ ਮਘਨ ਬੈਠੀ ਸੁਹਾਗਵੰਤੀ ਦੀਆਂ ਪਿਆਰ ਕਿਲਕਣੀਆਂ ਨਿਕਲੀ ਜਾਣ ਤੇ ਨੂਰੀ ਅਥਰੂ ਅੰਦਰੋਂ ਉਛਲ ਕੇ ਅੰਦਰ ਹੀ ਸਮਾਈ ਜਾਣ। ਨੇਤ੍ਰਾਂ ਵਿਚ ਕਈਆਂ ਪੂਰਨਮੀ ਚੰਦਰਮਾਂ ਦੀ ਚਮਕ ਉਤਰ ਆਈ। ਮਸਤਕ ਉਤੇ ਕਈਆਂ ਸੂਰਜਾਂ ਦਾ ਜਲਾਲ ਚੜ੍ਹ ਗਿਆ। ਸਰੀਰ ਇਕ ਸੂਖਮ ਜਹੀ ਸੁਰਤ-ਮੂਰਤੀ ਬਣ ਗਿਆ। ਇਸ ਬਿਸਮ-ਬਿਦੇਹ, ਹੈਰਤ ਹੈਰਾਨੀ ਦਸ਼ਾ ਵਿਚ ਕੌਣ ਹਿਲੇ ਤੇ ਕੌਣ ਹਿਲ ਦੇ।

"ਹਿਲਾਂ ਕਿਵੇਂ ਹਿਲ ਨ ਹੋਵੇ, ਸੁਆਦੁ ਅਗਾਧ ਚਖਾਇਆ ਹੈ॥ ੩੨, ੭੬ ॥
"ਗਟਕ ਚਾਖਿ ਮੈਂ ਗੂੰਦੀ ਹੋਈ, ਕਟਕ ਖੁਮਾਰ ਚੜ੍ਹਾਇਆ ਹੈ॥ ੩੩, ੭੭॥
"ਬਾਂਹ ਪਕੜਿ ਪਿਰਿ ਸੇਜੇ ਆਣੀ, ਅਪਣੇ ਸੰਗਿ ਲਿਟਾਇਆ ਹੈ॥ ੩੪, ੭੮ ॥
"ਸਗਲੀ ਰੈਣ ਸੌਣਿ ਨਹੀ ਦਿੱਤਾ, ਛਿਨੁ ਛਿਨੁ ਕੇਲ ਕੇਲਾਇਆ ਹੈ॥ ੩੫, ੭੯, ਸਫਾ੪॥

ਸੰਗਾਊ ਸਨੇਹ ਦੀਆਂ ਅਲਿਪਤ ਡੂੰਘਾਈਆਂ ਵਿਚ ਬੜੇ ਕੌਤਕ ਭਰੇ ਰਾਜ਼ ਛਿਪੇ ਰਹਿੰਦੇ ਹਨ। ਇਸ ਮਸਤ ਬੇ-ਹੋਸ਼ੀ ਵਿਚੋਂ ਹੋਸ਼ ਵਿਚ ਆਉਣਾ ਪਾਪ ਜਿਹਾ ਪ੍ਰਤੀਤ ਹੁੰਦਾ ਸੀ। ਸੁਫਨਿਆਂ ਭਰੀਆਂ ਅੱਖੀਆਂ ਤਕਦੀਆਂ ਤਕਦੀਆਂ ਹੋਰ ਤਕਣਾ ਵਿਸਰ ਗਈਆਂ। ਸਦਕੇ ਸਦਕੇ ਜਾਂਦੀਆਂ ਪ੍ਰੀਤ-ਆਂਹਾਂ ਆਪਣਾ ਆਪ ਅਤ ਅਲਬੇਲੇ ਪ੍ਰੀਤਮ-ਪ੍ਰਿਆਵਰੋ ਜੀ ਦੇ ਪ੍ਰਚੰਡ ਸਰੂਪ ਵਿਚ ਹੋਮੀ ਜਾਣ; ਤੇ ਨਾਲ ਨਾਲ ਦਿਲ ਕਰੇ ਓਸ ਸਾਹਿ ਦੇ ਸਾਰੇ ਰਬੀ ਰੂਪ ਨੂੰ ਨੈਣਾਂ ਵਿਚ ਛਿਪਾ ਲੈਣ ਨੂੰ, ਤਬੀ ਵਿਚ ਪਾ ਲੈਣ ਨੂੰ, ਤੇ ਹੀਏ ਵਿਚ ਟਿਕਾ ਲੈਣ ਨੂੰ। ਇਹਨਾਂ ਲੋਹਲੀਆਂ ਭੋਲੀਆਂ ਰੀਝਾਂ ਵਿਚ ਜਿੰਦ ਦਾ ਮਰਨ ਮਰਨ ਜਿਹਾ ਹੋਈ ਜਾਵੇ। ਪਿਆਰ ਮੁਠੀ ਪਿਆਰ ਕੁਠੀ ਰੂਹ ਚੁਪ-ਚੁਪੀਤੇ ਉਸ ਅਮ੍ਰਿਤਾ ਮ੍ਰਿਤੀ ਗੁਰ-ਦੀਪ-ਪ੍ਰਦੀਪੀ ਪ੍ਰਭਾ (Splendour) ਦੀ ਅਭੁੱਲ ਰੂਪ-ਛਬੀ ਦੀ ਵਿਸਮਾਦ ਨੁਹਾਰ ਉਤੇ ਵਿਆਕੁਲ ਹੋਈ ਜਾਵੇ ਅਤੇ ਅਪਣਾ ਆਪ ਨਿਸਾਰ ਕਰੀ ਜਾਵੇ।

ਇਸ ਅਰਸ਼ੀ ਲੋਰ ਲਟਕੋਰ ਵਿਚ ਮਖਮੂਰ ਚੂਰ ਹੋਈਆਂ ਸੀਨੇ ਦੀਆ ਰਸ-ਕਾਂਗਾਂ, ਸੀਨੇ ਵਿਚ ਦਬੀਆਂ ਘੁਟੀਆਂ, ਬੇ ਹਿਸਾਬੇ ਲਾਡ ਤੇ ਕੇਲ-ਪ੍ਰੀਤੀਆਂ ਕਰਦੀਆਂ, ਮੂਰਛਿਤ ਭਵਰੇ ਵਾਂਗ, ਉਸ ਅਮਿਤ ਤੇਜਸੀ ਪ੍ਰਕਾਸ਼ ਦੀ ਦਰਸ਼ਨ-ਲੀਲਾ ਵਿਚ ਮਘਨ ਹੋ ਸੌਂ ਗਈਆਂ।

ਅਪਾਰ ਮੇਹਰ ਮੁਹੱਬਤਾਂ ਦੇ ਲਾਡ–ਚੋਜੀਲੇ ਖਿਲਾੜੀ ਦੇ ਵਸ ਪਿਆਂ ਤੋਂ ਕੌਣ ਛੁਟੇ ਤੇ ਕੌਣ ਛੁੜਾਵੇ। ਗਗਨਾਂ ਤੋਂ ਤੀਰ ਅਣਿਆਲੇ ਵਰਸੀ ਜਾਣ ਅਛੇਪ ਹੀ ਅਤੇ ਚੁਪ-ਚੁਬੋਲ ਚਿਤ ਚੋਰਾਂ ਵਾਂਗ ਦਿਲ ਵਿਚ ਚੁਭੀ ਜਾਣ ਅਛੇਪ ਹੀ। ਕ੍ਰਿਤ ਕ੍ਰਿਤ ਹੋਈਆਂ ਰੀਝਾਂ ਝੁਕ ਝੁਕ ਲਿਵ ਲਿਵ ਜੋਹਾਰ ਕਰਨ ਨਿਮਸਕਾਰ ਕਰਨ, ਤੇ ਘੋਲ ਘੁੰਮ ਘੁੰਮ ਪਿਆਰ ਕਰਨ। ਹੁਸਨ ਚੰਗਿਆਰੀਆਂ ਦੀ ਅਮ੍ਰਿਤ-ਛਹਿਬਰ ਵਿਚ ਛਾਣਨੀ ਛਾਣਨੀ ਹੋਇਆ ਹਿਰਦਾ ਫਟ ਫਟ ਜਾਵੇ ਅਤੇ ਲਟਾ ਲੱਟ ਬਲਦੀਆਂ ਔਗਿਆਰੀਆਂ ਵਿਚ ਸਤੀਆਂ ਵਾਂਗ ਬਲੀ ਜਾਵੇ।। ਜਿਉਂ ਜਿਉਂ ਇਹ ਇਸ਼ਕ-ਸੁਹਾਗ ਦਾ ਅਨੁਰਾਗ-ਚਰਾਗ ਦਗਦਾ ਜਾਏ, ਤਿਉਂ ਤਿਉਂ ਪ੍ਰੇਮ ਹਵਨ ਅਹੂਤੀ ਵਿਚ ਇਹ ਲਿਵ-ਲੋਰ ਲੁਭੋਲਾ, ਸਿਫਤ ਸਮੋਲਾ, ਧੀਰ ਧਰੋਲਾ ਅਜਰ ਜਰੋਲਾ, ਇਸ਼ਕ ਚੋਲਾ ਨੁਛਾਵਰ ਹੋਈ ਜਾਵੇ।। ਉਮਕ ਉਮਕ ਰਸ ਛਲਕਾਂ ਮਾਰੇ ਅਤੇ ਬਹੁ ਸਾਗਰ ਵਿਚ ਬੂੰਦ ਵਾਂਗ ਸਮਾਈ ਝਲੀ ਅਲਵਲਵੀ ਜਿੰਦੜੀ ਰੂਪ-ਅਕਸੀਰ ਪੀ ਪੀ ਗੁਟ ਗੁੰਗੁਸ਼ਟ ਹੋਈ ਜਾਵੇ।

ਮਧਹੋਸ਼ ਪਈ ਜ਼ਖਮੀ ਘੁਗੀ ਵਾਂਗ ਪਿਆਰਾਂ ਦੀਆਂ ਤਣੀਆਂ, ਤਣੀਆਂ ਤਣਾਈਆਂ ਰਹਿ ਗਈਆਂ।। ਤਨ ਮਨ ਤੇ ਜਾਨ ਪ੍ਰਾਨ, ਚੌਖੰਨੀਏ, ਖੰਨ ਖੰਨੀਆਂ ਹੋ ਹੋ ਇਉਂ ਵਾਰਨੇ ਵਾਰਨੇ ਜਾਵਣ ਜਿਵੇਂ ਬੱਦਲਾਂ ਦੇ ਘਨਘੋਰ ਸ਼ੋਰ ਵਿਚੋਂ ਬਿਜਲੀ ਕੜਕ ਕੜਕ ਪੈਂਦੀ ਹੈ।। ਸਰੀਰੋਂ ਬੇਸਰੀਰ, ਪਿੰਜਰਿਓਂ ਬੇਪਿੰਜਰਿ ਹੋਈ ਰੂਹ ਦਰਸ਼ਨਾਂ ਦੀਆਂ ਬਿਰਹੋਂ–ਖੁਸ਼ੀਆਂ ਵਿਚ ਪੀੜਦੀ, ਮਰਦੀ, ਜੀਉਂਦੀ, ਜੀਉਂਦੀ-ਮਰਦੀ, ਕਸਕਾਂ ਮਾਰਦੀ, ਤੁਣਕੇ ਖਾਂਦੀ ਸਾਰੇ ਨੀਲਾਣ ਦੀਆਂ ਤਰਬਾਂ ਹਿਲਾਉਂਦੀ ਇਉਂ ਰਸ-ਪਿਆਰ ਗੀਤਿਕਾ (Love-lyrics) ਵਿਚ ਝੂਮ ਪਈ:–

"ਮੈਂ ਝੱਲੀ ਅੱਲਵਲੱਲੀ ਦਾ, ਸਹਿ ਕੀਤਾ ਬਹੁ ਉਪਚਾਰੜੀਆ ॥ ੮ ॥ ੯੧
"ਕਰਿ ਪਿਆਰ ਉਪਕਾਰ ਅਪਣਾਇ ਲਈ, ਮੈਂ ਸਹੁ ਵਿਟਹੁ ਬਲਿਹਾਰੜੀਆ ॥੯॥੯੨
"ਮੈਂ ਨੰਗ ਮਲੰਗ ਨਿਮਾਣੀ ਨੂੰ, ਬਹੁ ਲੱਗਾ ਰੰਗ ਅਪਾਰੜੀਆ ॥ ੧੦ ॥ ੯੨
"ਕਰਿ ਰਾਣੀ ਰੰਗ ਮਹਿਲਾਂ ਦੀ, ਸਹਿ ਆਪਣੇ ਸੰਗਿ ਬਿਠਾਰੜੀਆ ॥ ੧੭ ॥ ੧੦੦
"ਸੰਗ ਸੋਹਾਂ ਬੈਠੀ ਤਖਤ ਉਤੇ, ਸਹੁ ਮੁਖ ਅਨੂਪ ਨਿਹਾਰੜੀਆ ॥ ੧੮ ॥ ੧੦੧

ਇਸ ਕੁਰਬਾਨ ਕੁਰਬਾਨ ਹੁੰਦੀ ਰੂਪ-ਆਸ਼ਕੀ ਵਿਚ ਚੜ੍ਹਦੇ ਲਹਿੰਦੇ ਦੀ ਸੁਰਤ ਵਿਸਰ ਗਈ॥ ਗੁਰ ਗੌਰ ਸਮਾਇਆਂ ਨੂੰ ਸੌਣ ਜਾਗਣ ਦੀ ਸੁਝ ਬੁਝ ਭੀ ਕਾਈ ਨਾ ਰਹੀ॥ ਭੂਤ ਭਵਿਖ ਦਾ ਆਲ-ਪੁਲਾੜ ਸਹਿਜ ਸੁਭਾਇ ਹੀ ਮਿਟ ਗਿਆ॥ ਸੁਹਾਗ ਦੀ ਬੁਕਲ ਦੀਆਂ ਠੰਡੀਆਂ ਠੰਡੀਆਂ ਜਫੀਆਂ ਵਿਚ ਸਸੀ ਵਾਂਗ ਬੇਖਬਰ ਸੁਤੀ ਪਈ ਨੂੰ ਦਰਦ ਰਿੰਞਾਣੇ ਸੁਪਨੇ ਹੋ ਚੁਕੀਆਂ ਦੇ ਅਤੇ ਹੋਣ ਵਾਲੀਆਂ ਦੇ ਪਰਤਖ ਦਿਸਣ ਲਗ ਪਏ॥

"ਸਸੀ ਵਾਂਗ ਕੂਕਣ ਥਲਾਂ ਵਿਚ ਬਿਰਤੀ, ਬਿਰਹਾ ਸੱਲ ਡਾਢਾ ਬਿਰਹੜੇਲਿਆਂ ਦਾ॥
"ਪ੍ਰੇਮ ਗਲੀ ਦੇ ਪਾਂਧੀਆਂ ਨਵ ਮਹਿਮਾਂ, ਨਿਤ ਨਵਲ ਸਾਕ ਪ੍ਰੇਮੜੇਲਿਆਂ ਦਾ॥
"ਤ੍ਰੈਗਮਾਂ ਅਖੀਆਂ ਅਗੋਂ ਪਰਤਖ ਸਾਹਾ, ਅਜ ਲੰਘਿਆ ਦਸਮ ਦੀਦੋਲਿਆਂ ਦਾ॥
"ਠਾਰਾਂ ਬਰਸਰੇ ਸੁਪਨ ਸਮਾਨ ਲੰਘੇ, ਤਾਜ਼ਾ ਨਕਸ਼ ਭਾਸੇ ਕਲ ਪਰਸੋਲਿਆਂ ਦਾ॥

{ਅਣ ਛਪੀਆਂ ਸਤਰਾਂ ਜੋਤਿ ਵਿਗਾਸ ਵਿਚੋਂ}*

ਜਿਵੇਂ ਬੀਤ-ਚੁਕੇ ਜਾਂ ਅਗ੍ਹੂ ਰਿਤਵੇ ਖਿਆਲ, ਬਿਰਤੀਆਂ ਨੂੰ ਧਿਆਨ ਵਿਚ ਅਗਾਹਾਂ ਜਾਂ ਪਿਛਾਹਾਂ ਮੁੜਿਆਂ ਬੇਰੋਕ ਵਹਿ ਟੁਰਦੇ ਹਨ, ਤਿਵੇਂ ਹੀ ਭਾਈ ਸਾਹਿਬ ਜੀ ਦੇ ਦਿਬ-ਦ੍ਰਿਸ਼ਟਾਏ ਨੇਤ੍ਰਾਂ ਦੇ ਅਗੋਂ ਦੀ ਪਰਤਖ ਨਜ਼ਾਰਿਆਂ ਦੀਆਂ ਝਲਕਾਂ ਲਹਿਰੇ ਮਾਰਦੀਆਂ ਇਕ ਅਰੁਕਵੇਂ ਵੇਗ ਵਿਚ ਸਾਹਮਣਿਓਂ ਲੰਘਦੀਆਂ ਗਈਆਂ।

---

*ਕਾਗਜ਼ ਮਿਲਣ ਦੀ ਔਖਿਆਈ ਕਰਕੇ ਜੋਤਿ-ਵਿਗਾਸ ਵਿਚੋਂ ਕਰੀਬਨ ੧੧੨ ਬੰਦ ਛਪਣੋਂ ਰਹਿਣ ਦਿਤੇ ਗਏ ਹਨ।

ਸਾਰੇ ਅਨੁਭਵੀ ਚਮਤਕਾਰਾਂ ਦੀ ਚਿਤ੍ਰ-ਚਿਲਮੀ ਸੁਤੇ-ਸਫੁਰਤ (Spontaneous) ਕਵਿਤਾ ਦੇ ਅਵੇਸ਼ ਵਿਚ ਅੰਕਿਤ ਹੋਈ ਗਈ। ਸੱਤ ਦਿਨ, ਸੱਤ ਰਾਤਾਂ ਏਸੇ ਲਲਿਤ-ਲਿਵਤਾਰੀ ਸੁਖ-ਸਵਪਨੀ ਰਸ-ਸਾਗਰ ਵਿਚ ਬੀਤ ਗਏ। ਇਉਂ ਅਚਿੰਤ ਹੀ ਇਹ ਕਾਵਿ-ਕੁਸਮਾਵਲੀ। "ਜੋਤ-ਵਿਗਾਸ" (Romance of an Enlightened Soul) ਤਿਆਰ ਹੋ ਗਿਆ।

( ੨ )

ਦੁਨੀਆਂ ਕਿਸੇ, ਅਮਰੀ ਰਸ ਦੀ ਢੂੰਡ ਵਿਚ ਫਾਵੀ ਹੋਈ ਫਿਰਦੀ ਹੈ। ਧਨ ਸੰਪਤ ਦੇ ਸੁਖ, ਰਾਜ ਐਸ਼ਵਰਜ ਦੇ ਸੁਖ, ਰੰਗ ਨਾਚ ਦੇ ਸੁਖ ਭੋਗਦਾ ਭੋਗਦਾ ਇਨਸਾਨ ਏਨਾਂ ਦੁਖੀ ਹੋ ਜਾਂਦਾ ਹੈ, ਕਿ ਉਸ ਦੇ ਪੀੜਿਤ ਸੁਆਸ ਬੜੀ ਹੀ ਤਰਸ-ਯੋਗ ਹਾਲਤ ਵਿਚ ਕੁਰਲਾ ਉਠਦੇ ਹਨ:-

"ਸੁਖ ਨਾਹੀ ਬਹੁਤੈ ਧਨ ਖਾਟੇ ॥
ਸੁਖ ਨਾਹੀ ਪੇਖੇ ਨਿਰਤਿ ਨਾਟੇ ॥" ਭੈਰਉ ਮ: ੫

ਸੰਗੀਤ, ਰਾਗ, ਵਿਦਿਆ ਕਿਸੇ ਲਲਿਤ-ਆਵੇਗ (Life Inspiring Art) ਦੀ ਬਿਸਮ ਅਵਸਥਾ ਵਿਚ ਇਸਥਿਤੀ ਪ੍ਰਾਪਤ ਕਰਨ ਦੇ ਨਿਮਾਣੇ ਜਤਨ ਹਨ। ਪਰ ਇਹਨਾਂ ਚੀਜ਼ਾਂ ਨੂੰ ਭੀ ਜੇ ਕੋਈ ਆਤਮਕ ਟੇਕ ਹੋਵੇ ਤਾਂ ਮਨ ਸੁਤੰਤਰ ਹੋ ਜਾਂਦਾ ਹੈ, ਨਹੀਂ ਤਾਂ ਅਵਸ਼ ਖੇਹੂੰ ਖੇਹੂੰ ਹੋਕੇ ਜਾਨ ਨੂੰ ਖੁਆਰ ਕਰ ਦਿੰਦਾ ਹੈ।

ਸਾਡੀ ਸੁਰਤ ਹਮੇਸ਼ਾਂ ਬਾਹਰਮੁਖੀ ਚੀਜ਼ਾਂ ਵਲ ਹੀ ਜ਼ਿਆਦਾ ਜਾਂਦੀ ਹੈ। ਪਰ ਇਹ ਦਿਸਦਾ ਦਿਸਦਾ ਜਗਤ ਸਾਡੇ ਧਿਆਨ ਅੰਦਰ ਪ੍ਰਵੇਸ਼ ਕਰਦਿਆਂ ਹੀ ਇਕ ਹੋਰ ਦੁਨੀਆਂ ਬਣ ਜਾਂਦੀ ਹੈ। ਸੰਸਾਰੀ ਰੰਗਾਂ ਦੀ ਬਣਤਰ, ਰੂਪ ਅਤੇ ਧੁਨੀਆਂ ਸਾਡੇ ਅੰਦਰ ਵੜਦੀਆਂ ਹੀ ਪਿਆਰੀਆਂ ਜਾਂ ਮੰਦੀਆਂ ਹੋ ਜਾਂਦੀਆਂ ਹਨ, ਡਰਾਉ-ਣੀਆਂ ਜਾਂ ਵਿਸਮਿਕ ਜਾਪਦੀਆਂ ਹਨ, ਕਦੀ ਸੁਖ ਤੇ ਕਦੀ ਦੁਖ ਉਪਜਾਉਂਦੀਆਂ ਹਨ; ਅਤੇ ਸਾਡੇ ਅਨੁਭਵ ਦੇ ਚਿਤ੍ਰ ਰਸਾਂ ਵਿਚ ਨਿਤ-ਨਵਾਂ ਜਨਮ ਲੈਂਦੀਆਂ ਹਨ। ਕਵਿਤਾ, ਆਰਟ ਸਾਹਿਤ (Literature) ਸੰਗੀਤ ਤੇ ਫਲਸਫਾ ਬਣ ਕੇ ਇਕ ਚਿਰਸਥਾਈ (Eternal) ਜੀਵਨ ਪ੍ਰਾਪਤ ਕਰਨਾਂ ਲੋਚਦੀਆਂ ਹਨ।

ਸਦੀਆਂ ਤੋਂ ਇਹ ਰੂਪ ਜਿੰਦ ਦੀ ਲਹਿਰ ਸੀਨੇ ਬਸੀਨੇ ਉਮਗਦੀ ਉਮੱਲਦੀ, ਉਛੱਲਦੀ ਵਹਿੰਦੀ ਟੁਰੀ ਆਈ ਹੈ। *ਫਿਲਾਸਫਰਾਂ ਤੇ ਪੰਡਤਾਂ ਨੇ ਬੁਧੀ ਉਧੇੜ ਉਧੇੜ ਲੀਰਾਂ ਕਰ ਲਈ ਹੈ। ਇਕ ਇਕ ਲੀਰ, ਤੰਦ ਤੰਦ ਕਰਕੇ ਭੀ ਵੇਖੀ ਪਰ ਵਿਚੋਂ ਨਿਕਲਿਆ ਕਢ ਨਾ ਸਿਵਾਏ ਕਚਿਆਂ ਧਾਗਿਆਂ ਤੋਂ। ਅਜ ਇਹਨਾਂ ਧਾਗਿਆਂ ਨੂੰ ਇਕੱਠੇ ਕਰਨਾ ਕਠਿਨ ਹੋ ਗਿਆ ਹੈ। ਫਿਲਾਸਫਰ ਅਜ ਕਲ ਇਤਨੀਆਂ ਅਕਲਾਂ ਦਸਦੇ ਹਨ ਕਿ ਮਗਜ਼ ਵਿਚ ਸਾਰੀਆਂ ਨੂੰ ਥਾਂ ਨਹੀਂ ਦਿਤੀ ਜਾ ਸਕਦੀ। ਨਿਟਸ਼ੇ, ਐਮਰਸਨ, ਕਾਂਟ ਤੇ ਸ਼ੂਪਨਹੋਰ ਵਰਗਿਆਂ ਨੇ ਸੁਰਤ ਇਤਨੀ ਨਿਤਾਣੀ ਤੇ ਦੋਧੀ ਸੁਆਹ ਕਰ ਲਈ ਕਿ ਅਪਣੀਆਂ ਉਂਗਲਾਂ ਗਿਣਨੋ ਭੀ ਰਹਿ ਗਏ ਸਨ।

ਕਵੀਆਂ ਦੀ ਬਿਰਤੀ ਅਕਲਾਂ ਸ਼ਕਲਾਂ ਦੀ ਕੈਦ ਤੋਂ ਉਤਾਹਾਂ ਉਡਨ ਦਾ ਜਤਨ ਕਰਦੀ ਰਹੀ। ਇਨ੍ਹਾਂ ਦਾ ਦਿਲ ਹਮੇਸ਼ਾ ਆਪੇ ਤੋਂ ਬਾਹਰ ਉਡਾਰੀਆਂ ਲਾਉਣ ਨੂੰ ਲੱਲਚਾਉਂਦਾ ਰਿਹਾ। ਜੀਵਨ ਕਣੀ ਦੀ ਖੋਜ ਵਿਚ ਕਈਆਂ ਕਵੀਆਂ ਨੇ ਆਪਣੇ ਆਪਣੇ ਸੁਤ੍ਰ ਦੀ ਦੁਨੀਆਂ ਰਚੀ; ਅਤੇ ਕਿਸੇ ਵਿਸਰੇ ਸੁਪਨ-ਸੁਖ ਵਾਂਗ ਉਹ ਜੀਵਨ ਦੇ ਤੱਤ-ਮਰਮ ਅਤੇ ਪ੍ਰਯੋਜਨ ਨੂੰ ਇਉਂ ਵਿਸ਼ਵਾਸ਼ ਅਤੇ ਕਿਆਸ (Imagination) ਵਿਚ ਲਿਆਉਂਦੇ ਰਹੇ:-

*(1) Philosophy and theology are become, brain-web and shadows where no earnest soul can find, solidity for itself.

(2) Philosophy is an elegant thing, if any one modestly carlyle meddles with it, but, if he is conversant with it more than is becoming, it corrupts the man. Plato

*"ਮੇਰਾ ਵਿਸ਼ਵਾਸ਼ ਹੈ ਕਿ ਸਾਡੇ ਅੰਦਰ ਕਿਸੇ ਅਬਿਨਾਸ਼ੀ-ਜੋਤ ਦੀ ਝਾਕੀ ਤੇਜਮਈ ਜੀਵਨ-ਕਣੀ ਹੈ; ਜਿਸ ਦੀਆਂ ਸੁਤੀਆਂ ਕਲਾਂ ਜੇ ਜਾਗ ਪੈਣ ਤਾਂ ਸਾਨੂੰ ਆਪਣੇ ਆਪ ਦੀ ਹੀ ਨਹੀਂ ਬਲਕਿ ਸਾਰੇ ਬ੍ਰਹਿਮੰਡ ਦੀ ਪ੍ਰਤਖ ਸੋਝ ਪੈ ਜਾਸੀ। ਸਾਡੇ ਮਨ (mind) ਨੂੰ ਤਾਂ ਇਸ ਦੀ ਕੇਵਲ ਮਧਮ ਜਹੀ ਟੋਹ ਹੀ ਪੈਂਦੀ ਹੈ। ਇਸ ਜੀਵਨ ਕਣੀ ਨੂੰ ਅੰਦਰ ਹੀ ਅੰਦਰ ਸੰਭਾਲਣਾ, ਮਘਾਉਣਾ, ਅਤੇ ਅਮਿਟ ਜਾਗਦੀ ਜੋਤ ਬਨਾਉਣਾ ਹੀ ਸਚਾ ਬ੍ਰਹਿਮ ਗਿਆਨ ਅਤੇ ਜੀਵਨ ਦਾ ਮੁਖ ਮਨੋਰਥ ਹੈ।"

ਕਵੀਆਂ ਆਰਟਿਸਟਾਂ ਨੇ ਕਈ ਉਡਾਰੀਆਂ ਲਾਈਆਂ ਕਿੰਤੂ ਬਿਨ ਖੰਭਾਂ ਉਡਾਰੀ ਦੂਰ ਦੇਸ਼ ਦੀ ਨਾ ਹੀ ਲਗ ਸਕੀ। ਕਈ ਜਤਨ ਕੀਤੇ ਉਹ ਪੜਦੇ ਪਾੜਨ ਦੇ ਜਿਨ੍ਹਾਂ ਨੇ ਰਬ ਜੀ ਵਲੋਂ ਓਹਲਾ ਕੀਤਾ ਹੋਇਆ ਹੈ। ਕਈ ਜਬਰ ਜਾਲੇ ਇਸ ਹਡ ਚੰਮ ਦੇ ਪਿੰਜਰੇ ਨੂੰ ਤੋੜ ਕੇ ਇਸ ਪਿੰਜਰੇ ਵਿਚ ਹੀ ਬੰਦ ਖਲਾਸੀ ਪਾਉਣ ਦੇ ਪਰ ਕਾਮਿਆਬੀ ਨਾ ਹੋਈ। ਰਿਸ਼ੀ ਮੁਨੀ ਤਪੀਸ਼ਰ, ਜੁਗੀਸ਼ਰ, ਪੀਰ ਪੈਗੰਬਰ ਤਰਲੇ ਕਰਦੇ ਕਰਦੇ ਮਰ ਗਏ ਕਿ ਕੋਈ ਝਾਤ ਪਵੇ ਉਸ ਬੁਰਕੇ-ਪੋਸ਼ ਅਮਰੀ-ਜੋਤ ਦੀ ਪਰ ਮੈਂ ਮੈਂ ਕਰਦੇ ਵਾਂਝੇ ਹੀ ਟੁਰ ਗਏ। ਸਾਹਿਬ-ਗੁਰੂ ਨਾਨਕ-ਗੁਰੂ-ਗੋਬਿੰਦ ਸਿੰਘ ਜੀ ਨੇ ਇਹ ਪੂਰੀ ਜੋਤ ਵਿਖਾਉਣ ਤੇ ਪੂਰਨ ਸਿਖ ਬਨਾਉਣ ਦੀ ਕਰਾਮਾਤ ਹੀ ਆਪਣੇ ਨਾਮ-ਅੰਮ੍ਰਿਤ ਦੀ ਦਾਤ ਵਿਚ ਇਉਂ ਛੁਪਾ ਤੇ ਪ੍ਰਗਟਾ ਦਿਤੀ-"ਘੁੰਗਟ ਚਾਇਆ ਮੂੰਹ ਵਿਖ ਇਆ, ਤੇ ਸਿਖ ਬਣਾਇਆ," ਸ੍ਰੀ ਭਾਈ ਸਾਹਿਬ ਰਣਧੀਰ ਸਿੰਘ ਜੀ ਵਰਗੇ ਜੋਤਿ ਅਭਿਆਸੀ ਗੁਰਮੁਖਾਂ ਨੂੰ ਗੁਪਤ-ਆਸਣੀ ਅਕਾਲ ਪੁਰਖ ਇਉਂ ਜ਼ਾਹਿਰ ਪਰਗਟ ਰਹਿੰਦਾ ਹੈ:-

"ਗੁਪਤ-ਆਸਣੀ ਹੋਇ ਅਦ੍ਰਿਸਟ ਬੈਠਾ, ਸਿਰਜਨਹਾਰ ਕਰਤਾ ਕੁਦਰਤੋਲਿਆਂ ਦਾ ॥
"ਪ੍ਰੀਤਮ ਪਰਗਟ ਪਹਾਰੜੇ ਨਾਹਿ ਦਿਸੈ, ਜੋ ਪ੍ਰਗਟਾਲੜੂ ਸਰਬ ਸ੍ਰਿਸ਼ਟੋਲਿਆਂ ਦਾ ॥
"ਅਗੇ ਆਸ਼ਕਾਂ ਦੇ ਆਸ਼ਕਾਰ ਹੋਵੇ, ਬੁਰਕਾ ਦੂਰ ਕਰਿ ਨੂਰ ਨਖਰੋਲਿਆਂ ਦਾ ॥ ੬੭੦
"ਪੜਦੇ ਨਹੀਂ ਏਹ ਨੂਰ ਕਜੂਰ ਨਖਰੇ, ਚੋਜੀ ਕੇਲੁ ਲੁਕਣ ਮੀਟਣੋਲਿਆਂ ਦਾ ॥
"ਲੁਕਣ ਮੀਟੀਆਂ ਖੇਲਿ ਕਲੋਲ ਕਰਨਾਂ, ਅੰਤ ਰਖਣਾ ਦਿਲ ਆਸ਼ਕੋਲਿਆਂ ਦਾ ॥੬੭੨
ਜੋਤਿ ਵਿਗਾਸ ਸਫ਼ਾ ੧੦੧

ਸਿਖੀ ਦਾ ਆਦਰਸ਼ ਐਨਾ ਉਚਾ ਕੀਤਾ ਕਿ ਸਿਖ ਪੂਰਨ ਸਿਖ ਬਣਕੇ ਭੀ ਅਣਬਣਿਆਂ ਸਿਖ ਹੀ ਬਣਿਆ ਰਹਿੰਦਾ ਹੈ। ਚੋਜੀ ਪ੍ਰੀਤਮ ਜੀ ਦੇ ਦਰਸ਼ਨ ਕਰ ਕਰ ਭੀ ਦਰਸ-ਲੋਚਨੀ ਲੋਚਨ ਬਣਿਆ ਰਹਿੰਦਾ ਹੈ। ਸੁਜਾਖਾ ਹੋ ਕੇ ਭੀ ਦੁਨੀਆਂ ਵਲੋਂ ਅੰਨ੍ਹਾਂ ਬੋਲਾ ਖੋਲਾ ਜਿਹਾ ਹੋ ਰਹਿੰਦਾ ਹੈ। ਰੋਮ ਰੋਮ ਵਿਚ ਦਮਕਦੀਆਂ ਨੂਰ ਅਮਰੀ ਦਾਤਾਂ ਨੂੰ ਫਟੀਆਂ ਪੁਰਾਣੀਆਂ ਕਾਲੀਆਂ ਪੀਲੀਆਂ ਲੀਰਾਂ ਵਿਚ ਲੁਕਾ ਛਡਦਾ ਹੈ। ਲੋਕਾਂ ਭਾਣੇ ਅਪਣਾ ਰਾਜ, ਮਾਲ, ਇਜ਼ਤ ਈਮਾਨ ਲੁਟਾਉਣ ਦਾ ਮਉਕਾ ਕਦੀ ਨਹੀਂ ਖੁੰਜਦਾ। ਸਤਿਗੁਰਾਂ ਤੋਂ ਨਿਤ ਮੰਗਦਾ ਹੈ ਇਕ ਮਤਵਾਲੀ ਜਹੀ ਕੰਗਾਲੀ ਜਿਸ ਵਿਚ ਰੂਪ ਪ੍ਰੀਤਮ ਜੀ ਦਾ ਸਦਾ ਹੀ ਅਖੀਆਂ ਵਿਚ ਉਤਰਿਆ ਰਹੇ, ਅਤੇ ਪਰਛਾਵੇਂ ਵਾਂਗ ਨਾਲ ਨਾਲ ਆ ਮੁਹਾਰਾ ਟੁਰੀ ਤੇ ਟੋਰੀ ਲਿਜਾਵੇ।

ਕੌਣ ਦਸੇ ਕੋਈ ਪੂਰਨ ਸਿਖ ਦੇ ਅਪੂਰਨ ਅਖਵਾਉਣ ਅਤੇ ਅਪੂਰਨ ਬਣੇ ਰਹਿਣ ਦੇ ਚਾਓ! ਕੌਣ ਸਮਝੇ ਇਨ੍ਹਾਂ ਅਪੂਰਨ ਸਿਖਾਂ ਦੇ ਪੂਰਨ ਓਜ! ਏਸੇ ਸਿਖ ਅਪੂਰਨਤਾ ਵਿਚ ਹੀ ਸਾਡੇ ਦਾਤੇ ਦੀ ਵਡਿਆਈ ਅਤੇ ਅਛੂਹ ਪੂਰਨਤਾ ਹੈ। ਨਾਂ ਇਨ੍ਹਾਂ ਪਿਰਮ ਪਟੋਲਿਆਂ ਦੀ ਰਜ-ਪਿਆਰ ਦੀ ਭੁਖ ਪੂਰੀ ਹੋਵੇ ਤੇ ਨਾਂ ਸਿਖ

---

*Ich glaube, dass wir einen Funken jenes ewgen Lich o in uns tragen das im Grunde des Seins leuchten muss ared wel ches unsere schwachen Sinne nur von ferne ahi en Koennem. Diesen Funken in uns zu Flamme werden zu lessen und des Goettl iche in uns zu verwirckl ichchen, Ist unsee, hoechste Pflichr, Goethe

( ੨ )

ਨੂੰ ਪੂਰਨ ਅਖਵਾਉਣ ਦੀ ਹੋਛੀ ਲਾਲਸਾ ਪੈਦਾ ਹੋਵੇ, ਭਾਈ ਸਾਹਿਬ ਜੀ ਸਿਖ ਦੀ ਆਲੀ ਭੋਲੀ ਉਨਮਨੀ ਸੁਰਤ ਨੂੰ ਇਉਂ ਦਰਸਾਉਂਦੇ ਹਨ:-

"ਲਖਣਾ ਅਲੱਖ ਦਰਸਨ ਸਾਖਸ਼ਾਤ ਕਰਨਾਂ, ਸੁਆਂਗ ਧਾਰਨਾਂ ਸਰਲ ਬਿਰਤੋਲਿਆਂ ਦਾ ॥
ਬਿਰਤ ਰੱਖਣੀ ਆਲਿਆਂ ਭੋਲਿਆਂ ਦੀ, ਪਾਇ ਮਰਤਬਾ ਬ੍ਰਹਿਮ ਗਿਆਨੋਲਿਆਂ ਦਾ ॥੬੨੦

ਏਸੇ ਕਰਕੇ ਸਿਖ ਦਾ ਦਿਲ ਗੁਰੂ ਸਾਹਿਬ ਨੇ ਅਕਹਿ ਪੀੜਾਂ ਦਾ ਜਰਨ-ਮੰਦਰ ਬਣਾਇਆ ਹੈ। ਲੂੰ ਲੂੰ ਵਿਚੋਂ ਠੰਡੇ ਸਾਹ, ਤੇ ਲੂੰ ਲੂੰ ਵਿਚੋਂ ਪਿਆਰ ਕੁਠੀ ਵੇਦਨ ਸੁਰਤ ਨੂੰ ਖੰਡੇਧਾਰ ਨੋਕ ਉਤੇ ਖੜੀ ਰਖਦੀ ਹੈ। ਬਿਨ ਮੌਤੇ ਬਾਰ ਬਾਰ ਮਾਰਦੀ ਹੈ ਅਤੇ ਕਦੀ ਜੁਗਾਂ ਜਨਮਾਂ ਵਿਚ ਤੇ ਕਦੀ ਛਿਨ ਪਲ ਵਿਚ ਹੀ ਅਮਰਜੀਸਤੀ ਜੋਤ-ਉਦੀਪੀ ਗੁਰ-ਦੀਪ ਪੈਦਾ ਕਰ ਦਿੰਦੀ ਹੈ। ਇਨ੍ਹਾਂ ਰੂਹਾਂ ਦੀ ਨੂਰੀ ਆਭਾ ਤਕ ਕੇ ਘਾਹ ਪੱਤੀਆਂ ਤੇ ਪੱਥਰ ਗਲਵਕੜੀਆਂ ਪਾ ਪਾ ਰੋਣ ਤੇ ਨੱਚਣ ਲਗ ਪੈਂਦੇ ਹਨ। ਅਤੇ ਰਾਹ ਭੁਲੇ ਕਾਫਲੇ ਵਾਂਗ ਬੱਦਲਾਂ ਨਾਲ ਪੰਛੀ ਸਨੇਹ ਪਾਉਂਦੇ ਉਡਦੇ ਉਡਦੇ ਆਪਣੇ ਆਹਲਣੇ ਭੁਲ ਜਾਂਦੇ ਹਨ। ਐਸੇ ਸਿਖਾਂ ਦੀ ਦਰਦ ਪੁਕਾਰ ਸੁਣਕੇ ਪਹਾੜ ਦਿਲ ਪਾੜਕੇ ਵਹਿ ਟੁਰਦੇ ਹਨ।

ਐਸੀਆਂ ਸਿਖ ਰੂਹਾਂ ਦਾ ਸਹਿਜ ਸੁਭਾਇ ਬੋਲਣਾ ਕੰਬਣਾ, ਹਸਣਾ, ਰੋਣਾ ਗਾਉਣਾ ਹੀ ਆਰਟ ਸੰਗੀਤ ਤੇ ਕਵਿਤਾ ਦੀ ਪੂਰਨਤਾ ਦਾ ਕ੍ਰਿਸ਼ਮਾਂ ਵਿਖਾ ਦਿੰਦਾ ਹੈ।

( ੩ )

ਲੈਲੀ ਨੇ ਸ਼ਹਿਰ ਵਿਚ ਦੁਹਾਈ ਢੰਡੋਰਾ ਫੇਰ ਦਿਤਾ ਸੀ ਕਿ "ਮੇਰੇ ਮਜਨੂੰ ਨੂੰ ਕੋਈ ਪੱਥਰ ਨਾਂ ਮਾਰੇ" ਉਸ ਦੀ ਬਉਰਾਨੀ ਹਾਲਤ ਵੇਖਕੇ ਲੈਲੀ ਦੁਖੀ ਜ਼ਰੂਰ ਹੁੰਦੀ ਸੀ ਪਰ ਉਸਦੀ ਪੇਸ਼ ਕੋਈ ਨਹੀਂ ਸੀ ਜਾਂਦੀ। ਸਤਿਗੁਰੂ ਅਪਣੇ ਸਿਖਾਂ ਦਾ ਓਹਲਾ ਬਣ ਬਣ ਉਨ੍ਹਾਂ ਦੀਆਂ ਮਾਰਾਂ ਆਪ ਸਹਾਰਦਾ ਹੈ। ਖੇਦ ਜਰਦਾ ਤੇ ਜਰਾਉਂਦਾ ਹੈ। ਪਤਿਤ ਤੋਂ ਪਤਿਤ ਸ਼ਰਨ ਆਏ ਪ੍ਰਾਨੀਆਂ ਦੇ ਜਨਮਾਂ ਜਨਮਾਤ੍ਰਾਂ ਦੇ ਅਉਗਣ ਅਪਣੀ ਝੋਲੀ ਵਿਚ ਪਾ ਲੈਂਦਾ ਹੈ। ਅਤੇ ਆਪਣੇ ਮੈਲੇ ਕੁਚੈਲੇ ਗਰੀਬ ਗੁਰਬਖ਼ਿਆਂ ਸਿਖਾਂ ਨੂੰ ਅਪਣੇ ਇਲਾਹੀ ਰੰਗਾਂ ਨਾਲ ਰੰਗ ਕੇ ਆਪਣੀ ਵਡਿਆਈ, ਆਪਣੀ ਆਭਾ ਅਤੇ ਆਪਣੇ ਗੁਣਾਂ ਦੇ ਗਹਿਣਿਆਂ ਨਾਲ ਸ਼ਿੰਗਾਰ ਸ਼ਿੰਗਾਰ ਖੁਸ਼ ਹੁੰਦਾ ਹੈ। ਭਾਈ ਸਾਹਿਬ ਜੀ ਸਤਿਗੁਰੂ ਦਾ ਬਿਰਦ ਬੜੇ ਬੇਧਵੇਂ ਲਫਜ਼ਾਂ ਵਿਚ ਇਉਂ ਦਰਸਾਉਂਦੇ ਹਨ:-

ਫੜੀ ਬਾਂਹ ਨ ਛੱਡਣੀ ਸਤਿਗੁਰੂ ਨੇ, ਵੱਡਾ ਸਦਕੜਾ ਬਿਰਦ ਸਦਕੋਲਿਆਂ ਦਾ।
ਗੁਰੂ ਮਕਸੂਦ ਮਕਬੂਲ ਮਅਬੂਦ, ਮਕਦਸ, ਸਿਜਦਾਗਾਹ ਸਿਖਾਂ ਸਿਜੂਦੋਲਿਆਂ ਦਾ। ੮੯
ਜਿਥੇ ਢੋਈ ਨਾਂ ਦੇਂਵਦਾ ਹੋਰ ਕੋਈ, ਗੁਰੂ ਬਾਹਰੂ ਨਿਰਬਾਹਰੋਲਿਆਂ ਦਾ। ੯੦
ਗੁਰੂ ਖਾਸ ਬਿਸੁਆਸ ਧਰਵਾਸ ਦਾਤਾ, ਅਧਮ ਕਿੰਰਾਂ ਦਾਸਾਂ ਨੀਹੋਲਿਆਂ ਦਾ।
ਛੂਏ ਕੋਈ ਨ ਜਿਨ ਘੋਰ ਨਰਕੀਆਂਨੂੰ, ਗੁਰੂ ਗਲ ਲਾਉਣਹਾਰਾ ਗਿਲਗਾਰਤੋਲਿਆਂ ਦਾ।੯੨

ਜੋਤਿ ਵਿਗਾਸ

ਸਤਿਗੁਰਾਂ ਦੀ ਅਸੀਮ ਮਮਤਾ ਸਿਖਾਂ ਨੂੰ ਸਦਾ ਇਉਂ ਆਪਣੇ ਪਰਾਂ ਦੇ ਨਿਘ ਵਿਚ ਛੁਪਾਈ ਰਖਦੀ ਹੈ। ਜਿਵੇਂ ਪੰਛੀ ਆਪਣੇ ਬਚਿਆਂ ਨੂੰ। ਥਾਂ ਥਾਂ ਛੋਟੇ ਛੋਟੇ ਆਹਲਣੇ ਬਣਾ ਦਿਤੇ ਸਚਖੰਡੀ-ਸਤਿਸੰਗ ਦੇ॥ ਸਾਨੂੰ ਹੰਸ-ਚੋਗ ਪਾਈ ਇਕ ਰਸ-ਭਿੰਨੇ ਬਾਲ-ਗੀਤ ਦੀ। ਬਸ ਜੀ-"ਸਿਰਫ ਸਤਿਨਾਮੀ ਚੂੰ ਚੂੰ ਕਰੀ ਜਾਣਾ।" ਬਾਕੀ ਸਾਨੂੰ ਪਾਲਣਾ ਪਲੋਸਣਾ, ਉਡਾਰੀਆਂ ਲੁਆਉਣੀਆਂ-ਉਹ ਸਭ ਗੁਰੂ-ਮਮਤਾ ਦਾ ਕੰਮ ਏ। ਸਾਨੂੰ ਫਿਕਰ ਨਾ ਕਾਈ ਭੀ ਭੁਖ ਨੰਗ ਦਾ; ਜਾਂ ਮਰਨ ਜੀਉਣ ਦਾ। ਸਾਡੇ ਅੰਦਰ ਤਾਂ ਕੇਵਲ ਸਤਿਨਾਮੀ ਗੁੜ੍ਹਤੀ

ਗੁਰਮਤ-ਨਾਮ ਦੀ, ਲਖਾਂ ਜ਼ਬਾਨਾਂ ਨਾਲ ਗੂੰਜਦੀ, ਲੂੰ ਲੂੰ ਵਿਚ ਖੇੜੇ ਖਿੜੇ ਰਹਿੰਦੇ।

ਸਾਡੀਆਂ ਛਾਤੀਆਂ ਵਿਚ ਕਈ ਸੂਰਜ ਨਿਤ ਚੜ੍ਹਦੇ ਤੇ ਮੁੜ ਡੁਬਣਾਂ ਭੁਲ ਜਾਂਦੇ। ਸਾਡੀ ਆਬ ਦ। ਖਾਕ ਅਣਡਿਠੇ ਹੁਸਨਾਂ ਦੀ ਬਹਾਰ ਵਿਊਂ ਲਾ ਛਡਦੀ:-

"ਉਫ਼ਕ ਜੋਤਿ ਪੁਲਾੜ ਉਘਾੜ ਹੋਇਆ ਸੀਤਲ ਚਾਨਣਾ ਜੋਤਿ ਕਿਰਨੋਲਿਆਂ ਦਾ ॥ ੬੫੭
"ਸਸ ਵਿਗਾਸੀਆ ਸੂਰ ਪਰਗਾਸ ਹੋਇਆ, ਕੋਟ ਨੂਰ ਜ਼ਹੂਰ ਸ਼ਫਕੋਲਿਆਂ ਦਾ ॥
"ਅੰਙਣ ਸੂਰ ਡਲ੍ਹਕੇ ਕੋਟ ਸੂਰਜਾਂ ਦਾ ਡਲ੍ਹਕੇ ਨੂਰ ਕੋਟਾਨ ਚੰਦ੍ਰੋਲਿਆਂ ਦਾ॥ ੬੫੮ ਪੰ:੯੯

ਸਾਡੀਆਂ ਵਾਹ-ਵਿਸਮਾਦੀ ਸੁਰਾਂ ਦੇ ਇਲਾਹੀ ਰਾਗ ਦੀ ਆਪੂੰ ਵਜਦੀ ਵੀਣਾਂ ਸੁਣ ਕੇ ਰਾਗ, ਰਾਗਣੀਆਂ ਦੇ ਕੰਠ ਰੁਕ ਜਾਂਦੇ ਹਨ। ਸਾਡੀਆਂ ਰਗਾਂ ਵਿਚੋਂ ਆਉਣ ਵਾਲੇ ਜੁਗਾਂ ਦੇ ਵਿਸਮਾਦ-ਰਾਗ, ਆਰਟ, ਸਾਹਿਤ; ਤੇ ਫਿਲਸਫੇ ਆ ਮੁਹਾਰੇ ਡੁਲ੍ਹ ਡੁਲ੍ਹ ਪੈਂਦੇ ਹਨ। ਸਾਡੇ ਬੇਜ਼ਬਾਨ ਪਿਆਰ ਦੇ ਗੂੰਗੇ ਗੀਤ ਤੇ ਅਬੋਲ-ਬੋਲ (Song of Dumb Love) ਸਾਡੇ ਮਿਤ੍ਰਾਂ ਨੂੰ ਭੀ ਕਈ ਵੇਰੀ ਅਣੋਖੇ ਤੇ ਦੁਖਦਾਈ ਪ੍ਰਤੀਤ ਹੁੰਦੇ ਹਨ। ਭਲਾ ਸਾਡੇ ਕੀ ਬਸ। ਇਨਾਂ ਕੰਨਾਂ ਵਾਲੇ ਭੋਲੇ ਲੋਕਾਂ ਦੀ ਸੁਰਤ ਹੀ ਬੋਲੀ। ਇਹ ਕੀ ਸਮਝਣ ਸਾਡੀ ਨੈਨ-ਬੋਲੀ ਨੂੰ। ਅਸੀਂ ਆਸ਼ਕ ਜਮਾਂਦਰੂ। ਮਾਤਾ ਸਹਿਬ ਕੌਰ ਜੀ ਦੇ ਆਲੇ ਭੋਲੇ ਲਾਡਾਂ ਵਿਚ ਚਮਲਾਏ ਬੱਚੇ ਬੱਚੀਆਂ ਅਸੀਂ। ਤਲਵਾਰਾਂ ਤੇ ਕਲਮਾਂ ਨਾਲ ਅਸੀਂ ਖੁਦ ਭੀ ਬਖੇਰਾ ਕਰਦੇ। ਕਰੀਏ ਭੀ ਕਿਉਂ ਨਾਂ। ਜਨਮ ਅਸੀਂ ਸ਼ਾਹੀ ਘਰਾਣੇ ਵਿਚ ਲਿਆ। ਰਾਮ ਕ੍ਰਿਸ਼ਨੀ ਈਸਾ ਮੂਸਾ ਅਵਤਾਰ ਸਾਡੇ ਅਬਚਲੀ ਰਾਜ ਵਿਚ ਭਿਖਾਰੀ ਸਾਡੇ ਦਰਬਾਰ ਦੇ। ਕਈ ਚੰਨ ਸਾਡੇ ਦਿਲ ਦੇ ਕਿੰਗਰੇ ਨਾਲ ਪਏ ਲਟਕਣ। ਕੋਹਿਨੂਰੀ ਤਾਜ ਸਾਡੇ ਪੈਰਾਂ ਵਿਚ ਰੁਲਦੇ। ਭਲਾ ਕਿਸ ਦੀ ਜੁਰਅਤ ਜੁ ਸਾਡੀ ਵੱਲ ਅੱਖ ਚੁਕ ਕੇ ਝਾਕ ਲਏ। ਇਕ ਇਕ ਨੂਰੀ ਅਥਰੂ ਸਾਡੀਆਂ ਭਿਜੀਆਂ ਅੱਖੀਆਂ ਦਾ ਪੀ ਕੇ ਸਮੁੰਦਰ ਅਸਮਾਨਾਂ ਨੂੰ ਉਡ ਉਡ ਜਾਂਦੇ ਤੇ ਆਪੇ ਤੋਂ ਬਾਹਰ ਹੋ ਪਾਗਲਾਂ ਵਾਂਗ ਅਹਿਲਾਦ ਕੁਲਾਹਲ ਮਚਾਉਂਦੇ।

ਦਿਲ ਤੇ ਦਿਮਾਗ ਸਾਡੇ ਉਲਟ ਗਏ ਹਨ। ਸਭ ਕੁਛ ਹੋਰਵੇਂ ਹੀ ਦਿਸਦਾ ਹੈ। ਕੋਈ ਨਵੀਂ ਨਵੀਂ ਜਾਨ ਸਾਡੇ ਅੰਦਰ ਆ ਪਈ। ਅੰਦਰ ਵਾਰ ਇਕ ਅਜੀਬ ਜਿਹਾ ਦਰਦ ਛਿੜ ਪਿਆ ਏ। ਦਿਲ ਨੂੰ ਫੜ ਫੜ ਬਹਾਲੀਦਾ ਹੈ, ਪਰ ਇਹ ਉਡ ਉਡ ਜਾਂਦਾ ਹੈ।

"ਲਾਗੀ ਪ੍ਰੀਤ ਸੁਜਾਨ ਸਿਉਂ ਜਾਣ ਕਿਥੇ, ਥਾਨ ਚੰਗੜਾ ਘਾਟ ਘਤੋਲਿਆਂ ਦਾ ॥ ੪੨੦ ॥
"ਦਿਲਬਰ ਵਸਿ ਕੀਤੇ ਜਾਨ ਪ੍ਰਾਨ ਦੇਕੇ, ਪਿਛੋਂ ਫਾਹ ਲਇਆ ਦਿਲ ਦਿਲਬਰੋਲਿਆਂ ਦਾ ॥
"ਚੰਗੇ ਮਿਲੇ ਦਿਲਬਰ ਜਾਨੀ ਦਿਲਬਰਾਂ ਨੂੰ, ਹਥੋ ਹਥ ਸੌਦਾ ਦਿਲ ਬਟੋਲਿਆਂ ਦਾ ॥
"ਦਿਲ ਬਿਹਾਝਕੇ ਆਪ ਦਿਲ ਦੇ ਬੈਠੇ, ਹੁਣ ਕੀ ਫਟਕਣਾ ਦਿਲ ਫਾਥੋਲਿਆਂ ਦਾ ॥੪੭੩॥

ਪ੍ਰਾਣਾਂ ਵਿਚ ਕੋਈ ਠੰਡੇ ਠੰਡੇ ਸੀਤਲ ਪ੍ਰਾਣ ਚਲ ਪਏ ਨੇ। ਆਪਣੇ ਪੰਞੇ ਹੋ ਗਏ ਹਨ ਤੇ ਪ੍ਰਾਏ ਆਪਣੇ ਪ੍ਰਤੀਤ ਹੋਣ ਲਗ ਪਏ ਹਨ। ਸਾਡੇ ਅੰਗ ਅੰਗ ਤੇ ਰੋਮ ਰੋਮ ਵਿਚ ਨਿਆਰੀ ਜਾਨ ਤੇ ਬੇਤਾਰੀ ਜ਼ਬਾਨ ਲਗ ਗਈ। ਇਸ ਅਕਹਿ ਖੁਮਾਰੀ ਵਿਚ ਸੈਂਕੜੇ ਰੂਹਾਂ ਸਾਡੇ ਅੰਦਰ ਬੋਲਦੀਆਂ। ਮਲੋ ਮਲੀ ਦਿਲ ਵਿਚੋਂ ਅਗੰਮੀ ਰਸ-ਤੇਜ ਕਿਰਨਾਂ ਫੁਟ ਫੁਟ ਪੈਂਦੀਆਂ ਹਨ। ਕੀ ਜਾਣੀਏ ਇਹ ਸਭ ਕੁਝ ਕਿਵੇਂ ਹੁੰਦਾ ਹੈ। ਕਿਵੇਂ ਦਸੀਏ ਕੀ ਹੁੰਦਾ ਹੈ। ਕੋਈ ਅਣਪਛਾਤੀ ਖਿੱਚ ਸਾਨੂੰ ਬਿਰਹੋ-ਬਹਿਬਲਤਾ ਨਾਲ ਦਿਨੋ ਦਿਨ ਪਾਗਲ ਕਰੀ ਜਾਂਦੀ। ਕੋਈ ਬਿਪਦ ਪੈਂਦੀ ਤਾਂ ਹਸ ਛਡਦੇ ਹਾਂ। ਕੋਈ ਖੁਸ਼ੀ ਹੁੰਦੀ ਹੈ ਤਾਂ ਰੋ ਪੈਂਦੇ ਹਾਂ। ਡਗਮਗੀ ਲਟਬੌਰੀ ਚਾਲਾਂ ਸਾਡੀਆਂ ਅਟਖੇਲੀਆਂ ਖਾਂਦੀਆਂ ਖਾਂਦੀਆਂ ਕਦੀ ਤਖਤਾਂ ਨੂੰ ਠੇਡ ਮਾਰ ਉਲਟਾ ਦਿੰਦੀਆਂ ਤੇ ਕਦੀ ਆਸ਼ਕਾਂ ਦੇ ਦਰ ਦੀ ਧੂੜ ਵਿਚ ਧੂੜੀ ਹੋ ਜਾਂਦੀਆਂ। ਕਦੀ ਗਰੀਬਾਂ, ਕੰਗਾਲਾਂ ਤੇ ਅਛੂਤਾਂ ਦੇ ਮਗਰ

ਮਗਰ ਟੁਰੀ ਜਾਂਦੀਆਂ ਬੇਬਸ ਹੀ ਤੇ ਕਦੀ ਅਮੀਰਜ਼ਾਦਿਆਂ ਨੂੰ ਪਿਠ ਦੇ ਦਿੰਦੀਆਂ ਸਦਾ ਲਈ। ਜੋਤਿ ਵਿਗਾਸ ਦੇ ਰਚਿਤਾ ਜੀ ਨੇ ਇਹ ਆਪ-ਬੀਤੀ ਦਸ਼ਾ ਇਉਂ ਦਰਸਾਈ ਹੈ:--

"ਡਗਮਗ ਚਾਲ ਸੁਢਾਲ ਮਸਤੋਲਿਆਂ ਦੀ, ਜਗਮਗ ਨੂਰ ਹੈ ਜੋਤਿ ਜਗੋਲਿਆਂ ਦਾ ॥
"ਲਟਕਣ ਤੋਰ ਹੈ ਲੋਰ ਚੜ੍ਹੋਲਿਆਂ ਦੀ ਬਿਸਮਨ ਲੋਰ ਹੈ ਤੋਰ ਲਟਕੋਲਿਆਂ ਦਾ ॥
"ਮਟਕਣ ਲਟਕ ਹੈ ਬਾਣ ਬੀਦੋਲਿਆਂ ਦੀ, ਤੀਖਣ ਬਾਣ ਹੈ ਨੈਣ ਖੀਵੇਲਿਆਂ ਦਾ ॥੫੮੯।

ਸਾਡਾ ਕੰਮ ਦੁਨੀਆਂ ਵਲੋਂ ਗਿਆਂ ਗੁਆਚਿਆਂ ਵਾਲਾ। ਬਸ ਜੀ ਖੇਲ ਖੇਲ ਅਖੇਲ ਖੇਲਾਂ ਖੇਲਣਾਂ। ਕੇਲ ਕੇਲ ਅਕੇਲ ਕੇਲਾਂ ਕੇਲਣੀਆਂ। ਕੁਲਕੁਲੀ ਅਕਲੋਲ ਕਲੋਲ ਮਚਾਉਣੇ ਤੇ ਗੁਰੂ ਮਮਤਾ ਦੇ ਨਿਘ ਵਿਚ ਸਤਿਨਾਮੀ ਚੂੰ ਚੂੰ ਕਰੀ ਜਾਣਾ।

ਸਿਖਾਂ ਦਾ ਨਾਮ ਜਪਣਾਂ, ਮੂਰਖਾਂ, ਪਖੰਡੀਆਂ, ਪਰਪੰਚੀਆਂ ਵਾਲਾ ਸਿਰਫ ਵਿਖਾਵੇ ਦਾ ਲਫਜ਼ੀ ਉਚਾਰਣ ਨਹੀਂ। ਸਿਖਾਂ ਦਾ ਨਾਮ ਜਪਣਾਂ ਕਿਸੇ ਅੰਧ ਵਿਸ਼ਵਾਸ਼ ਜਾਂ ਅਕਲੀ-ਵਿਸ਼ਵਾਸ਼ ਵਾਲਾ ਰਟਣ ਨਹੀਂ। ਇਹ ਤਾਂ ਇਕ ਅੰਮ੍ਰਿਤ-ਬੂੰਦ ਦਾ ਸੁਤੇ ਵਿਗਾਓ ਅਤੇ ਸਹਿਜ-ਬਿਲੋਵਨੀ ਰਿੜਕਾਓ ਹੈ। ਇਹ ਤਾਂ ਤਪਸ਼ ਤੇ ਹਨੇਰ ਘੋਰੇ ਹਿਰਦਿਆਂ ਵਿਚ ਰਸ-ਉਪਜਾਊ ਤੇਜ ਉਮਗਾਊ, ਜੋਤ ਪ੍ਰਗਟਾਊ ਪਾਰਸ ਕਲਾ ਹੈ, ਜਿਸ ਦੀਆਂ ਅੰਮ੍ਰਿਤ-ਡੂੰਘਾਈਆਂ ਵਿਚ ਸ੍ਰਿਸ਼ਟੀ ਲੀਲਾ ਨਾਲੋਂ ਭੀ ਵਿਸਮਾਦ ਜਨਕ ਭੇਦ ਹਨ। ਜਿਨਾਂ ਵਡ-ਭਾਗਿਆਂ ਨੂੰ ਨਾਮ ਦੀ ਦਾਤ ਮਿਲ ਜਾਏ ਅਤੇ ਰੰਗਣ ਚੜ੍ਹ ਜਾਏ, ਅਮਿਓ ਰਸ ਦੀ ਨਿਰੰਤਰ ਧਾਰਾ ਉਨ੍ਹਾਂ ਦੀ ਨਾੜ ਨਾੜ ਨੂੰ ਸਰਸ਼ਾਰ ਕਰੀ ਰਖਦੀ ਹੈ। ਰਸ ਜੋਤ ਪ੍ਰਕਾਸ਼ ਦੀਆਂ ਕਿਰਨਾਂ ਇਕ ਅਸਚਰਜੋਂ ਅਸਚਰਜ ਸਦੀਵੀ ਬਸੰਤ ਦੇ ਖੇੜੇ ਲਿਆ ਰਖਦੀਆਂ ਹਨ। ਸਰੀਰ ਕੰਚਨ ਵੰਨਾ ਹੋ ਰਹਿੰਦਾ ਹੈ। ਅੰਗ ਅੰਗ ਵਿਚ ਮਿਕਨਾਤੀਸੀ ਸ਼ਕਤੀ ਪੈਦਾ ਹੋ ਜਾਂਦੀ ਹੈ। ਅੰਮ੍ਰਿਤ ਸਰਸ਼ਾਰ ਦੀ ਸਹਿਜ ਧੁਨਕਾਰੀ ਬਹਾਰ ਦਿਨ ਰਾਤ ਲਗੀ ਰਹਿੰਦੀ ਹੈ। ਲਲਿਤ-ਨਿਰਤਕਾਰੀ ਬਿਸਮ ਬਿਨੋਦੀ ਨਾਦ ਦੀਆਂ ਧੁਨੀਆਂ ਕਿਸੇ ਬੇਤਾਰੇ ਸਾਜ ਤੋਂ ਗੂੰਜ ਗੂੰਜ ਮੁਗਧ ਕਰੀ ਰਖਦੀਆਂ ਹਨ। ਸੁਆਸ ਸੁਆਦ-ਅਨੰਦੀ ਵਿਗਾਸ ਵਿਚ ਸਹਿਜ ਸੁਭਾਇ ਨਾਭੀ ਵਿਚ ਟਿਕ ਜਾਂਦੇ ਹਨ। ਨਾਮ-ਰਸ-ਖੰਡੇ ਦੇ ਇਕ ਇਕ ਸੁਆਸ-ਅਭਿਆਸੀ ਗੇੜ ਵਿਚ ਚਸ਼ਮਿਆਂ ਦਰ ਚਸ਼ਮਿਆਂ ਦੇ ਮੂੰਹ ਖੁਲ ਜਾਂਦੇ ਹਨ। ਇਕ ਇਕ ਅਰਧ-ਉਰਧੀ ਫੁਰਾਹਟ ਨਾਲ ਬਿਰਤੀਆਂ ਦਾ ਧਾਵਤ ਤੋਂ ਨਿਰਜਤਨ ਹੀ ਸੰਕੋਚ ਹੋ ਜਾਂਦਾ ਹੈ। ਸੰਸਾਰਕ ਦ੍ਰਿਸ਼ ਨਿਰੰਸੇ ਤੇ ਕੁਰੰਸੇ ਪ੍ਰਤੀਤ ਹੋਣ ਲਗ ਪੈਂਦੇ ਹਨ। ਚੰਮ-ਦ੍ਰਿਸ਼ਟੀ ਆ ਮੁਹਾਰੀ ਮੁੰਦ ਜਾਂਦੀ ਹੈ। ਦਿਬ ਦ੍ਰਿਸ਼ਟੀ ਦਾ ਉਘਾੜ ਹੋਣਾ ਸ਼ੁਰੂ ਹੋ ਜਾਂਦਾ ਹੈ। ਸੁਰਤ ਖੇਲਦੀ ਲੁਕਦੀ ਝੂਮਦੀ ਘੁਮਰਾਂ ਪਾਉਂਦੀ ਗਗਨ-ਮੰਡਲਾਂ ਵਿਚ ਜੋਤਿ-ਅਨੰਦੀ, ਰਸ-ਤੇਜ-ਪ੍ਰਚੰਡੀ ਉਡਾਰੀਆਂ ਲਾਉਂਦੀ ਰਹਿੰਦੀ ਹੈ। ਕਦੀ ਕਦੀ ਤੁਣਕਾ ਖਾ ਕੇ ਸਾਰੇ ਸੁਰਤ-ਸ਼ਹੁ ਸਾਗਰ ਨੂੰ ਬੰਨ੍ਹ ਕੇ ਇਉਂ ਦਸਮ-ਅਸਥਾਨ ਵਿਖੇ ਟਿਕਾ ਦਿੰਦੀ ਹੈ ਜਿਵੇਂ ਕੇਸਾਂ ਦਾ ਜੂੜਾ ਸੀਸ ਤੇ ਸਜਾਕੇ ਦਸਤਾਰੇ ਦੀਆਂ ਸਾਫ ਮੁਰਾਵੀਆਂ ਲਪਟੇਣੀਆਂ ਵਿਚ ਛੁਪਾ ਲਈਦਾ ਹੈ। ਇਉਂ ਪ੍ਰਤੀਤ ਹੁੰਦਾ ਹੈ ਕਿ ਰੂਪ-ਜਿੰਦ ਅਸਚਰਜੋਂ ਅਸਚਰਜ ਰੰਗਾਂ ਵਿਚ ਅਧ-ਅਕਾਸ਼ ਵਿਚ ਜਾ ਬਿਰਾਜੀ ਹੈ।

ਖੰਭ ਸੁਰਤ ਪਿਰੰਮ ਜੁੜੈਨੜੀਏ, ਰਹੁ ਸੁਰਤੀ ਸੁਰਤਿ ਸਮੈਨੜੀਏ ॥ ੧੫-੧੪੨, ਕਾਫੀ
ਨਾਂ ਉਤਰੀਂ ਹੇਠਾਂ ਸੁਰਤ ਕੁਰੇ, ਧੁਰਿ ਸੁਰਤਿ ਮੰਡਲ ਖੇਡੈਨੜੀਏ ॥ ੧੬-੧੪੩
ਤੁਣਕੀ ਰਖ ਡੋਰੀ ਪ੍ਰੇਮ-ਖਿਡੋਰੀ ਲਿਵ ਰਸ ਤਾਰ ਜੁੜੈਨੜੀਏ ॥ ੧੭ ੧੪੪
ਧੁਮ ਨਾਭ ਤੀਕ ਰਸੁ ਪਵਨ ਉਤਾਰੀਂ ਗਗਨੀ ਸੁਰਤ ਚੜ੍ਹੈਨੜੀਏ। ੨੦-੧੪੭

ਜੋਤਿ ਵਿਗਾਸ ਪੰਨਾ ੬

ਸਿਰ ਦੇ ਕੇ ਸਿਖੀ ਮਿਲਦੀ ਹੈ ਸਾਈਂ ਦੇ ਦਰ ਤੋਂ। ਪੰਜਾਂ ਪਿਆਰਿਆਂ ਵਿਚ ਆਪ ਵਰਤ ਕੇ ਦੀਖਿਆ

ਦਿੰਦਾ ਹੈ, ਸ੍ਰੀ ਦਸ਼ਮੇਸ਼ ਪਿਤਾ ਜੀ । ਸਿਖੀ ਸਿਦਕ ਪਾਲਿਆਂ ਹੀ ਨਾਮ ਦਾ ਸੰਚਾਰ ਅਤੇ ਸੁਖ-ਫਲ ਪ੍ਰਫੁਲਤ ਹੁੰਦਾ ਹੈ । ਸਿਖੀ ਸਿਦਕ ਦੀ ਖੰਡੇਧਾਰ ਟੇਕ ਗੁਰਮਤ ਰਹਿਤ ਹੈ। ਰਹਿਤ ਖੁਸ ਜਾਇ ਤਾਂ ਨਾਮ ਦਾ ਆ ਮੁਹਾਰਾ ਵੇਗ ਖੜਾ ਹੋ ਜਾਂਦਾ ਹੈ, ਮਨ ਚੰਚਲਤਾਈਆਂ ਵਿਚ ਪੈਂਦਾ ਪੈਂਦਾ ਆਤਮਕ ਕਮਾਈਆਂ ਦੀ ਨਿਰਮਲਤਾ, ਸੀਤਲਤਾ ਸੋਹਲਤਾ ਤੋਂ ਖਿਸਕਦਾ ਖਿਸਕਦਾ ਬਿਖੈ-ਰਸਾਂ ਦੀ ਚੇਟਕ ਵਿਚ ਲੁਭਾਇਮਾਨ ਹੋ ਜਾਂਦਾ ਹੈ । ਬੇਮੁਖਤਾਈ ਪ੍ਰਬਲ ਪੈ ਜਾਂਦੀ ਹੈ । ਰਹਿਤ ਵਿਸਰਦੀ ਵਿਸਰਦੀ ਵਿਸਰ ਜਾਂਦੀ ਹੈ । ਨਾਮ ਗੁਰਬਾਣੀ ਦਾ ਪੱਲਾ-ਛੁਟ ਜਾਂਦਾ ਹੈ ।

ਜਿਸ ਦਿਨ ਸਿਖ ਦਾ ਸਿਦਕ ਕਾਂਪ ਖਾ ਜਾਏ, ਓਸ ਦਿਨ ਉਸ ਦੀ ਇਖਲਾਕੀ ਮੌਤ ਹੋ ਜਾਂਦੀ ਹੈ । ਉਸ ਦੇ ਹਿਰਦੇ ਵਿਚ, ਪ੍ਰੇਮ-ਸੋਮਿਆਂ ਦੇ ਮੂੰਹ ਬੰਦ ਹੋ ਜਾਂਦੇ ਹਨ । ਅਤੇ ਉਸ ਦੇ ਸਾਰੇ ਗੁਣ ਉਸ ਦੇ ਵੈਰੀ ਹੋ ਟਕਰਦੇ ਹਨ ।

ਨਾਮ ਅਤੇ ਨਾਮੀ ਅਕਾਲ ਪੁਰਖ ਇਕੋ ਹੀ ਸ੍ਵੈ-ਅੰਸਨੀ ਨਿਰੰਕਾਰੀ ਸ਼ਕਤੀਆਂ ਅਤੇ ਇਕੋ ਹੀ ਅਰੂਪ-ਸਰੂਪੀ ਜੋਤ ਸਰੂਪ ਹਨ। ਨਾਮ ਗੁਰੂ ਜਾਮਿਆਂ ਰਾਹੀ ਪ੍ਰਕਾਸ਼ ਹੋਇਆ, ਅਤੇ ਗੁਰੂ-ਜੋਤ ਜਾਮੇਂ ਨਾਮ ਰਾਹੀਂ ਜੁਗੋ ਜੁਗ ਪਰਗਟ ਰਹਿਣਗੇ । ਪਰ ਕੋਈ ਵਿਰਲੇ ਮਰਜੀਵੜੇ ਹੰਸ ਹੀ ਇਸ ਨਿਰੰਕਾਰ ਸਰੂਪੀ ਅਰੂਪ ਵਸਤੂ ਦੇ ਗਾਹਕ ਬਣਦੇ ਹਨ, ਜਿਵੇਂ ਕਿ ਭਾਈ ਸਾਹਿਬ ਜੀ ਲਿਖਦੇ ਹਨ:—

ਗੁਰ ਕਾ ਸਬਦ ਟਿਕੇ ਸਬਲ ਸੀਨਿਆਂ ਥੈ,ਜਿਨ੍ਹਾਂ ਸਬਲ ਬਲੁ ਝਾਲ ਝਲੋਲਿਆਂਦਾ।੧੧੭
ਝਾਲ ਝਲਣੋ ਪੋਗੜੇ ਸੀਨਿਆਂ ਤੇ, ਇਕੋ ਨਾਮ ਥੇਵਾ ਨਗੀਨੋਲਿਆਂ ਦਾ ।੧੧੮

ਬੇਕਦਰਿਆਂ ਦੀ ਨਿਗਾਹ ਅਤੇ ਸਮਝ ਤੋਂ ਨਾਮ ਅਗੋਚਰਾ ਹੀ ਰਹਿੰਦਾ ਹੈ । ਕਾਗ ਕੀ ਜਾਨਣ ਭਲਾ ਹੰਸ-ਚੋਗ ਦਾ ਇਸਰਾਰ "It is like throwing pearls before a swine" ਕੁਰਲਿਆਂ ਨੂੰ ਕੀ ਸ਼ਊਰ ਇਸ ਨੂੰ ਸਾਂਭਣ ਦਾ ।

ਜਦੋਂ ਤੋਂ ਰਹਿਤ ਦੀ ਬੇਪਰਵਾਹੀ ਅਤੇ ਨਾਮ ਜਪਣ ਜਪਾਉਣ ਦੀਆਂ ਵਿਉਪਾਰੀ ਖੇਡਾਂ ਚਲ ਪਈਆਂ, ਉਦੋਂ ਤੋਂ ਹੀ ਪੰਥ ਵਿਚ ਸਿਦਕੀ ਅਤੇ ਕਮਾਈ ਵਾਲੇ ਜੀਵਨ ਦੀ ਘਾਟ ਪੈ ਗਈ ਹੈ । ਕੰਨਾਂ ਵਿਚ ਸੁਣੀਆਂ ਸੁਣਾਈਆਂ ਬਿਧੀਆਂ ਦੀਆਂ ਫੂਕਾਂ ਮਾਰ ਮਾਰ ਅਤੇ ਨਾਮ-ਚੂੰਡੀਆਂ ਰਾਹੀਂ ਦੀਖਿਆ ਦੇ ਦੇ, ਅਪਣੀ ਦੇੜੀ ਘਣੀ ਕਮਾਈ ਅਤੇ ਜਗਿਆਸੂਆਂ ਦੀ ਜਗਿਆਸਾ ਮਿਟੀ ਵਿਚ ਰੁਲਾਈ ਜਾਂਦੇ ਹਨ । ਜਦ ਨਾਮ ਦੇ ਦਾਤੇ ਹੀ ਆਪ ਬਣ ਗਏ ਤੇ ਫੇਰ ਗੁਰੂ ਸਾਹਿਬ ਦੀ ਇਸਟਾਪਤੀ ਨੂੰ ਕੌਣ ਸਮਝੇ । ਕਈ ਐਸੇ ਮਹਾਂ ਪੁਰਸ਼ ਆਪਣੇ ਚੇਲਿਆਂ ਚਾਟੜਿਆਂ ਨੂੰ ਬਹੁਤ ਸਾਰੀਆਂ ਰਹਿਤਾਂ ਅਤੇ ਨਿਤਨੇਮ ਤੋਂ ਭੀ ਪ੍ਰਾਈਵੇਟ ਤੌਰ ਤੇ ਮੁਆਫੀ ਦੇ ਛਡਦੇ ਹਨ । ਪਰ ਨਾਮ ਦਾ ਸਾਰ ਮਰਮ ਇਹ ਹੈ:—

"ਲੋਕੀਂ ਜਾਣਿਆ ਨਾਮ ਨੂੰ ਸਸਤ ਮੁਲਾ, ਜਿਨ੍ਹਾਂ ਭੇਦ ਨ ਗੂੜ ਮਰਮੋਲਿਆਂ ਦਾ ॥
"ਮਹਿਰਮ ਰਾਜ਼ ਇਸ ਮਰਮ ਦੇ ਸਿਖ ਵਿਰਲੇ ਵਡਾ ਜਿਗਰ ਗੰਭੀਰ ਜਿਗਰੋਲਿਆਂ ਦਾ॥੧੨੩
"ਜਣੇ ਖਣੇ ਨੂੰ ਮਿਲੇ ਨਾਂ ਨਾਮ ਛਾਂਦਾ ਕੀ ਮਕਦੂਰ ਏਥੇ ਜਣਖਣੌਲਿਆਂ ਦਾ ॥ ੧੨੨
"ਆਤਮ ਦਾਨੁ ਅੰਮ੍ਰਿਤ ਪਾਕ ਛਕਾਵਣੇ ਨੂੰ ਹੈ ਅਧਿਕਾਰ ਪੰਜਾਂ ਪਿਆਰੜੋਲਿਆਂ ਦਾ ॥ ੩੬੫
"ਗੁਰਮਤ ਨਾਮ ਦ੍ਰਿੜਾਵਣਾਂ ਦਾਨੁ ਕਰਨਾਂ ਖਾਸੁਲ ਖਾਸ ਅਧਿਕਾਰ ਪਿਆਰੋਲਿਆਂਦਾ॥੩੬੬

ਸ੍ਰੀ ਭਾਈ ਸਾਹਿਬ ਜੀ ਨੇ ਇਸ ਬਿਸਮ-ਛੰਦਾਵਲੀ ਵਿਚ ਇਕ ਤੱਤ ਮਰਯਾਦਾ ਪੂਰਵਿਕ ਹੋਏ ਆਦ੍ਰਸ਼ ਅੰਮ੍ਰਿਤ ਪ੍ਰਚਾਰ ਦਾ ਵਿਸਥਾਰ ਦਿਤਾ ਹੈ । ਆਪ ਜੀ ਦੇ ਜਥੇ ਵਿਚ ਅੰਮ੍ਰਿਤ ਸਮਾਗਮ ਏਵੇਂ ਹੀ ਜ਼ਾਹਰੀ ਕਲਾ ਦੇ ਕੌਤਕਾਂ ਨਾਲ ਭਰਪੂਰ ਹੁੰਦੇ ਹਨ ਜਿਵੇਂ ਏਥੇ ਵਰਣਨ ਕੀਤਾ ਹੈ। ਜਿਤਨੇ ਨਿਗਰ ਜੀਵਨ ਆਪ ਜੀ ਦੇ ਸਹਿਜ-ਸੁਭਾਇ ਦੇ ਪ੍ਰਚਾਰ ਪਿਛਲੇ ਦਸਾਂ ਸਾਲਾਂ ਵਿਚ (ਜੇਲ੍ਹ ਯਾਤਾ ਤੋਂ ਬਾਦ) ਤਿਆਰ ਹੋਏ ਹਨ, ਓਨੇ

( ਝ )

ਸਾਰੀਆਂ ਦੀਆਂ ਸਾਰੀਆਂ ਪੰਥਕ ਪਾਰਟੀਆਂ ਦੇ ਪਿਛਲੇ ਪੰਝੀਆਂ ਸਾਲਾਂ ਦੇ ਪ੍ਰਚਾਰ ਤੋਂ ਨਹੀਂ ਹੋਏ।

( ਞ )

ਸੰਸਾਰੀ ਲੋਕਾਂ ਦਾ ਪ੍ਰੇਮ ਅਤੇ ਨਫਰਤਾਂ ਦੋਨੋਂ ਕਚੀਆਂ ਤੇ ਫਿਕੀਆਂ ਹੁੰਦੀਆਂ ਹਨ। ਨਾ ਇਹਨਾਂ ਦੇ ਪ੍ਰੇਮ ਦੇ ਨਾਲ ਕੋਈ ਅੰਤ੍ਰੀਵ ਖੇੜਾ ਆਉਂਦਾ ਹੈ ਤੇ ਨਾ ਨਫਰਤ ਤੋਂ ਕੋਈ ਨੁਕਸਾਨ ਹੁੰਦਾ ਹੈ। ਪ੍ਰੇਮ ਭੀ ਉਹਨਾਂ ਦਾ ਖ਼ੁਦਗਰਜ਼ ਤੇ ਚੋਚਲਾ ਤੇ ਨਫਰਤ ਭੀ ਨਾਜਾਇਜ਼ ਅਤੇ ਹੋਛੀ ਹੁੰਦੀ ਹੈ। ਏਸੇ ਪ੍ਰੇਮ ਦੀ ਓਟ ਲੈ ਕੇ ਕਈਆਂ ਰੀਫਾਰਮਰਾਂ ਸਮਾਜਕਾਂ ਤੇ ਆਗੂਆਂ ਨੇ ਐਸੀਆਂ ਤਹਿਰੀਕਾਂ ਚਲਾ ਦਿਤੀਆਂ ਜਿਨ੍ਹਾਂ ਦੀਆਂ ਦਿਖਾਵੇ ਪ੍ਰਚਾਵੇ ਮਾਤ੍ਰ ਦਮੜੀ ਚਮੜੀ ਦੀਆਂ ਪ੍ਰੀਤਾਂ ਨੇ ਧੰਨ ਬਟੋਰਨ ਦੇ ਅਨੇਕਾਂ ਵਸੀਲੇ ਬਣਾ ਲਏ। ਪਰ ਉਨ੍ਹਾਂ ਦੇ ਖ਼ੁਦਗਰਜ਼ੀ ਦੇ ਢਖੇਵੇਂ, ਤ੍ਰਿਸਨਾਂ ਦੇ ਦਲਿਦਰ, ਸਰਮਾਏ ਪ੍ਰਸਤੀ ਦੀ ਲਾਲਸਾ, ਤੇ ਗਰੀਬੀ ਜਾਂ ਸਾਂਝੀਵਾਲਤਾ ਦੇ ਗਲੋ ਗਲੀ ਦੇ ਬਾਲਸ਼ਵਿਕ ਨਾਹਰੇ, ਕਿਸੇ ਉਪਾਓ ਨਾਲ ਭੀ ਢਕੇ ਪਰਗਟ ਹੋਣੋ ਨਹੀਂ ਰਹਿੰਦੇ। ਭਾਈ ਸਾਹਿਬ ਜੀ ਸਚ ਲਿਖਦੇ ਹਨ:–

ਘਰਿ ਘਰਿ ਨਵੇਂ ਰੀਫਾਰਮਰ ਨਿਤ ਬਣਦੇ, ਸਰੇ ਕਾਜ ਨਾਹੀਂ ਕਰਤਬੋਲਿਆਂ ਦਾ।ਪਪ੪੨<br>
ਰਹਿਆ ਸਚੁ ਕਿਨਾਰੇ ਪਰਚਾਰਕਾਂ ਤੋਂ ਛਿੜਿਆ ਕਚ ਪਰਚਾਰ ਕਦੋਲਿਆਂ ਦਾ। ਪਪ੪੩<br>
ਭਗਤੀ ਸੁੰਞਣੇ ਵੰਞਣੇ ਪ੍ਰੇਮ ਤੋਂ ਭੀ, ਖਾਲੀ ਪ੍ਰੇਮ ਬਿਨ ਖੁਲਕ ਸ਼ੁਸਕੋਲਿਆਂ ਦਾ।<br>
ਪ੍ਰੇਮਾ ਭਗਤ ਬਿਨ ਖੁਲਕ ਇਖਲਾਕ ਸੁਕੇ, ਮਾਰਲ ਖੁਸ਼ਕ ਭਗਤੀ ਸਖਣੋਲਿਆਂ ਦਾ।

ਗੁਰੂ ਕੇ ਸਿਖ ਸਹਿਜ-ਸੁਭਾਏ ਤਾਂਵੇ ਪ੍ਰੇਮੀ ਹੁੰਦੇ ਹਨ। ਪ੍ਰੇਮ ਕਰਦੇ ਹਨ ਚੁਪ ਚੁਪੀਤੇ ਹੀ। ਇਕ ਵਾਰੀ ਕਿਸੇ ਪ੍ਰੇਮ-ਪੰਥਿਆਂ ਵਿਚ ਜਿ ਜਾਣ ਤਾਂ ਕਰੀ ਜਾਂਦੇ ਹਨ, ਅਥਕ ਪ੍ਰੇਮ ਗੁਪਤ ਗੁਪੀਤੇ ਹੀ। ਇਨ੍ਹਾਂ ਦੇ ਪ੍ਰੇਮ ਵਿਚ ਐਸੀ ਸ਼ਕਤੀ ਹੁੰਦੀ ਹੈ, ਕਿ ਇਸ ਦੀ ਖਿਚ ਰਬ ਜੀ ਨੂੰ ਭੀ ਬਹਿਬਲ ਕਰ ਦਿੰਦੀ ਹੈ, ਦਿਖਾਵੇ ਦੇ ਬਜ਼ਾਰਾਂ ਤੋਂ ਬਹੁਤ ਦੂਰ ਦੂਰ ਹੀ ਰਹਿਣਾ ਪਸੰਦ ਕਰਦੇ ਹਨ। ਮਤਾਂ ਇਸ ਦੇ ਬਿਰਹੋਂ ਕਾਂਬਿ ਨੂੰ ਵੇਖ ਕੇ ਕੋਈ ਹਉਕਾ ਨਾ ਭਰ ਲਵੇ।

ਇਸ ਮਸਤ-ਮਤਵਾਰੇ ਗੁਰਮਤ ਪ੍ਰੇਮ ਦਾ ਪ੍ਰਤਾਪ ਸੋਈ ਜਾਣਦਾ ਹੈ ਜਿਸ ਪਰ ਇਹ ਬੀਤਦਾ ਹੈ। ਜਿਵੇਂ ਕੋਈ ਘਾਇਲ ਹੋਇਆ ਪੰਛੀ ਆਵਲ ਬਾਵਲ ਫਿਰਦਾ ਆਪਣੀ ਧੰਨ-ਧੁਨੀ ਵਿਚ ਗੁਟ-ਹੰਗੁਸ਼ਟ ਹੋ ਜਾਂਦਾ ਹੈ, ਤਿਵੇਂ ਹੀ ਗੁਰਮਤ ਪ੍ਰੀਤ-ਪ੍ਰੇਮੀ ਲੋਕ-ਲਾਜ ਵਲੋਂ ਇਤਨੇ ਨਿਲੱਜ ਹੋ ਜਾਂਦੇ ਹਨ, ਕਿ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਲਜਿਆ ਭੀ ਉਨ੍ਹਾਂ ਤੋਂ ਸ਼ਰਮਾਉਂਦੀ ਹੈ।

ਗੁਰਸਿਖਾ ਦਾ ਪ੍ਰੇਮ ਜੇ ਜਾਗਤ-ਜੋਤੀ ਰੂਹਾਂ ਦੀ ਬੁਤ-ਪ੍ਰਸਤੀ ਨਹੀਂ ਬਣਿਆ ਤਾਂ ਪ੍ਰੇਮ ਦੀ ਸ਼ਹਾਦੀ ਮੰਜ਼ਿਲ ਤੋਂ ਬਹੁਤ ਉਰੇਡੇ ਹੈ। ਸਚੇ ਆਸ਼ਕਾਂ ਦੇ ਇਸ ਜੀਵਨ-ਆਦਰਸ਼ ਨੂੰ ਜੋਤ ਵਿਗਾਸ ਦੇ ਕਰਤਾ ਜੀ ਇਉਂ ਸਪਸ਼ਟ ਕਰਦੇ ਹਨ।

"ਉਸਤਤ ਪਾਕ ਹੁਸਨ ਨੂਰ ਪਾਕੀਆਂ ਦੀ, ਪਾਕ ਪੂਜਣਾ ਪਾਕ ਤੁਹੋਲਿਆਂ ਦਾ॥<br>
ਪੂਜਾ ਪਾਕ ਹੁਸਨ ਪਾਕ ਪਾਕ ਰੂਹਾਂ, ਜਿਸਮ ਪਾਕ ਬੁਤਾਂ ਪਾਕ ਚੋਲਿਆਂ ਦਾ॥<br>
ਪ੍ਰਸਤਸ਼ ਪਾਕ ਬੁਤਾਂ ਪਾਕ ਚੋਲਿਆਂ ਦੀ, ਪਰਮ ਪਾਕ ਜਜ਼ਬਾ ਪ੍ਰਸਤਸ਼ੋਲਿਆਂ ਦਾ॥ ੪੭੬

ਹਾਂ ਜੀ! ਉਨ੍ਹਾਂ ਅਮਰੀ ਬੁਤਾਂ ਦੀ ਪੂਜਾ ਸਦਾ ਪਾਕ ਹੈ ਜਿਨ੍ਹਾਂ ਦਾ ਵਾਯੂ ਮੰਡਲ ਹੀ ਨੂਰ ਜ਼ਹੂਰੀ ਬਿਸਮ ਰੰਗਧਨੀ ਕਲਾ ਭਰਪੂਰ ਹੋਵੇ। ਸਾਰੀ ਕੁਦਰਤ ਆਪਣੀ ਜਾਨ-ਪ੍ਰਾਣ ਦੇ ਉਪਹਾਰ-ਥਾਲ ਵਿਚ ਦੀਪ ਜਗਾ ਕੇ ਐਸੀਆਂ ਠੰਢੀਆਂ ਠਰੰਮੀਆਂ ਰੂਹਾਂ ਦੀ ਆਰਤੀ ਵਿਚ ਮਸਤ-ਮਖਮੂਰ ਰਹਿੰਦੀ ਹੈ। ਇਹ ਏਨੀਆਂ

ਸੁਹਣੀਆਂ, ਸੁਚੀਆਂ ਤੇ ਉਚੀਆਂ, ਪਾਕ ਤੇ ਪਵਿਤ੍ਰ, ਸਿਰਿਆਰੀਆਂ ਤੇ ਨਿਆਰੀਆਂ ਰੂਹਾਂ ਹੁੰਦੀਆਂ ਹਨ ਕਿ ਸਾਰਾ ਜਹਾਨ ਇਨ੍ਹਾਂ ਦਾ ਵੈਰੀ ਬਣਨੇ ਨੂੰ ਤਿਆਰ ਹੋ ਜਾਂਦਾ ਹੈ।*

ਸੰਸਾਰੀ ਰਸ-ਬਿਨੋਦਾਂ ਦੇ ਧਨੀ ਕੀ ਜਾਨਣ ਇਸ ਪ੍ਰੇਮ ਦਾ ਮਰਮ। ਸੰਗੀਤ ਦੀ ਤਾਨਾਰੀਰੀ ਦੇ ਤਾਨਸੈਨ ਕੀ ਜਾਨਣ ਇਨ੍ਹਾਂ ਦੀਆਂ ਹਰਿ ਕੀਰਤਨੀ ਧੁਨਾਂ ਦੀ ਪਿਆਰ-ਵੈਰਾਗ ਕਲਾ ਦੇ ਕੌਤਕ, ਲੋਕ ਚਾਲੀਏ, ਕਰਮ-ਕਾਂਡੀ ਵਹਿਮਾਂ ਦੇ ਰਸਮ-ਰਿਵਾਜੀ ਕੀ ਜਾਨਣ ਇਸ ਪ੍ਰੇਮ ਦੇ ਬਿਰਹੀ ਰਾਜ। ਨੈਣ ਇਨ੍ਹਾਂ ਦੇ ਦੋ ਬਿਸਮਿਲ-ਪ੍ਰਿੰਦਿਆਂ ਵਾਂਗ ਫੜਕਦੇ ਫੜਕਦੇ ਜੇ ਕਦੀ ਕਿਤੇ ਤਿਰਛੀਆਂ ਨਜ਼ਰਾਂ ਪਾ ਜਾਣ ਤਾਂ ਦਰਿਆ ਟੁਰਨਾ ਭੁਲ ਜਾਂਦੇ ਨੇ, ਪੰਛੀ ਉਡਣਾ ਵਿਸਰ ਜਾਂਦੇ, ਤੇ ਬਿਜਲੀਆਂ ਕੜਕਦੀਆਂ ਕੜਕਦੀਆਂ ਚੁਪ ਹੋ ਜਾਂਦੀਆਂ ਹਨ।

ਜਿਨ੍ਹਾਂ ਉਚਾ ਆਦਰਸ਼ ਗੁਰਮਤ-ਪ੍ਰੇਮ ਦਾ ਓਨੇ ਹੀ ਜਰਨ-ਜੇਰਿਆਂ ਵਿਚ ਸਿਖ ਨੂੰ ਮਰ ਮਰ ਜੀਉਣਾ ਪੈਂਦਾ ਹੈ। ਕਿੰਤੂ ਦੀਪਕ ਦੀ ਸ਼ਮਾਂ ਵੇਖ, ਪਤੰਗੇ ਦੀ ਪ੍ਰੀਤੀ ਘਟ ਨਹੀਂ ਜਾਂਦੀ। ਘਨਘੋਰ ਸ਼ੋਰ ਮਚਾਉਂਦੀਆਂ ਬਦਲੀਆਂ ਬਿਨ ਬਰਸੇ ਉਡ੍ਹ-ਪੁਡ ਜਾਂਦੀਆਂ ਵੇਖ ਚਾਤ੍ਰਿਕ ਦੀ ਕੂਕ ਮਧਮ ਨਹੀਂ ਪੈ ਜਾਂਦੀ। ਤਿਵੇਂ ਹੀ ਸਚੇ ਗੁਰਮੁਖ-ਆਸ਼ਕਾਂ ਦੀ ਪ੍ਰੇਮ-ਰਸਿਕ ਤੜਫਨ ਪ੍ਰੀਖਿਆ ਦੇ ਤਾਉ ਉਤੇ ਘਟ ਨਹੀਂ ਜਾਂਦੀ। ਛਿਨ ਛਿਨ ਅੰਗ ਅੰਗ ਤੋਂ ਪ੍ਰਬਲ ਹੋ ਹੋ ਉਠਦੀ ਹੈ। ਜੋਤਿ ਵਿਗਾਸ ਦੇ ਮਰਜੀਵੜੇ ਗੁਰਮੁਖ ਲੇਖਕ ਜੀ ਇਸ ਮਰਨ-ਚਾਓ ਨੂੰ ਇਉਂ ਦਰਸਾਉਂਦੇ ਹਨ।

"ਮੌਜ ਮੌਤ ਦੇ ਅਨੰਦ ਬਿਨੋਦੀਆਂ ਨੂੰ, ਚੜ੍ਹਿਆ ਚਾਉ ਤਨ ਪ੍ਰਾਨ ਤਜੋਲਿਆਂ ਦਾ ॥  
"ਜਿਨਾਂ ਜੀਂਵਦੇ ਜਾਨ ਕੁਰਬਾਨ ਕੀਤੀ, ਵਾਹ ਬਲਿਦਾਨੁ ਜ਼ਿੰਦਾ ਸ਼ਹੀਦੋਲਿਆਂ ਦਾ ॥  
"ਚੜ੍ਹਨ ਹਸ ਵਿਗਸ ਕੇ ਸੂਲੀਆਂ ਤੇ, ਮਥੇ ਵੱਟ ਘਬਰੱਟ ਨ ਪਰੇਮੋਲਿਆਂ ਦਾ ॥  
"ਮਰਿ ਮਰਿ ਜੀਉ ਉਠੇ ਮਰ ਜੀਵਿਆਂ ਨੂੰ ਮਰਨਾਂ ਖੇਲਹੈ ਅਨੰਦ ਬਿਨੋਦੋਲਿਆਂ ਦਾ॥੧੩੨

ਇਹ ਜੋਤ ਜੋਬਨੀ ਰੂਪ ਵਾਲੇ ਸਿਖ ਸਤਿਗੁਰੂ ਦੇ, ਨਦਰ ਮੇਹਰੀ ਸੇਹਰੇ ਸਜਾ ਕੇ ਕਿਸੇ ਗੈਰ-ਅਗਮ ਦੀ ਲੋਰ ਵਿਚ ਨਿਤ ਭੰਬਟ ਵਾਂਗ ਉਡਦੇ ਫਿਰਦੇ, ਪ੍ਰੇਮ-ਬਲਿਦਾਨੀ ਸ਼ਹੀਦੀਆਂ ਪਾਉਣ ਨੂੰ। ਇਸ਼ਕ ਦੀ ਮੰਜ਼ਲ ਪਰ ਮੰਜ਼ਲ, ਫੜ ਕੇ ਅੰਚਲਾ (ਪੱਲਾ) ਗੁਰਦੇਵ-ਪ੍ਰੀਤਮ ਜੀ ਦਾ, ਟੁਰੀ ਜਾਂਦੇ, ਬਸ ਉਡੀ ਜਾਂਦੇ। ਮਿਠ ਬੋਲੇ ਗੁਸਾਈਂ, ਤੇ ਲੰਗੋਟੀਏ-ਯਾਰ, "ਕਾਮ; ਕ੍ਰੋਧ, ਲੋਭ, ਮੋਹ, ਹੰਕਾਰ," ਬਾਰ ਬਾਰ ਘੇਰਦੇ ਤੇ ਪ੍ਰੇਰਦੇ ਆਪਣੇ ਆਪਣੇ ਅਖਾੜਿਆਂ ਵਲ ਨੂੰ। ਪਰ ਨਾਮ-ਖੜਗ-ਖੰਡੇ ਦੀ ਅਖੰਡ ਖੜਕਾਹਟ ਅਗੇ ਕਿਸ ਦੀ ਮਜਾਲ ਏ ਗਰਦਨ ਚੁਕ ਕੇ ਠਹਿਰ ਜਾਏ। ਮੌਤ ਇਨ੍ਹਾਂ ਤੋਂ ਡਰਦੀ ਨੇੜੇ ਨਾ ਢੁਕਦੀ। ਜਦ ਕਦੀ ਕੋਈ ਵਡਭਾਗਾ ਸਮਾਂ ਆਉਂਦਾ ਵਰ-ਘਰ ਜਾਣ ਦਾ, ਤਾਂ ਇਨ੍ਹਾਂ ਦੇ ਰੰਗਾਂ ਉਮੰਗਾਂ ਦੀਆਂ ਮਰਨ-ਖ਼ੁਸ਼ੀਆਂ ਦਾ ਕੋਈ ਅੰਤ ਨਹੀਂ ਰਹਿੰਦਾ। ਵੰਨਗੀ ਮਾਤਰ ਇਨ੍ਹਾਂ ਪਿਰਮ-ਸਨੇਹੀਆਂ ਦੀ ਇਸ਼ਕ-ਮੰਜ਼ਲੀ ਸ਼ਹੀਦੀ ਜੰਜ ਦਾ ਵਰਣਨ ਸ੍ਰੀ ਭਾਈ ਸਾਹਿਬ ਜੀ ਨੇ ਇਉਂ ਕੀਤਾ ਹੈ।

"ਸਬਦ ਸੁਰਤਿ ਖੜਕਾਵਣਾ ਖੜਗ ਖੰਡਾ, ਮਾਰਨ ਮੂਲ ਸ਼ਸਤਰ ਸ਼ਸਤਰੋਲਿਆਂ ਦਾ ॥  
"ਪ੍ਰੇਮ ਰੰਗ ਰੰਗੇ ਜੰਗਿ ਜੁਟ ਰਹਿਣਾ, ਮਾਰਨੁ ਮਰਨੁ ਪਰਵਾਨ ਪ੍ਰੇਮੋਲਿਆਂ ਦਾ ॥ ੧੫੫

---

*A minority of choice spirits shall always be several centuries ahead of the masses whom they can uuderstand aad even love as they should. But the masses will never understand them for what thhy are. Either htya will mock at them and sometimes crucify them for being what they are or else they will acclaim them and some times deify them for being whta thay are mot. Romain Rolland

( ੪ )

"ਕੋਈ ਗੈਬ ਅਗੰਮ ਦੀ ਲੋਰ ਉਠੀ, ਮੇਘ ਘੇਰਿਆ ਤੇਗ ਕੜਕੋਲਿਆਂ ਦਾ ॥
"ਕੜਕੇ ਬਿਜਲੀ ਵਾਂਗ ਜੁਝਾਰ ਜੋਧੇ, ਖੰਡਾ ਖੜਕਿਆ ਜੰਗ ਜੁਧੇਲਿਆਂ ਦਾ ॥ ੧੫੯
"ਇਸ਼ਕ ਜੰਜ ਦਾ ਅਜ ਢੁਕਉ ਹੋਣਾ, ਸਾਜ਼ ਸਜਿਆ ਜੰਗ ਜੁਧੇਲਿਆਂ ਦਾ ॥
"ਜੰਜ ਜਗਨ ਜੋਤੀਸ਼ ਮੁਕਤੀਸੁਰਾਂ ਦੀ, ਸੰਖ ਵਜਿਆ ਛਿੰਝ ਛਿੰਝੇਲਿਆਂ ਦਾ ॥ ੧੬੦
"ਸੀਸ ਬੰਨ੍ਹ ਸਿਹਰੇ ਸੁਰਖਰੂਈਆਂ ਦੇ, ਹੋਇਆ ਜੁਝਣਾ ਜੰਜ ਲਾੜੇਲਿਆਂ ਦਾ ॥
"ਨਦਰ ਮਿਹਰ ਦੇ ਸਿਹਰੇ ਸੀਸ ਸੋਹਨਿ, ਸਿਹਰ ਜਾਹੋ ਜਲਾਲ ਸਿਹਰੇਲਿਆਂ ਦਾ ॥ ੧੫੯

ਕੋਈ ਕਿਵੇਂ ਦਸੇ ਇਹਨਾਂ ਕਾਹਲੇ ਪੁੱਤ ਪੰਛੀਆਂ ਦੀਆਂ ਸ਼ਹੀਦੀ-ਉਡਾਰੀਆਂ ਦੀਆਂ ਇਦਾਣੀਆਂ ਰੁਥਾਂ। ਕਈ ਵੇਰੀ ਸੁਣਿਆ ਹੈ ਕਿ ਨੂਰੀ ਦੇਵੀਆਂ ਦੇ ਸ਼ਿੰਗਾਰ ਨਾਚ ਪਿਛੇ ਜੋਗੀਸ਼ਰਾਂ ਤਪੀਸ਼ਰਾਂ ਦੀ ਹਠਾਂ ਤਪਾਂ ਤੇ ਤਰਲਿਆਂ ਨਾਲ ਸੰਭਾਲੀ ਸੁਰਤ ਦੌੜ ਉਠੀ। ਕਿਉਂ ਨਾ ਸਿਖ ਸ਼ਹੀਦ ਰੂਹਾਂ ਦੀਆਂ ਬਲੀ ਸੁਹਣਪਾਂ ਤੇ ਨਾਮ ਖੜਗੇਸੀ ਤੇਜ਼ ਵੇਖ ਕੇ ਵਿਸ਼ਨੂੰ ਸ਼ਿਵਾਂ ਦੇ ਸਿੰਘਾਸਣ ਹਿਲ ਜਾਣ। ਮਸਤਕ ਇਹਨਾਂ ਦੇ ਉਤੇ ਹੀਰੇ ਦੀਆਂ ਕਣੀਆ ਚਮਕਦੀਆਂ। ਝਾਲ ਇਹਨਾਂ ਦੀ ਕੋਈ ਕਿਵੇਂ ਝਲੇ। ਵੇਖਣਹਾਰਿਆਂ ਦੇ ਨੇਤ੍ਰ ਵੇਖਦਿਆਂ ਸਾਰ ਹੀ ਜਾਂ ਨੀਵੇਂ ਹੋ ਜਾਂਦੇ ਹਨ ਜਾਂ ਮੁੰਦ ਜਾਂਦੇ ਹਨ। ਇਹਨਾਂ ਦੀ ਬੰਦ ਬੰਦ ਕਟਵਾ ਰਹੀ, ਖੋਪਰੀਆਂ ਉਤਰਾ ਰਹੀ ਫੁਲ-ਹਸੀ ਵਿਚ ਸਾਡੇ ਸ਼ਹਿਨਸ਼ਾਹ ਦਾ ਕੋਈ ਰਬੀ-ਰਾਜ਼ ਹਸ ਵਿਗਸ ਰਿਹਾ ਹੁੰਦਾ ਹੈ।

( ੫ )

ਪਰ ਅਜ ਕਲ ਦੇ ਸਿਖ ਅਤੇ ਸਿਖ ਸੁਸਾਇਟੀ ਜ਼ਮਾਨੇ ਦੀ ਚਾਲ ਵਿਚ ਕਿਸੇ ਗਲੋਂ ਭੀ ਘਟ ਨਹੀਂ। ਸੂਟ ਬੂਟ ਦੀ ਆਕੜ, ਨਕਟਾਈਆਂ ਦੀ ਨਵਾਬੀ, ਕੋਮਲ ਹੁਨਰਾਂ ਤੇ ਆਤਮਕ ਸੁਹਜ ਵਲੋਂ ਬਿਪਰੀਤੀ, ਨਿਰੀਆਂ ਗਲਾਂ ਗਲਾਂ ਦੀ ਮਿਠ-ਬੋਲੀ, ਕਪਟ-ਸਨੇਹੀ ਆਦਰਚਾਰੀ ਆਦਿ ਸਭ ਸੋਸ਼ਲ ਬਦਚਲਨੀਆਂ ਵਿਚ ਕਿਸੇ ਨਾਲੋਂ ਭੀ ਘਟ ਨਹੀਂ ਹਨ। ਇਸ ਚਿਕਨੀ ਚੋਪੜੀ ਪਤਿਤ ਦਸ਼ਾ ਵਿਚ ਇਹਨਾਂ ਦੀ ਰੂਹਾਨੀਅਤ ਬਿਰਤੀ ਬੜੀ ਹੀ ਤਰਸਯੋਗ ਹਾਲਤ ਵਿਚ ਕਿਰਪਿਚਾ ਕੇ ਦਿਨ ਕਟੀ ਕਰ ਰਹੀ ਹੈ। ਸਿਵਾਏ ਘੋਟ ਘੋਟ ਕੇ ਪਗਾਂ ਜਾਂ ਦਾਹੜੀਆਂ ਬੰਨ੍ਹਣ ਦੇ, ਜਾਂ ਫਿਲਮੀ ਚੰਚਲਤਾਈਆਂ ਦੇ, ਹੋਰ ਇਹਨਾਂ ਵਿਚਾਰਿਆਂ ਦੇ ਪਲੇ ਕੁਝ ਨਹੀਂ ਰਿਹਾ।

ਗੁਰਮਤ ਰਹਿਤ ਦੀ ਬੇਹਿਸਾਬੀ ਅਨਗਹਿਲੀ ਤੇ ਖੁਲ੍ਹਖੇਡ ਮਚਾਈ ਜਾ ਰਹੀ ਹੈ। ਲੀਡਰਾਂ ਤੇ ਵਿਦਵਾਨਾਂ ਨੇ ਕਕਾਰਾਂ ਦੀ ਰਹਿਤ ਤੇ ਨਿਤਨੇਮ ਕੇਵਲ ਲੋਕ-ਪ੍ਰਚਾਰ ਲਈ ਹੀ ਜ਼ਰੂਰੀ ਸਮਝਿਆ ਹੈ। ਆਪਣੇ ਆਪ ਲਈ ਨਹੀਂ। ਗੁਰਸਿਖੀ ਸਿਦਕ ਤੇ ਤੇਜ ਦੀਆਂ ਮਿਸਾਲਾਂ ਉਹ ਸਾਡੇ ਅਧੂਰੇ ਇਤਹਾਸ ਦੇ ਬੇਜਾਨ ਪਤਿਆਂ ਤੋਂ ਹੀ ਦੇ ਸਕਦੇ ਹਨ ਆਪਣੇ ਜੀਵਨ ਵਿਚੋਂ ਨਹੀਂ। ਵਿਦਿਆ ਨੇ ਸਾਡੇ ਨੌਜਵਾਨਾਂ ਨੂੰ ਅਨਜਾਣ ਤੇ ਭੋਲੀਆਂ ਜ਼ਿੰਦ-ਗੀਆਂ ਵਿਚੋਂ ਕਢ ਕੇ ਬਿਲਕੁਲ ਗੁਲਾਮ ਅਕਲੀ ਬੁਤਨੇ ਬਣਾ ਦਿਤਾ ਹੈ। ਤਕੋ ਸ੍ਰੀ ਭਾਈ ਸਾਹਿਬ ਜੀ ਨੇ ਕਿਨੀ ਤੱਤ-ਦਰਸਾਂਵੀ (Realistic) ਤਸਵੀਰ ਖਿਚੀ ਹੈ:-

*"ਘੋਖਿ ਘੋਖਿ ਵਿਦਿਆ ਐਵੇਂ ਝਖ ਮਾਰੀ, ਲਦੁ ਲਦਿਆ ਭਾਰ ਗਧੇਲਿਆਂ ਦਾ ॥ ੫੪੭
ਲਭਾ ਸਹ ਨ ਢੋਰ ਦੇ ਢੋਰ ਰਹਿ ਗਏ ਬਲਦ ਗਿਆਨੁ ਬਹੁ ਪੜ੍ਹਤ ਪੜ੍ਹੇਲਿਆਂ ਦਾ ॥ ੫੪੮
ਝਲੇ ਹੋਏ ਪੜ੍ਹਲ ਪੜ੍ਹਾਈਆਂ ਦੇ, ਭੈੜਾ ਝਲੁ ਵਿਦਿਅਲ ਸੜੇਲਿਆਂ ਦਾ ॥ ੫੫੦
ਬਾਹਰੋਂ ਚੋਪੜੇ ਅੰਦਰੋਂ ਸੁਆਹ ਉਡੇ, ਚੰਚਲ ਚੀਤ ਬਿਹਾਲ ਚਤਰੇਲਿਆਂ ਦਾ ॥ ੫੫੧
ਖੁਲਕ ਨੇਕ ਇਖਲਾਕੀ ਦੀ ਟਾਹਰ ਮਾਰਨਿ,ਧਰਮਹੀਨ ਇਖਲਾਕ ਫਿਕੇਲਿਆਂ ਦਾ॥੫੫੨

ਕਵੀ ਬਲੇਕ ਨੇ ਸਚ ਆਖਿਆ ਹੈ।

As to a modern man stripped from his load of clothing he is like a dead corps. William Blake

ਅਰਥ ਤ: -

"ਜੇ ਤੁਸੀਂ ਨਵ-ਖਿਆਲੀ ਆਦਮੀ ਦੇ ਕਪੜਿਆਂ ਦਾ ਸ਼ਿੰਗਾਰ ਭਾਰ ਲਾਹ ਦਿਉ ਤਾਂ ਇਕ ਮੁਰਦੇ ਦੀ ਲੋਥ ਦਾ ਜੀਉਂਦਾ ਨਮੂਨਾਂ ਦਿਸ ਪੈਂਦਾ ਹੈ"। ਵਿਲੀਅਮ ਬਲੇਕ।

ਇਨ੍ਹਾਂ ਦੇ ਬੁਝੇ ਹੋਏ ਦਿਲ ਇਤਨੇ ਹੁਸ ਗਏ ਹਨ, ਕਿ ਕਿਤੇ ਕਿਤੇ ਵਸਦੀ ਟਿਮ ਟਿਮਾਂ ਦੀ ਅਮਰੀ-ਜੋਤ ਰੂਹ ਨੂੰ ਇਹ ਵੇਖਣਾ ਭੀ ਪਸੰਦ ਨਹੀਂ ਕਰਦੇ। ਸਿਰਫ ਏਸ ਲਈ ਕਿ ਇਹ ਫਕੀਰ ਰੂਹਾਂ ਗੁਦੜ ਗੋਦੜਿਆਂ ਵਿਚ ਲਪੇਟੀਆਂ ਨਸ਼ੇ ਪੀ ਪੀ ਦਰ ਦਰ ਫਿਰਦੀਆਂ ਹਨ; ਦੁਨੀਆਂ ਨੂੰ ਪਟਣ ਲਈ। ਇਹ ਵੇਖਣ ਪਰਖਣ ਦੀ ਰੁਚੀ ਹੀ ਨਹੀਂ ਕਿ ਇਹ ਬਲੀ-ਰੂਹਾਂ ਵਿਚਰਦੀਆਂ ਚਿਤ-ਚੋਰੀਆਂ ਕਰਨ ਲਈ। ਲਾਕੇ ਸਨੇਹ ਜਿਹਾ ਟੁਰ ਜਾਂਦੀਆਂ ਅਛੋਪ ਹੀ। ਪਾਕੇ ਜਫੀ ਪ੍ਰਾਣ ਅੰਦਰੋਂ ਹਿਲਾ ਦਿੰਦੀਆਂ ਨੇ, ਤੇ ਨਵੇਂ ਨਵੇਂ ਸੁਆਸਾਂ ਦੀ ਚੇਟਕ ਲਾ ਟੁਰਦੀਆਂ। ਪਰ ਨਵ-ਖਿਆਲੀ ਅਜ ਕਲ ਦੇ ਕਿਵੇਂ ਵੇਹਲ ਦੇਣ ਇਨ੍ਹਾਂ ਦਿਲੀ ਤੇ ਰੂਹਾਨੀ ਗਲਾਂ ਲਈ; ਉਹ ਤਾਂ ਜਪਾਨੀ ਖਿਡਾਉਣਿਆਂ ਵਾਂਗ ਬੜੀ ਹੀ ਨਾਜ਼ਕ ਤਬੀਅੱਤ ਵਾਲੇ ਹਨ। ਜੇ ਇਨ੍ਹਾਂ ਫਕੀਰ ਰੂਹਾਂ ਨੂੰ ਆਪਣੇ ਕਮਰੇ ਵਿਚ ਵਾੜ ਲੈਣ ਤਾਂ ਇਨ੍ਹਾਂ ਦੀਆਂ ਦਰੀਆਂ ਤੇ ਗਲੀਚੇ ਮੈਲੇ ਹੋ ਜਾਣਗੇ। ਜੇ ਕੁਰਸੀ ਉਤੇ ਕੋਲ ਬਠਾ ਲੈਣ ਤਾਂ ਕੋਈ ਜੈਂਟਲਮੈਂਨ ਕੀ ਆਖੂ। ਜੇ ਇਨ੍ਹਾਂ ਦੇ ਚਰਨਾਂ ਉਤੇ ਸੀਸ ਰਖ ਦੇਣ ਤਾਂ ਉਨ੍ਹਾਂ ਦੀ ਇਜ਼ਤ ਤੇ ਮਾਨ ਨੂੰ ਵੱਟਾ ਲਗੂ।

ਕੀ ਨੌਜਵਾਨ ਤੇ ਕੀ ਅਧਖੜ ਅਜ ਕਲ ਦੇ, ਅਗ ਦੇ ਸ਼ੋਅਲਿਆਂ ਵਾਂਗ ਭੜਕ ਭੜਕ ਕੇ ਸੁਆਹ ਹੋ ਰਹੇ ਹਨ। ਬੇਸਿਦਕੀ ਦੀ ਧਾਮਰਤਾ; ਬੇਯਕੀਨੀ ਦੀ ਤਪਸ਼ ਤੇ ਬੇਪ੍ਰਤੀਤੀ ਦੀ ਹੈਂਕੜ ਨੂੰ ਖੁਲ-ਦਿਲੀ ਅਤੇ ਅਜ਼ਾਦੀ ਆਖਦੇ ਹਨ। ਮਜ਼੍ਹਬ ਅਤੇ ਆਤਮ-ਫਲਸਫਿਆਂ ਤੋਂ ਇਹ ਏਸੇ ਲਈ ਕੰਨੀ ਕਤਰਾਉਂਦੇ ਹਨ ਕਿ ਚੰਗਾ ਆਚਰਨ, ਅਤੇ ਧਾਰਮਕ ਉਨਤੀ ਦਾ ਜੀਵਨ ਇਨ੍ਹਾਂ ਦੀ ਖੁਲ-ਦਿਲੀ, ਅਤੇ ਚਾਲ ਚਲਣ ਦੀ

---

*(1) Culture is much more of an evil than a good. Since the learned men have appeared honest men are to found no where. A thinking man (an intellectual) is no better than a depraved animal.———Education does no make a man good, it only makes him clever—usually for mischief.

Rousseau (Emile').

(2) Our cultur is superficial to day, and our knowledge dangcoust The balance of mind which once came of a warm religious faith is gone. Science has taken ftom us the supernatural bases of our morality.........We are being destroyed by our own knowledge, which has made us drunk with' power. Dr. Will Durant

ਆਜ਼ਾਦ-ਬਦਦਲਨੀ ਵਿਚ ਵਿਘਨ ਪਾਉਂਦੇ ਹਨ।*

ਅਜ ਕਲ ਦੀਆਂ ਸਿਖ ਇਸਤ੍ਰੀਆਂ ਆਮ ਨਵ-ਖਿਆਲੀ ਤ੍ਰੀਮਤਾਂ ਵਾਂਗ ਫ਼ੈਦੀਨੀਆਂ ਜੇਹੀਆਂ ਹੋ ਗਈਆਂ ਹਨ। ਕ੍ਰਿਪਾਨ ਸਜਾਉਂਦਿਆਂ ਸ਼ਰਮ ਆਉਂਦੀ ਹੈ। ਕੰਘੇ ਲਈ ਚੀਰ ਪਟੀਆਂ ਵਿਚ ਕੋਈ ਥਾਂ ਨਹੀਂ। ਕੜਾ (ਸੁਹਾਗ ਦੀ ਗਾਨੀ) ਉਹ ਪਹਿਨ ਤਾਂ ਲੈਣ ਪਰ ਹੋ ਸਰਬ ਲੋਹ ਦਾ। ਗੁਰਬਾਣੀ ਪੜ੍ਹਨ ਵਲੋਂ ਅਰੁਚੀ ਇਸ ਲਈ ਹੈ ਕਿ ਇਸ ਵਿਚ ਮਨ ਭਾਉਂਦੀਆਂ ਨਾਟਕੀ ਚੋਟਕੀ ਗਲਾਂ ਨਹੀਂ।

ਇਹ ਸਿਖ ਅਖਵਾ ਰਹੀਆਂ ਬੇਰੰਗੀਆਂ ਰੰਗੀਆਂ ਲੋਥਾਂ ਉਤੇ ਕੀਮਤੀ ਕੀਮਤੀ ਸੂਟ ਸੁਕੇ ਪਤਿਆਂ ਵਾਂਗ ਖੜਕਦੇ ਹਨ। ਨਾ ਇਹਨਾਂ ਦਾ ਦਿਲ ਸਾਬਤ, ਨਾ ਮਨ ਸਾਬਤ, ਨਾ ਸੂਰਤ ਸਾਬਤ ਨਾ ਸ਼ਕਲ ਸਾਬਤ, ਨਾ ਦੀਨ ਜੋਗੀਆਂ ਨਾ ਦੁਨੀਆਂ ਜੋਗੀਆਂ ਨਾ ਮਾਪਿਆਂ ਜੋਗੀਆਂ ਨਾ ਆਪਣੇ ਆਪ ਜੋਗੀਆਂ। ਉਪਰੋਂ ਉਪਰੋਂ ਤਾਂ ਬੜੀ ਨਾਜ਼ਕਤਾ, ਸੋਹਲਤਾ, ਪਾਕਤਾ, ਸਿਆਣਪਤਾ, ਤੇ ਧੀਰਤਾ ਧਾਰ ਲੈਂਦੀਆਂ ਹਨ, ਪਰ ਅੰਦਰ ਇਨ੍ਹਾਂ ਦੇ ਮਾਲ ਮੋਹ ਰੂਪ ਜੋਬਨ ਨੇ ਭਾਂਬੜ ਮਚਾਏ ਹੋਏ ਹੁੰਦੇ ਹਨ। ਐਸੇ ਹਿਰਦਿਆਂ ਵਿਚ ਸਿਦਕ ਦੀ ਕਣੀ ਕਿਵੇਂ ਸਮਾ ਸਕਦੀ ਹੈ। ਕਿਵੇਂ ਇਨ੍ਹਾਂ ਨੂੰ ਸੋਹਲ ਜਜ਼ਬਿਆਂ ਦੀ ਪ੍ਰਤੀਤੀ ਆ ਸਕਦੀ ਹੈ। ਇਨ੍ਹਾਂ ਦੀ ਹਮਦਰਦੀ ਜਾਂ ਸੇਵਾ ਸਿਰਫ ਗਲੋਂ ਗਲੀ ਦੀ। ਇਨ੍ਹਾਂ ਦੇ ਪਿਆਰ ਚਮੜੀ ਜਿਨੇ ਪਤਲੇ। ਆਖਦੀਆਂ ਹਨ, ਅਸੀਂ ਆਜ਼ਾਦ ਹਾਂ। ਕੁਛ ਹੋਛੇ ਮਿਨ੍ਹੇ ਮਿਨ੍ਹੇ ਬਨਾਉਟੀ ਬੋਲ, ਕੁਛ ਓਪਰੀਆਂ ਓਪਰੀਆਂ ਕਿਤਾਬੀ ਅਕਲਾਂ ਤੇ ਬਿਦੇਸ਼ੀ ਰਿਤਰਾਈਆਂ ਵਿਚ ਖੁਆਰ ਹੋਕੇ ਨਕਲੀ ਸਿਕਿਆਂ ਵਾਂਗ ਹਥੋ ਹਥੀ ਬੇਕਦਰੀ ਸੋਖ਼ਲ ਜ਼ਿੰਦਗੀ ਬਸਰ ਕਰ ਰਹੀਆਂ ਹਨ। ਬਸ! ਰੂਪ ਛਾਇਆ ਨੂੰ ਸ਼ੀਸ਼ੇ ਵਿਚ ਵੇਖ ਕੇ ਖੁਸ਼ ਹੋ ਲਿਆ। ਹੋਰ ਕਰਨ ਭੀ ਕੀ, ਇਨ੍ਹਾਂ ਦੇ ਇਸ ਅਧੀਰ ਤਪਦੇ ਸੁਖ ਦਾ ਸਾਂਝੀਵਾਲ ਭੀ ਤਾਂ ਕੋਈ ਨਾ ਰਿਹਾ।

ਓ ਸੋਹਣੀਓ ਜਿੰਦੇ! ਕਿਥੇ ਗਈਆ ਓਹ ਪਿਆਰ ਮਧਹੋਸ਼ੀਆਂ, ਓਹ ਅੰਤਰੀਵ ਹੋਸ਼ ਵਾਲੀਆਂ ਬੇਹੋਸ਼ੀਆਂ ਜਿਨ੍ਹਾਂ ਦੀ ਪਿਆਰ ਰਸ-ਰੰਗ-ਮਸਤੀ ਵੇਖ ਅਕਾਸ਼ ਪਤਾਲ ਸਹਿਮ ਜਾਂਦੇ ਸਨ। ਕਿਥੇ ਗਏ ਉਹ ਹੰਝੂ ਜੋ ਮੋਹ ਮਾਇਆ ਦੀਆਂ ਨੀਂਦਰਾਂ ਨੂੰ ਅਚਿੰਤ ਹੀ ਧੋ ਦਿੰਦੇ ਸਨ। ਕਿਥੇ ਗਏ ਓਹ ਉਤੇਜਿਤ-ਜਜ਼ਬੇ (Inspired ambitions) ਓਹ ਸੰਦੀਪਤ-ਆਂਹਾਂ (Kidling-pass o.is) ਜੋ ਇਕ ਬੀਜ-ਅਖਰ ਦੀ ਸਹਿਜ-ਸੁਭਾਇ ਕਰਾਮਾਤ ਨਾਲ ਧਰਤੀ ਦੀ ਇਟ ਇਟ ਖੜਕਾਉਣ ਨੂੰ ਸਮਰਥ ਸਨ, ਜੋ ਤਲਵਾਰ ਤੇ ਕਲਮ ਦੀ ਕਿਰੀ ਜਹੀ ਚੋਭ ਨਾਲ ਸਦੀਆਂ ਪੁਰਾਣੇ ਜ਼ੁਲਮਾਂ ਦਾ ਅੰਤ ਲਿਆ ਦਿੰਦੀਆਂ ਸਨ?

ਕਿਥੇ ਗਏ ਓਹ ਸਿਖੋ! ਓਹ ਬਲਿਹਾਰ ਬਲਿਹਾਰ ਜਾਂਦੇ ਰੁਝੇਵੇਂ, ਅਥਾਹ ਹੁਥਾਂ ਦੇ ਤੇ ਅਥਕ ਰੁਝੇਵਿਆਂ ਦੇ? ਕਿਥੇ ਗਈਆਂ ਓਹ ਦਿਲਾਂ ਦੀਆਂ ਮਿਹਨਤਾਂ ਤੇ ਘੋਲ ਘੁਮਾਉਣ ਦੇ ਉਤਸ਼ਾਹ ਉਮਾਹੇ? ਕਿਥੇ ਗਈਆਂ ਉਹ ਜਮਾਂਦਰੂ ਮਸਤੀਆਂ ਰੰਗਾਂ ਵਿਚ ਹਸਣ ਦੀਆਂ ਤੇ ਰੰਗਾਂ ਵਿਚ ਰੋਣ ਦੀਆਂ? ਕਿਥੇ ਗਈ ਓਹ ਤੁਹਾਡੀ ਰੋਜ਼ਾਨਾ ਜ਼ਿੰਦਗੀ, ਸੁਪਨਿਆਂ ਦੀ ਦੁਨੀਆਂ ਵਿਚ ਜਾਗਣ ਦੀ, ਤੇ ਸਨਿਰਾਧ ਰਸ-ਜਾਗਿਆਂ ਦੀ ਝੋਕ ਵਿਚ ਸਉਣ ਦੀ? ਕਿਥੇ ਗਈ ਉਹ ਰੂਹਾਂ ਦੀ ਸੁਹਣਪ ਜਿਸ ਨੂੰ ਵੇਖ ਕੇ ਤਖਤ ਹਿਲ ਜਾਂਦੇ, ਤੇ ਅਸਗਾਹ ਫੁਟ ਪੈਂਦੇ ਸਨ?

ਕਿਉਂ ਉਹ ਪਿਆਰ ਪੀੜਾਂ ਛਿੜਨੀਆਂ ਬੰਦ ਹੋ ਗਈਆਂ ਜਿਨ੍ਹਾਂ ਦੇ ਅਕਹਿ ਸੁਖ ਵਿਚ ਸਿਖ ਇਸਤ੍ਰੀਆਂ ਆਪਣੇ ਬੱਚੇ ਟੋਟੇ ਟੋਟੇ ਹੁੰਦੇ ਵੇਖਦੀਆਂ ਸ਼ੁਕਰ ਸ਼ੁਕਰ ਕਰਦੀਆਂ ਬੇਖੌਫ ਅਤੇ ਅਛੁਹ ਰਹਿੰਦੀਆਂ ਸਨ, ਵਾਹਿਗੁਰੂ ਵਾਹਿਗੁਰੂ ਕਰਦੀਆਂ ਚਰਖੜੀਆਂ ਉਤੇ ਇਉਂ ਹਡ ਚੰਮ ਪਿੰਜਾ ਲੈਂਦੀਆਂ ਸਨ ਜਿਵੇਂ ਹੋਲੀ ਖੇਡੀਦੀ ਹੈ।

' ਕਾਸ਼! ਨਾ ਅਸੀਂ ਆਪਣਾ ਸਿਦਕ ਕਾਇਮ ਰਖਿਆ, ਨਾਂ ਅਸੀਂ ਸਤਿਗੁਰਾਂ ਦੀਆਂ ਮੇਹਰਾਂ ਨਦਰਾਂ ਦੀ ਸਾਰ ਜਾਣੀ, ਤੇ ਨਾਂ ਹੀ ਅਜ ਸਾਨੂੰ ਓਸ ਧੁਰ ਧਰੰਮੀ ਅਗੰਮੀ ਇਸ਼ਕ ਦੀ ਬੀਮਾਰੀ ਦੀ ਕੋਈ ਖੈਰ ਪਾਉਂਦਾ

---

*We (moderners) object to the morality because it interfers with our sexual freedom Aldous Huxley

ਹੈ। ਅਜ ਅਸੀਂ ਓਹ ਖਿਮਾਂ ਧਾਰਨੀ ਭੀ ਭੁਲ ਗਏ ਹਾਂ ਜੇਹੜੀ ਪੱਥਰਾਂ ਨੂੰ ਮੋਮ ਕਰ ਦਿੰਦੀ ਸੀ, ਤੇ ਤਪਦੇ ਕੜਾਹੇ ਠੰਡੇ ਕਰ ਦਿੰਦੀ ਸੀ, ਦਿਲ ਅਸੀਂ ਉਹ ਧੋ ਕਰਕੇ ਰਖੇ ਹੋਏ ਹਨ ਮਤਾਂ ਭੁਲਕੇ ਭੀ ਪਿਰਮ ਪਿਆਲੇ ਖਸਮ ਦੇ ਵਿਚੋਂ ਕੋਈ ਬੂੰਦ ਅਮ੍ਰਿਤ-ਕਣੀ ਦੀ ਉਛਲ ਕੇ ਨਾ ਪੈ ਜਾਏ।

ਸਤਿਗੁਰੂ ਸਚੇ ਪਾਤਸ਼ਾਹ ਨੇ ਸਿਖ ਇਸਤ੍ਰੀਆਂ ਨੂੰ ਓਹੀਓ ਅੰਮ੍ਰਿਤ ਛਕਾਇਆ ਜੋ ਮਰਦਾਂ ਨੂੰ ਪਾਨ ਕਰਾਇਆ। ਓਹੀਓ ਰਹਿਤ ਦਸੀ ਜੋ ਮਰਦਾਂ ਨੂੰ ਦ੍ਰਿੜਾਈ। ਜਿਥੇ ਆਪ ਖਾਲਸਾ ਪੰਥ ਦੇ ਗੁਰਦੇਵ ਪਿਤਾ ਬਣੇ, ਓਥੇ ਬ੍ਰਹਿਮ ਗਿਆਨੀ ਮਾਤਾ ਸਾਹਿਬ ਕੌਰ ਜੀ ਦੇ ਸਦ-ਕੁਆਰੇ ਸੁਹਾਗ ਨੂੰ ਖਾਲਸੇ ਦੀ ਜਨਮ-ਕੁਖ ਬਣਾਇਆ। ਮੰਜੀਆਂ, ਪੀੜ੍ਹੀਆਂ, ਫੌਜਾਂ ਦੀ ਜਥੇਦਾਰੀ ਤੇ ਉਚ ਕੋਟੀ ਦੀਆਂ ਸ਼ਹੀਦੀਆਂ ਦੇ ਅਧਿਕਾਰੀ ਭੀ ਸਿਖ ਇਸਤ੍ਰੀਆਂ ਨੂੰ ਬਣਾਇਆ। ਦਰਬਾਰਾਂ ਵਿਚ, ਲੰਗਰਾਂ ਵਿਚ, ਜੰਗਲਾਂ ਵਿਚ, ਮੰਦਰਾਂ ਵਿਚ, ਆਤਮ ਰੰਗਾਂ ਵਿਚ ਧਰਮ ਜੁਧ ਜੰਗਾਂ ਵਿਚ ਸਿਖ ਇਸਤ੍ਰੀਆਂ ਤੋਂ ਬਲੀਆਂ, ਬੀਰਾਂ, ਜਪੀਆਂ, ਤਪੀਆਂ ਤੇ ਸ਼ਹੀਦਾਂ ਦੇ ਕਾਰਨਾਮੇ ਕਰਵਾਏ।

"ਮਰਦ ਇਸਤ੍ਰੀ ਦੇ ਦੇਹ ਜਾਮਿਆਂ ਦਾ, ਕੋਈ ਖਾਸ ਏਥੇ ਭੇਗ ਭੇਸ ਨਾਹੀਂ॥
ਆਤਮ ਭੋਗ ਭਾਗੀ ਇਕ ਸਾਰ ਦੋਈ, ਕੋਈ ਕਿਸੇ ਦਾ ਹੱਕ ਵਿਸ਼ੇਸ਼ ਨਾਹੀਂ। ੨

ਸਿਖ ਇਸਤ੍ਰੀਆਂ ਦਾ ਜਥ੍ਹਾ ਜੋਬਨ ਨਿਆਰਾ ਸੀ, ਚਕਰ ਚਿਹਨ ਨਿਆਰਾ ਸੀ, ਦਰਸ ਦ੍ਰਿਸ਼ਟੀ ਨਿਆਰੀ ਸੀ; ਬਾਣਾ ਕਿਰਤ ਨਿਆਰੀ ਸੀ। ਉਨ੍ਹਾਂ ਦੀ ਧਰਮ ਬੀਰਤਾ ਸੁਹਲ ਸੁੰਦਰਤਾ ਤੇ ਸੁਰਤ-ਬੀਰਤਾ ਦੀ ਔਜਾ ਤੇ ਕੁਸਮ-ਸੁਗੰਧੀ ਦੇ ਸਾਹਮਣੇ ਅਧਮ ਤੋਂ ਅਧਮ ਪਾਪੀਆਂ ਦੀਆਂ ਵਾਸ਼ਨਾਵਾਂ ਕੰਪ ਖਾ ਜਾਂਦੀਆਂ ਸਨ। ਉਹਨਾਂ ਦੇ ਤੇਜਮਈ ਬਲਵਾਨ ਅਤੇ ਤਿਆਰ ਬਰ ਤਿਆਰ ਪਹਿਰਾਵਿਆਂ ਵਲ ਵੇਖ, ਕਿਸੇ ਦੀ ਜੁਰੱਤ ਨਹੀਂ ਸੀ ਪੈਂਦੀ ਕਿ ਕੋਈ ਮੈਲੀ ਨਿਗਾਹ ਨਾਲ ਝਾਕ ਜਾਏ। ਉਹਨਾਂ ਦੇ ਸੋਹਣੇ, ਸ਼ਾਂਤ ਸੁਭਾਉ ਤੇ ਅੰਦਰੋਂ ਸਿਆਣੇ ਬਾਹਰੋਂ ਭੋਲੇ ਮਿਕਨਾਤੀਸੀ ਤੇਜ ਵੇਖ ਕੇ "ਆਵੇ ਚਿਤ ਪਾਰਬ੍ਰਹਿਮ ਤੇਰੇ ਭਗਤਾਂ ਨੂੰ ਡਿਠਿਆਂ" ਵਾਲਾ ਛੁਪਿਆ ਜਿਹਾ ਪ੍ਰਭਾਵ ਆ ਮੁਹਾਰੇ ਪੈਂਦਾ ਸੀ।

"ਗੁਰੂ ਮੱਤ ਅਨੁਸਾਰ, ਨਰ ਨਾਰ ਦੋਹਾਂ, ਇਕਸਾਰ ਗੁਰਗਿਆਨ ਅਧਿਕਾਰ ਜਾਣੇ॥
ਜਣੇ ਮਰਦ ਸਾਰੇ, ਬਸ਼ਰ ਨਾਰੀਆਂ ਹਨ, ਕੇਵਲ ਇਕ ਹੀ ਪੁਰਖ ਕਰਤਾਰ ਜਾਣੇ॥
ਓਹੀ ਪੁਰਖ ਏਹਨਾਂ ਸਭਨਾਂ ਨਾਰੀਆਂ ਦਾ, ਰਾਵਣਹਾਰ ਸਚਾ ਭਰਤਾਰ ਜਾਣੇ॥
ਸਭੇ ਘਟਾਂ ਅੰਦਰ ਓਹ ਅਲਿਪਤ ਵਰਤੇ, ਸਭੇ ਘਟਾਂ ਦਾ ਭੋਗਣਹਾਰ ਜਾਣੇ॥ ੩

ਜਿਨ੍ਹਾਂ ਇਸਤ੍ਰੀਆਂ ਨੇ ਸ੍ਰੀ ਦਸਮੇਸ਼ ਜੀ ਦੇ ਅਮ੍ਰਿਤ ਦੀ ਸਾਰ ਜਾਣੀ, ਓਹ ਜਾਣਦੀਆਂ ਸਨ, ਸਿਖੀ ਸਿਦਕ ਦਾ ਮੁਲ, ਸਿਖੀ-ਰਹਿਤ ਦਾ ਮੁਲ ਅਤੇ ਆਪਣੇ ਪਵਿਤ੍ਰ ਕੇਸਾਂ ਦਾ ਮੁਲ। ਜਿਨ੍ਹਾਂ ਕੇਸਾਂ ਵਿਚ ਸਤਿਗੁਰਾਂ ਨੇ ਅਪਣੇ ਹਥੀਂ ਅਮ੍ਰਿਤ ਦੀਆਂ ਚੁਲੀਆਂ ਪਾਈਆਂ. ਜਿਨ੍ਹਾਂ ਕੇਸਾਂ ਵਿਚ ਸਾਡੀ ਸਾਰੀ ਨਾਮ ਕਮਾਈ ਤੇ ਜੋਤ ਕਲਾ ਜਾ ਸਮਾਉਂਦੀ ਹੈ, ਜੇਹੜੇ ਕੇਸਾਂ ਦਾ ਇਕ-ਇਕ ਬਾਲ ਲਖਾਂ ਅਹਿਲਾਦ-ਜਨਕ ਧੁਨਾਂ ਦੀ ਰਸ-ਬੀਣਾ ਹੈ। ਉਨ੍ਹਾਂ ਪਵਿਤ੍ਰ ਕੇਸਾਂ ਨੂੰ ਨਾਨਿਕਾ-ਫੈਸ਼ਨੀ ਸ਼ਿੰਗਾਰਾਂ ਦਾ ਪਿੜ ਬਣਾਉਣਾ ਕਿਸੇ ਭੀ ਸਿਖ ਇਸਤ੍ਰੀ ਨੇ ਧੋਤਾ ਨਹੀਂ ਸਮਝਿਆ। ਉਨ੍ਹਾਂ ਕੇਸਾਂ ਨੂੰ ਬਿਖੇ ਬਨ ਤੇ ਵਿਸ਼ੇ ਵਾਸਨਾਵਾਂ ਦਾ ਮੈਦਾਨ-ਮੰਦਰ ਬਣਾਉਣ ਦਾ ਕਿਸੇ ਨੇ ਸਦੀ ਤਕ ਹੀਆ ਨਹੀਂ ਸੀ ਕੀਤਾ।

ਸੁਚਜੀਆਂ ਤੇ ਸਿਦਕੀ ਬੀਬੀਆਂ ਇਨ੍ਹਾਂ ਨੂੰ ਬੜੇ ਹੀ ਸਤਿਕਾਰ ਤੇ ·
ਉਤੇ ਸੀਸ-ਤਾਜ-ਸ਼ੋਭਤੀ ਦਸਤਾਰਿਆਂ ਨਾਲ ਢਕ ਛਡਦੀਆਂ ਸਨ

"ਸਿਰ ਦਸਤਾਰ ਪਰਵਾਰ ਭੁਝੰਗਣਾਂ ਦੇ, ਸਨ ਅਧਿਕਾਰ ਸਿੰਘਾਂ ਭੁਝੰਗੇਲਿਆਂ ਦਾ ॥
ਰਹਿਤ ਬਹਿਤ ਵਿਚ ਤਿਆਰ ਬਰਤਿਆਰ ਰਹਿਕੇ, ਭਜਨ ਤਾਉ ਭਜਨੀਕ ਭਗਤੇਲਿਆਂ ਦਾ।

*ਇਕ ਸਿਖ ਇਸਤ੍ਰੀ ਲਖਾਂ ਹਿੰਦੂ ਜਾਂ ਮੁਸਲਮਾਨ ਇਸਤ੍ਰੀਆਂ ਵਿਚ ਰਲਾਈ ਹੋਈ ਨਹੀਂ ਸੀ ਰਲਦੀ। ਏਸੇ ਨਿਆਰੇ ਤੇਜ ਤੇ ਚੜ੍ਹਦੀਆਂ ਕਲਾਂ ਦੇ ਸਦਕੇ ਹੀ ਇਹ ਇਸਤ੍ਰੀਆਂ ਜਾਨ-ਨਿਸਾਰਨੀ, ਪਰਉਪਕਾਰੀ, ਧੰਨ ਧਾਮ ਸਰਬੰਸ ਵਾਰਨੀ ਲਹਿਰਾਂ ਵਿਚ ਮਸਤ ਹੋ ਐਸੀਆਂ ਸ਼ਹੀਦੀਆਂ ਪਾ ਜਾਂਦੀਆਂ ਸਨ ਜਿਨ੍ਹਾਂ ਦੀ ਦੂਜੀ ਮਿਸਾਲ ਦੁਨੀਆਂ ਉਤੇ ਬਹੁਤ ਘਟ ਮਿਲਦੀ ਹੈ।

ਸਰੀਰ ਵਿਚ ਆਈ ਟਾਂਵੀਂ ਟਾਵੀਂ ਸੁੰਦਰਤਾ ਦੀ ਕਣੀ ਨੂੰ ਕਈਆਂ ਨੇ ਪੂਜਿਆ ਕਈਆਂ ਨੇ ਇਸ ਦੇ ਪਰਛਾਵਿਆਂ ਤੇ ਆਸ਼ਕ ਹੋ ਕੇ ਤਨ ਮਨ ਸੁਕਾ ਦਿਤੇ, ਕਈਆਂ ਨੇ ਇਸ ਨੂੰ ਮੋਹ ਮਮਤਾ ਦੀ ਟੇਕ ਬਣਾਇਆ, ਕਈਆਂ ਨੇ ਇਸ ਵਿਚ ਰਬੀ ਰਸ-ਰੰਗ ਦੇ ਅਨੁਮਾਨ ਲਾਏ, ਤੇ ਕਈਆਂ ਨੇ ਫੜ ਕੇ ਕੁਹ ਸੁਟੀ। ਪਰ ਗੁਰਮਤ-ਗੁਣਾਂ ਦੀ ਸੁੰਦਰਤਾ ਤੇ ਗੁਰਮਤ ਪਿਆਰ ਦਾ ਹੁਸਨ ਹੀ ਸਦੀਵੀ-ਹੁਸਨ (Everlasting Beauty) ਹੈ ਜਿਸ ਦੀ ਤੱਤ ਸਾਰ ਅਸੀਂ ਭੁਲਾ ਬੈਠੇ ਹਾਂ।

"ਪ੍ਰੇਮ ਗੁਣਾ ਕਰਿ ਦਿਸਨਿ ਹੁਸੀਨ ਸੋਹਣੇ, ਫੋਕਟ ਹੁਸਨ ਪ੍ਰੇਮੋ ਸਖਣੇਲਿਆਂ ਦਾ ॥
ਜਿਹ ਘਟ ਅੰਤਰੇ ਪ੍ਰੇਮ ਗੁਣ ਅੰਸ ਕਿਣਕਾ, ਤਿਥੇ ਪਕਕੇ ਪ੍ਰੇਮ ਪ੍ਰੇਮੇਲਿਆਂ ਦਾ ॥ ੨੪੩
ਗੁਰਮਤ ਪ੍ਰੇਮ ਗੁਰਮਤ ਗੁਣਾਂ ਪ੍ਰੋਤੜੇ ਨੂੰ ਚੜ੍ਹੇ ਹੁੰਮ ਕੇ ਹੁਸਨ ਅਗਮੇਲਿਆਂ ਦਾ ॥
ਹੁਸਨ ਜੋਬਨਾਂ ਦਾ ਗੁਣਾਂ ਪਿਰੰਮ ਕ੍ਰਿਸਮਾਂ, ਪ੍ਰੇਮ ਸਿਹਰ ਅਲੂਖਣੀ ਸ਼ਕਤੇਲਿਆਂ ਦਾ ॥੨੪੪

ਨੌਜਵਾਨ ਵੀਰਾਂ ਨੂੰ ਸਾਇੰਸ ਦੀ ਅਧੂਰੀ ਸਿਖਿਆ ਭੀ ਬੜੀ ਗੁਮਰਾਹ ਕਰ ਰਹੀ ਹੈ। ਕੋਈ ਇਕ ਅਧ ਮਜ਼ਮੂਨ ਚਾਰ ਪੰਜ ਸਾਲ ਪੜ੍ਹ ਕੇ ਸਮਝ ਲੈਂਦੇ ਹਨ, ਕਿ ਅਰਸ਼ੀ-ਅਕਲ ਦੀ ਕੁੰਜੀ ਹੀ ਉਹਨਾਂ ਦੇ ਹਥ ਆ ਗਈ ਹੈ।

ਸਾਇੰਸ ਪਦਾਰਥੀ ਦੁਨੀਆਂ ਨੂੰ ਚਾਨਣਾ ਦੇਈ ਗਈ ਪਰ ਆਪ ਹਨੇਰ ਵਿਚ ਪਈ ਗਈ। ਏਸੇ ਨੇ ਅਜ ਸਾਰੀ ਰੌਸ਼ਨ ਹੋਈ ਦੁਨੀਆਂ ਨੂੰ (Civilized World) ਨੂੰ ਐਸੀ ਉਪਾਧੀ ਵਿਚ ਫਸਾ ਦਿਤਾ ਹੈ ਕਿ ਉਮੈਦ ਨਹੀਂ ਇਹਨਾਂ ਸਭਿਅ ਲੋਕਾਂ ਦੇ ਓਨੇਂ ਨਿਸ਼ਾਨ ਭੀ ਰਹਿ ਜਾਣ ਜਿਨੇਂ ਮਿਸਰ ਜਾਂ ਯੂਨਾਨ ਦੀਆਂ ਰਾਜਧਾਨੀਆਂ ਛਡ ਗਈਆਂ ਹਨ।

ਸਾਇੰਸਦੇਤਿਆਂ ਦੀ ਹਾਲਤ ਕੁਝ ਕੁਝ ਓਹੋ ਹੀ ਹੈ ਕਿ ਸਾਰੀ ਉਮਰ ਰੋਂਦੇ ਰਹੇ ਅੰਤ ਸਦੀਆਂ ਬਾਦ ਪੁਛਦੇ ਹਨ। ਬਿਰਹਾ ਕੀ ਹੈ, ਕਿਵੇਂ ਉਪਜਦਾ ਹੈ। †ਅਜ ਕਲ ਸਾਇੰਸਦਾਨਾਂ ਨੂੰ ਇਹ ਤਾਂ ਯਕੀਨ ਆ ਗਿਆ ਹੈ ਕਿ ਜੀਵਨ ਦਾ ਤਤ (Ultimate end) ਤੇ ਸ੍ਰਿਸ਼ਟੀਆਂ ਬ੍ਰਹਿਮੰਡਾਂ ਦਾ ਜੀਵਨ-ਸਤ ਸਾਇੰਸ ਦੀ ਪਹੁੰਚ ਅਤੇ ਸਮਝ ਤੋਂ ਬਿਲਕੁਲ ਅਗੋਚਰਾ ਹੈ।

ਡਾਕਟਰ ਅਲੈਕਸਿਸ ਕਾਰਲੀਅਰ ਜਿਨ੍ਹਾਂ ਨੂੰ ਸਾਇੰਸ ਵਿਚ ਨੋਬਲ ਪ੍ਰਾਈਜ਼ ਮਿਲੀ ਸੀ ਇਉਂ ਲਿਖਦੇ ਹਨ—

"Religious intuition is as real as aesthetic inspiration" we must acc.pt their (the great mystics) experiences. Certainty derived from Science is very different from that derived faith. The latter is more profound.

Dr. Alaiksis Carller
(Nobel prize winner in Science)

---

*The sikh women are distinguished from hindoos of their sex by some variety of dress, but chiefly by a higher top-knot of hair.

J. D. Cunningham (1848)

†The altimate realities of the universe are at present quite beyond the reach of Science,	Sir James Jeans

( ੩ )

ਅਰਥਾਤ:—

"ਮਜ਼੍ਹਬ ਦੀ ਪਾਰਸਾਈ ਵਿਚ ਓਨੀ ਹੀ ਪਰਤਖ ਸਚਾਈ ਹੈ, ਜਿਨੀ ਹੋਰ ਉਨਮਨੀ—ਮਸਤੀਆਂ ਵਿਚ । ਸਾਨੂੰ ਮਹਾਂ ਪੁਰਸ਼ਾਂ ਦੇ ਆਤਮਕ ਤਜਰਬਿਆਂ ਉਤੇ ਪੂਰਾ ਯਕੀਨ ਲਿਆਉਣਾ ਚਾਹੀਦਾ ਹੈ। ਸਾਇੰਸ ਤੋਂ ਪਾਈਆਂ ਸਚਾਈਆਂ ਤੇ ਤਹਿਕੀਕਾਂ ਆਤਮਕ-ਸਿਦਕ ਦੀਆਂ ਨਿਸਚਿਤ ਗਲਾਂ ਵਾਂਗ ਅਚੁਕ ਅਤੇ ਮੁਸਮੱਮ ਨਹੀਂ ਹੁੰਦੀਆਂ। ਆਤਮਕ ਸਚਾਈਆਂ ਬੜੀਆਂ ਡੂੰਘੀਆਂ, ਅਮੀਕ ਅਤੇ ਗ਼ਮੀਜ਼ ਹੁੰਦੀਆਂ ਹਨ।

ਕਿੰਤੂ ਜਿਨੀਂ ਸਾਇੰਸਵੇਤਿਆਂ ਦੀ ਦ੍ਰਿਸ਼ਟੀ ਖੁਲੀ ਹੋ ਗਈ ਹੈ, ਓਨੀਂ ਹੀ ਸਾਡੇ ਅਧਪੜ੍ਹ ਸਾਇੰਸਮਾਰਗੀਆਂ ਦੀ ਸੋਹਲ ਤੰਗ ਅਤੇ ਹੋਛੀ ਹੋ ਗਈ ਹੈ । *ਡਾਰਵਿਨ ਆਦਿ ਦੀਆਂ ਥੀਊਰੀਆਂ ਜੋ ਕਿ ਜ਼ਮਾਨੇ ਗੁਜ਼ਰ ਗਏ ਤਖਤ ਤੋਂ ਲਥੀਆਂ ਨੂੰ ਹੁਣ ਪੜ੍ਹ ਪੜ੍ਹ ਕੇ ਹੁਬਦੇ ਨਹੀਂ ਸਮਾਉਂਦੇ । ਬਲਕਿ ਐਸੇ ਸਿਟੇ ਕਢਕੇ ਗੁਮਰਾਹ ਹੋ ਰਹੇ ਹਨ, ਜੋ ਡਾਰਵਿਨ ਨੇ ਭੀ ਨਹੀਂ ਸਨ ਚਿਤਵੇ । ਠੀਕ ਉਨ੍ਹਾਂ ਉਤੇ †ਇਹੀਓ ਕਹਿਣਾ ਘਟਦਾ ਹੈ ਜੋ ਪਿਛਲੀ ਸਦੀ ਦੇ ਸਾਇੰਸਵੇਤਿਆਂ ਬਾਰੇ ੧੯੧੩ ਤੋਂ ਪਹਿਲਾਂ ਘਟਦਾ ਸੀ।

ਸਾਇੰਸਦਾਨ ਸਭ ਨਾਸਤਕ ਹੋਇ ਬੈਠੇ ਟਾਂਵਾ ਬੂਟ ਕੋ ਕੋ ਆਸਤਕੌਲਿਆਂ ਦਾ ॥
ਮੁਨਕਰ ਹੋਇ ਬੈਠੇ, ਰਬ ਮੰਨਣੇ ਤੋਂ ਦਾਅਵਾ ਬੰਨ੍ਹਦੇ ਸਚ ਗਿਆਨੌਲਿਆਂ ਦਾ ॥
ਤਿਮਰਗਿਆਨਦਾ ਨਾਉਂ ਗਿਆਨ ਧਰਿਆ ਚਪਲ ਗਿਆਨਹੈ ਗਿਆਨ ਅੰਧੋਲਿਆਂ ਦਾ॥੫੪੬

ਸਾਇੰਸ ਨੇ ਸਾਇੰਸਦਾਨਾਂ ਨੂੰ ਓਥੇ ਪਿਠ ਦੇ ਦਿਤੀ ਹੈ ਜਿਥੇ ਇਨ੍ਹਾਂ ਨੇ ਮਸ਼ੀਨਾਂ ਰਾਹੀਂ ਜੀਵਨ-ਰਹਿਸ ਦਾ ਭੇਦ ਪਾਉਣਾ ਚਾਹਿਆ। ਅੰਤ ਸਭ ਏਸੇ ਸਿਟੇ ਤੇ ਪੁਜੇ ਹਨ ਕਿ ਸਾਇੰਸ ਸਾਇੰਸ ਖਾਤਰ, ਆਰਟ ਆਰਟ ਖਾਤਰ, ਮਜ਼੍ਹਬ ਮਜ਼੍ਹਬ ਖਾਤਰ, ਪੜ੍ਹਨਾਂ ਤੇ ਕਮਾਉਣਾ ਜ਼ਰੂਰੀ ਹੈ।

( ੬ )

ਕਾਲੀਦਾਸ, ਸ਼ੇਕਸਪੀਅਰ, ਗੋਟੇ, ਡਾਂਟੇ, ਸ਼ੈਲੀ, ਵਿਕਟਰ ਹੂਗੋ ਤੇ ਟੈਗੋਰ ਸੰਸਾਰ ਦੇ ਮਹਾਂਕਵੀਆਂ ਵਿਚੋਂ ਉਗੇ ਮੰਨੇ ਗਏ ਹਨ। ਇਹ ਕਵੀ ਪ੍ਰੇਮ ਪੁਜਾਰੀ ਤੇ ਪ੍ਰੇਮ ਤਪਸ੍ਵੀ ਜ਼ਰੂਰ ਸਨ, ਪਰ ਇਨ੍ਹਾਂ ਦਾ ਧਿਆਨ ਉਰੇਡਾ ਹੀ ਰਿਹਾ। ਇਨ੍ਹਾਂ ਦੀ ਬਿਰਤੀ ਦੁਬਿਧਾ ਤੇ ਬੇਚੈਨੀ ਤੋਂ ਛੁਟਕਾਰਾ ਨਹੀਂ ਪਾ ਸਕੀ। ਸਮੁੰਦਰ ਕਿਨਾਰੇ ਕੁਆਰੀ ਨਾਰ ਵਾਂਗ ਗੀਟੀਆਂ ਨਾਲ ਖੇਡਣ ਦੀਆਂ ਇਦਵਾਣੀਆਂ ਸਿਕਾਂ ਵਿਚ ਪਿਆਰਾਂ ਮਲਾਰਾਂ ਉਡੀਕਾਂ, ਤਾਂਘਾਂ ਦੀਆਂ ਖੇਡਾਂ ਖੇਡ ਖੇਡ, ਜਾਂ ਕੁਆਰੇ ਤੇ ਅਣਵਿਆਹ ਹੀ ਟੁਰ ਗਏ, ਜਾਂ ਹੰਭੇ ਮੁਸਟੰਡੇ ਬਣ ਬਣ ਚਲੇ ਗਏ ।

ਕਵੀ ਦੇ ਹਿਰਦੇ ਵਿਚ ਦੇ ਸੁਪਨ-ਕਲੀਆਂ ਖਿੜੀਆਂ ਨਹੀਂ, ਬਸ ਇਨ੍ਹਾਂ ਨੂੰ ਉਹ ਝਾੜ ਕੇ ਤੇ ਉਨ੍ਹਾਂ ਦੀ ਖੁਸ਼ਬੋ ਪਸਾਰ ਕੇ ਹੀ ਸਾਹ ਲੈਂਦਾ ਹੈ। ਗੁਰਮੁਖ ਜਨ ਫੁਲਾਂ ਨੂੰ ਫਲ ਬਣ ਲੈਣ ਦਿੰਦੇ ਹਨ, ਅਤੇ ਫੇਰ ਪਕਣ ਦਿੰਦੇ ਹਨ, ਜਿਸ ਉਪਰੰਤ ਨਾ ਬੀਜ ਦੀ ਲੋੜ ਰਹਿੰਦੀ ਹੈ, ਤੇ ਨਾ ਫਲਾਂ ਫੁਲਾਂ ਦੀ ਤੋਟ ਪੈਂਦੀ ਹੈ। ਸਾਰੇ ਕਵੀ ਗੁਰਮੁਖ ਨਹੀਂ ਹੁੰਦੇ ਪਰ ਗੁਰਮੁਖ ਜਨ ਸਹਿਜ-ਸੁਭਾਇ ਹੀ ਕਵੀ ਹੁੰਦੇ ਹਨ। ਕਵੀ ਕਵੀ ਨਹੀਂ ਬਣਾ ਸਕਦੇ ਪਰ ਗੁਰਮੁਖਾਂ ਦੀ ਇਕ ਰਸ-ਛਿਣਕਾਰੀ ਛੁਹ ਨਾਲ ਸਾਰੀ ਹੋਮਾਂਚਲੀ ਅਨੰਦਿਤ ਹੋ ਜਾਂਦੀ ਹੈ।

---

*੧੯੧੪ ਵਿਚ ਫਰਾਂਸੀ ਫਿਲਾਸਫਰ ਬਰਗੇਸਨ ਦੀ [Creative Evolution] (ਰਚਿਤ-ਵਿਕਾਸ ਦੀ ਉਪਜਾਊ ਸ਼ਕਤੀ) ਦੀ ਥੀਊਰੀ ਨੇ ਉਨੀਵੀਂ ਸਦੀ ਦੀ ਸਾਰੀ ਨਾਸਤਕਤਾ ਦਾ ਅੰਤ ਲਿਆ ਦਿਤਾ। ਆਇੰਸਟਨ ਦੀ [Relativety theory] (ਵਾਸਤੇਵ-ਪ੍ਰਸਪਰ ਕਲਪਨਾ) ਨੇ ੧੯੧੭ ਵਿਚ ਮਾਦਾ ਪ੍ਰਸਤੀ ਨੂੰ ਸਦਾ ਲਈ ਸਾਇੰਸ ਦੀ ਦੁਨੀਆਂ ਚੋਂ ਜੜ੍ਹਾਂ ਤੋਂ ਪੁਟ ਦਿਤਾ ।

†The mosses, on the contrary, have just realised the point where the ancestores of today's scientists were standing two generations back.

Aldous Huxley

ਅਤੇ ਅਨਪੜ੍ਹ ਮੂੜ੍ਹਾਂ ਮੂਰਖਾਂ ਨੂੰ ਭੀ ਕਵਿਤਾ ਦੀ ਦਾਤ ਦੇ ਸਕਦੇ ਹਨ।

ਗੁਰਮੁਖਾਂ ਨੂੰ ਦਮਬਦਮ ਰਬੀ ਪਾਰਸ-ਹੁੰਭਕੀ ਕਾਵਯ ਉਮਗਾਰਨੀ ਠੰਡੀ ਵਾਉ ਆਉਂਦੀ ਰਹਿੰਦੀ ਹੈ। ਇਸ ਰਬੀ ਰਸ-ਫੁਆਰ ਨੂੰ ਉਹ ਇਉਂ ਹੀਏ ਵਿਚ ਸੰਭਾਲਦੇ ਹਨ ਜਿਵੇਂ ਮਾਂ ਬਚੇ ਨੂੰ ਕੁਖ ਵਿਚ।

ਹਿਰਦੇ ਰਖਿ ਸੰਭਾਲ ਨ ਡੁਲ੍ਹ ਜਾਏ, ਵਥੁ ਅਮੁਲ ਏਹ ਮੂਲ ਮਹਿੰਗੋਲਿਆਂ ਦਾ॥
ਕਿਸੇ ਕਦਰ ਨ ਮਹਿੰਗੜੇ ਵਥ ਸੰਦੀ, ਕਾਲ ਪਇਆ ਸਚੇ ਗਾਹਕੋਲਿਆਂ ਦਾ॥
ਮਸ਼ਟ ਹੋਇ ਰਹੁ ਖੋਲ ਨ ਭੇਦ ਡੂੰਘਾ, ਗੁੜ ਖਾਇਕੇ ਗਿਆਨ ਰੰਗੋਲਿਆਂ ਦਾ॥
ਗੂੰਗਾ ਹੋਇ ਰਹੁ ਗਟ ਗਟਾਕ ਪੀਕੇ, ਸਬਕ ਸਿਖ ਲੈ ਅਜਰ ਜਰੋਲਿਆਂ ਦਾ॥ ੬੮੩

ਕਵੀ ਜਨਾਂ ਦੇ ਪ੍ਰਾਣ ਜੀਵਨ ਮਰਮ ਪਾਉਣ ਲਈ ਅਹਿਨਿਸ ਚਾਤ੍ਰਿਕ ਵਾਂਗ ਤਾਂਘਦੇ ਰਹਿੰਦੇ ਹਨ ਨਿਟਸ਼ੇ ਨੇ ਲਿਖਿਆ ਹੈ:-

*ਉਹ ਕੇਹੜੀ ਲਗਨ ਹੈ ਜਿਸ ਵਿਚ ਜੀਵਨ-ਸੁਆਮੀ ਦੀ ਨਿਰੰਤਰ ਅਰਾਧਨਾ ਹੋ ਸਕਦੀ ਹੈ। ਜਿਸ ਲਗਨ ਵਿਚ ਸਾਡੀ ਬੁਧੀ ਦੀ ਦੁਬਿਧਾ-ਬੰਸਰੀ ਜਲ ਕੇ ਸਾਡੀਆਂ ਸੁਤੀਆਂ ਕਲਾਂ ਨੂੰ ਉਦੀਪਤ ਕਰ ਸਕਦੀ ਹੈ ਅਤੇ ਕਿਸੇ ਦੂਰ ਰੂਪ-ਮਿਲਨੀ ਦੇ ਸੁਖ ਦੀਆਂ ਛਨੇ ਛਰੇ ਵਿਚ ਲਾਟਾਂ ਮਚਾ ਸਕਦੀ ਹੈ। ਨਿਟਸ਼ੇ।

ਕਈ ਬਦਲੀਆਂ ਇਨ੍ਹਾਂ ਕਵੀਆਂ ਦੇ ਰਿਦੇ ਅਕਾਸ਼ ਉਤੇ ਘੁੰਮਰ ਪਾਉਂਦੀਆਂ ਰਹਿੰਦੀਆਂ ਹਨ। ਇਨ੍ਹਾਂ ਵਿਚੋਂ ਕੋਈ ਕੋਈ ਬਦਲੀ ਨਰਮ ਨਰਮ ਜੀਵਨ ਫੁਹਾਰ ਦੀ ਝੜੀ ਲਾ ਦਿੰਦੀ ਹੈ। ਅਤੇ ਰੱਬ ਜਿਹਾ ਪਿਆਰ ਪ੍ਰਕਾਸ਼ ਰਿਮ ਝਿਮ ਰਿਮ ਝਿਮ ਬਰਸਣ ਲਗ ਪੈਂਦਾ ਹੈ।

ਪਰ ਗੁਰਮੁਖ ਕਵੀ ਦੇ ਰਸ-ਧਿਆਨ ਵਿਚ ਸਾਰਾ ਬ੍ਰਹਿਮੰਡ ਉਨ੍ਹਾਂ ਦੀ ਝੋਲੀ ਵਿਚ ਪਿਆ ਝੂਮਦਾ ਰਹਿੰਦਾ ਹੈ। ਲਖਾਂ ਰਾਗ ਨਾਦ, ਲਖਾਂ ਲੋਰੀਆਂ ਉਸ ਦੀਆਂ ਰਗਾਂ ਵਿਚੋਂ ਸਹਜ ਸੁਭਾਇ ਉਠਦੀਆਂ ਰਹਿੰਦੀਆਂ ਹਨ, ਨਿਸਲ ਮਸਤੀ ਵਿਚ ਉਸ ਦੇ ਅੰਗ ਅੰਗ ਤੋਂ ਰਸ ਉਮਲਦਾ ਤੇ ਇਉਂ ਉਛਲ ਉਛਲ ਪੈਂਦਾ ਰਹਿੰਦਾ ਹੈ:-

ਮੇਰਾ ਅੰਙਣਾ ਤਖਤ ਸੁਲਤਾਨ ਬਣਿਆ, ਕੇਂਦਰ ਕੁਲ ਨਖੀਅਤਰ, ਭੂਗੋਲਿਆਂ ਦਾ॥
ਗਗਨ ਮੰਡਲੀ ਖੰਡ ਬ੍ਰਹਿਮੰਡ ਤਾਰੇ ਸਭ ਪਰਵਾਰ ਧਰੂ ਪਰਦਖਣੋਲਿਆਂ ਦਾ॥
ਧ੍ਰੂ ਸਮੇਤ ਮੂ ਅੰਙਣੇ ਗਿਰਦ ਘੁੰਮਣ ਬਣਿ ਪਰਵਾਰੁ ਰੌਸ਼ਨ ਉਡਗਨੋਲਿਆਂ ਦਾ॥ ੬੬੧
ਮੇਰੇ ਕੰਦਰੀ ਜਲ ਥਲ ਉਦਿਆਨ ਨਦਈਂ ਜਗਮਗ ਹੁਸਨ ਦਮਕੇ ਸ਼ੁਹ ਸਜਣੋਲਿਆਂ ਦਾ॥
ਅੰਗ ਅੰਗ ਰੰਗੇ, ਭਜਨ ਰੰਗ ਸੰਗੇ, ਤ੍ਰੰਗ ਅਭੰਗ ਉਮੰਗ ਮਸਤੋਲਿਆਂ ਦਾ॥
ਮਸਤੀ ਉਚ ਉਮੰਗ ਤ੍ਰੰਗ ਵਾਲੀ ਤਰਾਰਾ ਇਸ਼ਕ ਪੀਆ ਖੀਵੜੋਲਿਆਂ ਦਾ॥
ਰਾਗ ਨਾਦ ਸੁਰ ਤਾਰ ਕੀ ਕਰਨ ਓਥੇ, ਕੜ ਪਾਟਿਆ ਅਗੰਮ ਤ੍ਰੰਗੋਲਿਆਂ ਦਾ॥
ਪੜੀਆਂ ਪੰਚਮਾਂ ਰੁਲਦੀਆਂ ਫਿਰਨਿ ਪਈਆਂ, ਜਾਂ ਉਘਾੜ ਹੋਇਆ ਗਗਨੋਲਿਆਂ ਦਾ॥
ਪਿਛੇ ਲਗੀਆਂ ਫਿਰਨਿ ਸੁਰ ਤਾਲ ਧੁਨੀਆਂ ਜਾਂ ਕਪਾਟ ਖੁਲ੍ਹਾ ਉਨਮਨੋਲਿਆਂ ਦਾ॥

ਗੁਰਮੁਖ ਕਵੀ ਬੜੇ ਨਿਰਵਾਹ, ਬੇਦਰੇਗ, ਬੇਗਰਜ਼ ਤੇ ਵਿਸ਼ਾਲ ਪਿਆਰਾਂ ਵਾਲੇ ਹੁੰਦੇ ਹਨ। ਉਨ੍ਹਾਂ ਦਾ

---

*Was ist das groszte, das ihr erleben konnt? Das ist die Stunde der groszen verachtung: die stunde, in der euch auch euer gluck Zum Ekel wird und ebenso eure Vernunf und eure Tugend. Nietzsche

ਚੂਰ ਚੂਰ ਰਹਿੰਦਾ ਦਿਲ ਕਿਸੇ ਮਨੁਖ, ਕਿਸੇ ਪ੍ਰਾਣੀ ਕਿਸੇ ਪੰਛੀ, ਪਥਰ ਜਾਂ ਉਦਾਸੀਨ ਪਤਿਆਂ ਥੀਂ ਆਪਣਾ ਆਪ ਵਾਰ ਸੁਟਣ ਨੂੰ ਲੋਚਦਾ ਰਹਿੰਦਾ ਹੈ। ਇਹੀਓ ਕਾਰਣ ਹੈ ਕਿ ਗੁਰਮੁਖ ਮਹਾਂ ਪੁਰਸ਼ ਜੇ ਕਿਸੇ ਟੁਟੀ ਭੁਟੀ ਰੂਹ ਦੇ ਇਕ ਅਧ ਅਧੂਰੇ ਗੁਣ ਉਤੇ ਨਿਹਾਲ ਹੋ ਜਾਣ ਜਾਂ ਕੋਈ ਬੇਆਸਰਾ ਜਿੰਦ ਉਨ੍ਹਾਂ ਤੋਂ ਕਿਸੇ ਪ੍ਰਕਾਰ ਦੀ ਖੈਰ ਮੰਗੇ ਤਾਂ ਉਹ ਅਪਣਾ ਆਪ ਲੁਟਾ ਦਿੰਦੇ ਹਨ। ਬੇਖੌਫ ਹੋਕੇ ਧਨ ਧਾਮ ਜਾਨ ਪ੍ਰਾਨ ਕੁਰਬਾਨ ਕਰ ਦਿੰਦੇ ਹਨ। ਸ੍ਰੀ ਭਾਈ ਸਾਹਿਬ ਜੀ ਦੇ ਜੀਵਨ ਦੀ ਇਹ ਬਚਪਨ ਤੋਂ ਹੀ ਲਾਇਲਾਜ ਕਮਜ਼ੋਰੀ ਅਤੇ ਉਗੀ ਗੁਣ-ਪੂੰਜੀ ਰਹੀ ਹੈ। ਆਪ ਜੀ ਵਰਗੇ ਗੁਰਮੁਖ-ਕਵੀਆਂ ਦੇ ਰਸ-ਅਵੇਗ ( Inspiration ) ਵਿਚ ਕਦੀ ਤੋਟ ਨਹੀਂ ਆਉਂਦੀ। ਇਨ੍ਹਾਂ ਦੇ ਦਿਲ ਵਿਚ ਰਬੀ ਪ੍ਰਕਾਸ਼ ਸੁਰਤ ਵਿਚ ਪ੍ਰਕਾਸ਼, ਧਿਆਨ ਵਿਚ ਪ੍ਰਕਾਸ਼ ਨੈਣਾਂ ਵਿਚ ਪ੍ਰਕਾਸ਼ ਅਤੇ ਸੁਆਸ ਗੁਰਮੁਖ ਕਵੀਆਂ ਦੇ, ਰਸ-ਲਪਟੀ ਵਿਗਾਸ ਵਿਚ ਨਿਤ ਨਵੇਂ ਖੇੜਿਆਂ ਵਿਚ ਚਲਦੇ ਰਹਿੰਦੇ ਹਨ।

ਕਵੀ ਜਨ ਰੋਟੀਆਂ ਖਾਤਰ ਭੀ ਕਵਿਤਾ ਵੇਚਣ ਲਈ ਮਜਬੂਰ ਹੋ ਜਾਂਦੇ ਹਨ। ਲੋਕ ਮਹਿਮਾਂ ਲਈ ਇਹ ਆਪਣੀਆਂ ਰਚਨਾਵਾਂ ਥਾਂ ਥਾਂ ਗਾਉਂਦੇ ਤੇ ਗਵਾਉਂਦੇ ਰਹਿੰਦੇ ਹਨ। ਬੇ-ਪਰਵਾਹ ਇਹ ਜ਼ਰੂਰ ਹੁੰਦੇ ਹਨ ਅਤੇ ਛੁਪੇ ਰਹਿਣ ਦੀ ਚਾਹ ਭੀ ਜ਼ਰੂਰ ਪਰਗਟ ਕਰਦੇ ਹਨ, ਪਰ ਇਨ੍ਹਾਂ ਦੀ ਬੇਪਰਵਾਹੀ ਅਤੇ ਆਜਜ਼ੀ ਵਿਚ ਖੁਦਪ੍ਰਸਤੀ ਤੇ ਮਧਮ ਹੰਕਾਰ ਦੇ ਚੁਭਵੇਂ ਲੇਸ ਜ਼ਰੂਰ ਹੁੰਦੇ ਹਨ। ਨਸ਼ੇ ਦੀ ਜਦੋਂ ਇਨ੍ਹਾਂ ਨੂੰ ਤੋਟ ਆਵੇ ਤਾਂ ਸੰਸਾਰੀ ਵਿਛੂਆ ਰਸਾਂ ਰੰਗਾਂ ਵਿਚ ਟਿਕਾਓ ਲਭਦੇ ਹਨ। ਰੂਪ ਰਾਗਾਂ ਦੇ ਇਹ ਸ਼ੋਖ ਤੇ ਚੰਚਲ ਬੁਤ ਤ੍ਰਾਸ਼ ਤੇ ਨਗ ਦੇ ਪੁਤਲੇ ਜਹੇ ਬਣ ਜਾਂਦੇ ਹਨ। ਜਿਉਂ ਜਿਉਂ ਛਲਨਾਮਈ ਸੁਖ ਦੀ ਨਿਤ ਤੀਬਰ ਹੋ ਰਹੀ ਨਿਸਫਲ ਕਾਮਨਾਵਾਂ ਦੇ ਵੇਗ, ਅੰਦਰੋਂ ਉਠਦੇ ਹਨ, ਤਿਉਂ ਤਿਉਂ ਉਹ ਪਿਆਰ, ਰਸ, ਅਤੇ ਜੀਵਨ ਨੂੰ ਤ੍ਰਿਸਨਾਲੂ ਚਸਕਿਆਂ ਦੀ ਛਬੀ ਵਿਚ ਵਿਛੂੜਦੇ ਰਹਿੰਦੇ ਹਨ।

ਕੇਵਲ ਆਪਣੀਆਂ ਤਪਦੀਆਂ ਤੜਫਦੀਆਂ ਰੀਝਾਂ ਪੂਰੀਆਂ ਕਰਨ ਲਈ ਉਹ ਦਿਲ ਡੋਲ੍ਹ ਡੋਲ੍ਹ ਸੁਹਣਪ ਦੀਆਂ ਅੰਤਲੀਆਂ ਸੁਪਨ-ਸਧਰਾਂ ਨੂੰ ਢੇਗ ਡੇਗ, ਨਿਚੋੜ ਨਿਚੋੜ ਜੋਬਨ ਦੀ ਰਹਿੰਦੀ ਖੂੰਹਦੀ ਮਹਿਕ ਖਿੰਡਾਰ ਦਿੰਦੇ ਹਨ। ਦਿਲ ਮੁਰਝਾ ਜਾਂਦਾ ਹੈ। ਮਨ ਉਤੇ ਬੱਜਰ ਪੜਦੇ ਪੈ ਜਾਂਦੇ ਹਨ। ਜੇ ਇਕ ਮਾਇਆ ਦਾ ਪਵਨ ਝੁਲਾਰਾ ਹੋਰ ਵਗ ਜਾਏ ਤਾਂ ਨਾਸਤਕਤਾ ਵਾਪਰ ਜਾਂਦੀ ਹੈ ਅਤੇ ਕਵਿਤਾ ਹਮੇਸ਼ਾ ਲਈ ਖਾਮੋਸ਼ ਹੋ ਜਾਂਦੀ ਹੈ। ਬਿਨਾ ਕਿਸੇ ਪਾਰਮੀ ਛੁਹ ਦੇ ਜਾਂ ਰਸ-ਦੀਪਕ ਅਮ੍ਰਿਤ-ਕਲਾ ਦੇ ਸੁਤੀਆਂ ਕਲਾਂ ਮੁੜ ਨਹੀਂ ਜਾਗਦੀਆਂ—ਨਹੀਂ ਜਾਗਦੀਆਂ।

ਸ੍ਰੀ ਭਾਈ ਸਾਹਿਬ ਜੀ ਦੀ ਕਵਿਤਾ ਨੂਰੀ ਹੁਸਨਾਂ ਵਿਚ ਝੂਮਦੀ ਮੌਲਦੀ ਕੇਲਦੀ, ਸਾਰੇ ਹੀ ਅਗੂਹ ਗੁਰਮਤ ਆਸ਼ਿਆਂ ਨੂੰ ਇਉਂ ਛੁਹ ਜਾਂਦੀ ਹੈ, ਜਿਵੇਂ ਮਸਤੀ ਵਿਚ ਹਸ ਰਿਹਾ ਬਸੰਤ ਇਕ ਸਹਿਜ ਸੁਭਾਇ ਦੀ ਕਿਰਨ-ਛਟਾ ਨਾਲ ਕੰਦਰਾਂ ਕੰਦਰਾਂ ਵਿਚ ਖੇੜਾ ਲਿਆ ਦਿੰਦਾ ਹੈ। ਅਨਭਵੇਂ ਹੀ ਇਸ ਅਦਭੁਤ ਕਾਵਿਯ ਦੀ ਸੂਰਨ-ਲਤਾ ਵਹਿ ਟੁਰੀ ਮਾਨੋਂ ਕਿਸੇ ਅਨੂਪ ਬਾਲ ਦੀਆਂ ਅਣਛਿੜੀਆਂ ਤਾਰਾਂ ਤੋਂ ਕੋਈ ਅਗੰਮੀ ਦਿਲ ਟੁਹਣੀਆਂ, ਅੰਦਰਾਂ ਕੁਹਣੀਆਂ ਸੁਰਾਂ ਭਰਿਆ ਵੈਰਾਗ ਵਿਸਮਾਦ ਅਲਾਪ ਛਿੜ ਪੈਂਦਾ ਹੈ:—

ਟੋਣਾ ਲਗਿਆ ਟੁਣਕਣੇ ਟੁਣਕ ਉਠੇ, ਅਗਮ ਸ੍ਰੋਦ ਨਵਸੁਰ ਸਰੰਦੋਲਿਆਂ ਦਾ ॥
ਨਵ ਸਰੰਦੜੇ ਬਿਸਮ ਸੁਰ ਗੁਰਿ ਸਿਵਾਰੇ, ਗੁੰਬਜ਼ ਗੂੰਜ ਉਠਾ ਨਭ ਛਿਤੋਲਿਆ ਦਾ ॥ ੪੪੬
ਸੁਤੇ ਭੂਤ ਭਵਿਖ ਪ੍ਰਕਾਸ਼ ਹੋਇਆ, ਗਿਆਲ ਆਤਮੀ ਦਿਬ ਦ੍ਰਿਸਟੋਲਿਆਂ ਦਾ ॥ ੬੬੧

ਝਲੇ ਹੋਏ ਝੂਮਦੇ ਸ਼ਬਦ ਇਕ ਦੂਏ ਦੀਆਂ ਬਲਾਈਆਂ ਲੈਂਦੇ ਲੈਂਦੇ, ਇਕ ਦੂਏ ਦੀਆਂ ਕਲਾਈਆਂ ਵਿਚ ਜੁੜੇ ਜੁੜਾਏ ਇਉਂ ਕਮਾਲ ਦੀ ਮੀਨਾਕਾਰੀ ਵਿਚ ਪ੍ਰੋਤੇ ਪਏ ਹਨ, ਮਤਾਂ ਨੀਲਾਨ ਗਗਨ ਵਿਚੋਂ ਤਾਰੇ ਟੁਟ ਟੁਟ ਕੇ ਇਕ ਨਵੀਂ ਤੇ ਵੈਰਾਗੀ ਕਾਵਿ-ਸ੍ਰਿਸ਼ਟੀ ਦੀ ਰਚਨਾਂ ਵਿਚ ਆ ਜੁੜੇ ਹਨ:—

ਉਤਰਾਕ ਘਤਿ ਪਰਵਾਰ ਚਉਫੇਰ ਨਚਨ ਅੰਕਣ ਨਿਰਤ ਮਰਕਜ਼ ਆਰਤੋਲਿਆਂ ਦਾ ॥
ਕਰਿ ਕਰਿ ਆਰਤੀ ਲੈਣ ਪਰਦਖਣਾ ਭੀ, ਅੰਕਣ ਧੁਜ ਆਰਤੀ ਉਤਾਰੋਲਿਆਂ ਦਾ ॥ ੬੬੨

ਪੜ੍ਹਦਿਆਂ ਪੜ੍ਹਦਿਆਂ ਰੂਹ ਕਵਿਤਾ ਦੀ ਨਿਰਤਕਾਰੀ ਦੀ ਵਿਸਮਾਦ-ਚਿਤ੍ਰਕਾਰੀ ਦੇ ਨਾਲ ਨਾਲ ਕਦੀ ਨਚਣ ਲਗ ਪੈਂਦੀ ਹੈ, ਕਦੀ ਉਡਣ ਲਗ ਪੈਂਦੀ ਹੈ। ਕੋਈ ਅੰਦਰ ਅੰਦਰ ਜਹੀ ਛੁਪੀ, ਜਨਮ ਜਨਮਾਤ੍ਰਾਂ ਦੀ ਰਸ-ਕਣੀ ਉਛਲ ਪੈਂਦੀ ਹੈ। ਪਹਿਲੀ ਪਿਆਰ ਖੋਹ First love ਵਾਂਗ ਦਿਲ ਨੂੰ ਬਿਨਾਂ ਹਥ ਲਾਏ ਹੀ ਰਸ-ਪੀੜਾਂ ਵਿਚ ਘੁਟ ਲੈਂਦੀ ਹੈ। ਕੋਈ ਸੁੰਦਰਤਾ ਅਣਡਿਠੀ ਅੰਦਰਲੀਆਂ ਤੈਹਾਂ ਵਿਚ ਅੰਤਣੀਆਂ ਟੁੰਹਦੀ, ਦਿਲ ਜੁਹੰਦੀ, ਕੋਮਲ ਤੇ ਸੀਤਲ ਸੁਗੰਧੀ ਦਾ ਰੂਪ ਧਾਰ ਕੇ ਅਰਸ਼ਾਂ ਫਰਸ਼ਾਂ ਵਿਚ ਪਸਰ ਜਾਂਦੀ ਹੈ। ਦਿਲ ਫਟਕਦਾ ਫਟਕਦਾ ਤੰਦ ਤੰਦ ਹੋ ਜਾਂਦਾ ਹੈ। ਇਕ ਇਕ ਤੰਦ ਸੂਖਮ ਜਹੀ ਤੰਤ੍ਰੀ ਬਣਕੇ ਆ ਮੁਹਾਰੇ ਮਨਮੋਹਣੇ ਦਿਲ ਖੋਹਣੇਂ ਗੀਤਾਂ ਦੀਆਂ ਸੁਰਾਂ ਅਲਾਪਣ ਲਗ ਪੈਂਦਾ ਹੈ। ਕਦੀ ਜਨਮਾਂ ਦਾ ਗੁਆਚਾ ਹੋਇਆ ਸੁਖ-ਹੋਸ਼ੀ ਵਾਲਾ ਪਾਗਲਪਣ ਜਿਹਾ ਛਾ ਜਾਂਦਾ ਹੈ। ਤਕੋ ਇਨ੍ਹਾਂ ਸਤਰਾਂ ਨੂੰ ਪੜ੍ਹਦਿਆਂ ਪੜ੍ਹਦਿਆਂ ਮਸਤੀ ਦੀ ਝੂਮ ਜਹੀ ਆ ਜਾਂਦੀ ਹੈ:-

ਆਈਆਂ ਠੰਡੀਆਂ ਰੁਮਕਿ ਪ੍ਰਭਾਤ ਪਉਣਾਂ, ਠਰਿਆ ਹੀਅੜਾ ਠਾਰ ਠਰੋਲਿਆਂ ਦਾ॥
ਜੁੜੀਆਂ ਪ੍ਰੇਮ ਹੁਲਸਾਈਆਂ ਮਸਤ ਨੈਣਾਂ, ਧਿਆਨ ਜੁਟਿਆ ਜੁਟ ਜੁਟੋਲਿਆਂ ਦਾ॥ ੬੦੮
ਝੂਲਣਿ ਝੂਲਣੇ ਰੰਗ ਦੀਦਾਰ ਰਤੇ, ਰਤਾ ਮੁਖੁ ਦੀਦਾਰ ਰਤੋਲਿਆਂ ਦਾ॥
ਜਿਉਂ ਜਿਉਂ ਲੋਰ ਚੜ੍ਹੇ ਤਿਉਂ ਤਿਉਂ ਰੰਗ ਖਿੜ੍ਹੇ ਝੂਲਾ ਹੋਰ ਝੂਲੇ ਝੂਟਣੋਲਿਆਂ ਦਾ॥ ੬੧੨

ਕਾਵਿਯ ਸ਼ੈਲੀ ਦੀ ਸਰਲਤਾ, ਵਿਸ਼ੇ ਦੀ ਕੋਮਲਤਾ, ਸ਼ਬਦਾਂ ਦੀ ਸੋਹਲਤਾ ਤੇ ਭਾਵ ਦੀ ਸੂਖਮਤਾ ਇਕ ਅਟੁਟ ਤੇ ਤੀਬਰ ਰਸ-ਧੁਨੀ (Melody) ਅਤੇ ਅਲੋਲ-ਚਾਲ (Harmony) ਵਿਚ ਵਿੰਨੇ ਪਏ ਹਨ। ਕਵਿਤਾ ਦੀਆਂ ਰੂਪ-ਸੁਰਾਂ (Symphonics) ਬਿਜਲੀਆਂ ਦੀ ਤਾਬ ਵਾਂਗ ਕੁਛ ਉਪਰ ਉਪਰ ਦੇ ਰਸ-ਮੰਡਲਾਂ ਵਿਚ ਹੀ ਹਸਦੀਆਂ ਝੂਲਦੀਆਂ ਤੇ ਝੂੰਮਰ ਪਾਉਂਦੀਆਂ ਹਨ। ਕਿਤੇ ਭੀ ਸੁਰਤੀ ਦਾ ਉਤਰਾਓ ਨਹੀਂ। ਕਿਤੇ ਭੀ ਝਿਲਮਿਲ ਝਿਲਮਿਲ ਕਰਦੀਆਂ ਝਿਲਮਿਲਕਾਰਾਂ ਦਾ ਬਿਨਸਾਓ ਨਹੀਂ। ਕਿਤੇ ਭੀ ਅਲੰਕਾਰਾਂ ਤੇ ਭਾਵਾਂ ਦਾ ਉਲਝਾਓ ਨਹੀਂ। ਕਿਤੇ ਭੀ ਅਖਰਾਂ ਦਾ ਖਰਖਰਾਓ ਨਹੀਂ। ਕਿਤੇ ਹੀ ਝੂਮਦੀ ਝਾਮਦੀ ਰਸ-ਝੂਮ ਦਾ ਅਟੁੱਕਾਓ ਨਹੀਂ।

ਹਰ ਇਕ ਬੰਦ ਵਿਚੋਂ ਹਰ ਇਕ ਸਤਰ ਵਿਚੋਂ ਇਉਂ ਪ੍ਰਤਿਭਾ (Genius) ਉਦੀਪਤ ਹੁੰਦੀ ਹੈ ਜਿਵੇਂ ਕਿਸੇ ਬਿਰਹੋਂ ਕੁਠੀ ਨਾਰ ਦੀਆਂ ਕੋਮਲ ਪਲਕਾਂ ਛਲ ਛਲ ਡਲ ਡਲ ਕਰਦੀਆਂ ਇਕ ਮਧੁਰ ਜਹੀ ਮੀਟਣੀ ਨਾਲ ਰਸ-ਰੰਗ ਪ੍ਰਕਾਸ਼ ਕੇਰ ਦਿੰਦੀਆਂ ਹਨ। ਇਉਂ ਪ੍ਰਤੀਤ ਹੁੰਦਾ ਹੈ ਕਿ ਬਿਨਾ ਗਰਜੇ ਹੀ ਕੋਈ ਬਦਲੀਆਂ ਲਿਸ਼ਕ ਲਿਸ਼ਕ ਕੇ ਚਮਕਾਂ ਡੋਲ੍ਹ ਰਹੀਆਂ ਹਨ, ਤੇ ਬੇਸੁਧ ਕਰੀ ਜਾ ਰਹੀਆਂ ਹਨ।

ਗੁਰੂ ਸਾਹਿਬ ਜੀ ਨੇ ਜਿਥੇ ਸਾਨੂੰ ਕੌਮੀਅਤ ਦਿਤੀ, ਰੂਹਾਨੀਅਤ ਦਿਤੀ, ਸ਼ਖਸੀਅੱਤ ਦਿਤੀ, ਓਥੇ ਸਾਹਿਤ ਸ੍ਰਿਸਟੀ ਦੀ ਭੀ ਸਾਰੀ ਸਮਗ੍ਰੀ ਦਿਤੀ। ਗੁਰਮੁਖੀ ਅਖਰ, ਤੇ ਗੁਰਮੁਖਾਂ ਵਾਲੀ ਸਰਬ ਸਾਂਝੀ ਸਰਲ ਤੇ ਵਿਸ਼ਾਲ ਖਾਲਸਈ ਬੋਲੀ ਦਿਤੀ, ਸਭ ਤੋਂ ਸਾਦੇ ਸੁਖੈਨ ਵਿਆਕਰਨੀ ਅਸੂਲਾਂ ਦੇ ਅਧਾਰ ਉਤੇ ਗੁਰਬਾਣੀ ਅਤੇ ਪ੍ਰਮਾਣੀਕ ਬਾਣੀਆਂ ਵਿਚ ਸਾਹਿਤ ਅਤੇ ਫਿਲਾਸਫੀ ਦੇ ਅਮਰੀ ਸੋਮੇ ਬਣਾ ਦਿਤੇ। ਪਰ ਭਾਈ ਮਨੀ ਸਿੰਘ ਜੀ ਤੋਂ ਬਾਦ ਇਨ੍ਹਾਂ ਸੋਮਿਆਂ ਦੀ ਵਰਤੋਂ ਸਿਖ ਵਿਦਵਾਨਾਂ ਨੇ ਘਟ ਹੀ ਕੀਤੀ। ਵੇਦਾਂਤੀਆਂ ਦੇ ਗ੍ਰੰਥਾਂ ਦੀ ਖਿਚ ਜ਼ਿਆਦਾ ਰਹੀ। ਬੜੇ ਬੜੇ ਪੰਡਤ ਹੋਏ ਪਰ ਇਨ੍ਹਾਂ ਦਾ ਗੁਰਬਾਣੀ ਦਾ ਬੋਧ, ਕੰਮਜ਼ੋਰ ਅਤੇ ਆਤਮਕ ਕਮਾਈਆਂ ਵਲੋਂ ਲਿਸਾ ਹੀ ਰਹਾ। ਜੇਹੜੇ ਬ੍ਰਹਿਮ ਗਿਆਨੀ ਸਿੰਘ ਸੂਰਬੀਰ ਸਮੇਂ ਸਮੇਂ ਹੋਏ ਉਨ੍ਹਾਂ ਨੇ ਕਲਮ ਹੀ ਘਟ ਚੁਕੀ।

ਅਜ ਕਲ ਕਈ ਵਿਦਵਾਨ ਅੰਗ੍ਰੇਜ਼ੀ ਵਿਚ ਮਾਹਰ ਹੋਕੇ ਅੰਗ੍ਰੇਜ਼ੀ ਦੇ ਕੁਝ ਨਿਕੰਮੇ ਟੀਕਿਆਂ ਰਾਹੀਂ ਗੁਰਬਾਣੀ ਦਾ ਰਸ ਲੈਣਾ ਚਾਹੁੰਦੇ ਹਨ। ਸਾਡੇ ਸਮਕਾਲੀ ਲੇਖਕਾਂ ਵਿਚੋਂ ਸ੍ਰੀ ਭਾਈ ਸਾਹਿਬ ਰਣਧੀਰ ਸਿੰਘ ਜੀ ਪਹਿਲੇ ਲੇਖਕ ਹਨ ਜਿਨ੍ਹਾਂ ਨੇ ਆਪਣੀ ਲੇਖਣੀ ਵਿਚ ਨਿਰੋਲ ਗੁਰਬਾਣੀ ਜਾਂ ਪ੍ਰਮਾਣੀਕ ਬਾਣੀ ਦੀ

ਭਾਸ਼ਾ ਵਰਤੀ ਹੈ। ਆਪਣੀ ਕਵਿਤਾ ਵਿਚ ਆਪ ਨੇ ਕਈ ਐਸੇ ਲਫ਼ਜ਼ਾਂ ਵਿਚ ਨਵੀਂ ਰੂਹ ਫੂਕੀ ਹੈ, ਜਿਨ੍ਹਾਂ ਦੇ ਭਾਵ ਸਾਡੀ ਸਮਝ ਵਿਚ ਫਿਕੇ ਪੈ ਚੁਕੇ ਸਨ, ਕਿਉਂਕਿ ਨਾ ਅਸੀਂ ਉਨ੍ਹਾਂ ਨੂੰ ਅਪਣੀ ਬੋਲਚਾਲ ਵਿਚ ਵਰਤਦੇ ਹਾਂ ਨਾ ਲੇਖਣੀ ਵਿਚ। ਕੁਝ ਟੂਕ ਮਾਤ੍ਰ ਪ੍ਰਮਾਣ ਦੇਣਾਂ ਦਿਤੇ ਹਨ:–

| ਸ਼ਬਦ | ਗੁਰਬਾਣੀ ਜਾਂ ਪ੍ਰਮਾਣੀਕ ਬਾਣੀ ਵਿਚੋਂ | ਜੋਤਿ-ਵਿਗਾਸ ਵਿਚੋਂ |
|---|---|---|
| ਅਨਰਾਉ | "ਨਾਨਕ ਕੈ ਮਨਿ ਇਹੁ ਅਨਰਾਉ ॥" ਸੁਖਮਨੀ | ਇਹ ਅਨੁਰਾਉ ਹੈ ਮੋਮ ਹਿਰਦੇਲਿਆਂ ਦਾ। ੫੭੯ |
| ਕੋਰ | 'ਦੀਜੈ ਪ੍ਰਾਨ ਅਕੋਰ ॥" | ਪ੍ਰਾਨ ਅਕੋਰ ਭੀ ਜਾਨ ਨ ਛੋਰ ਹੋਵੇ, ਥਾਲ਼ ਥਲ ਕੇ ਨੈਣ ਮਮੋਲਿਆਂ ਦਾ ੧੬ |
| ਸਦਨ | "ਬਿਨ ਸੇ ਸਦਨ ਸਭ ਕਰ ਸਮਝੈ ॥ ਪਾ: ੧੦ | ਬਦੀ ਖਾਨੜੇ ਬੰਦਗੀ ਸਦਨ ਦਿਸਨਿ ॥ ੫੭੨ |
| ਮੁਸ਼ਤਾਕ | ਨੈਣ ਪਸੰਦੇ ਸੋਖਿ ਪੇਖਿ ਮੁਸਤਾਕ ਭਈ ॥ ਆਸਾ ਮ: ੫ | "ਚਾਕ ਪਾਕ ਮੁਸ਼ਤਾਕ ਗੁਰਪ੍ਰੀਤੀਆਂ ਦੇ" |
| ਗੋਸ਼ੇ | "ਗੁਰਮੁਖ ਗੋਸ਼ਨਸ਼ੀਨੀ ਰਹਿਣਾ ॥" ਭਾਈ ਗੁ: ਜੀ | "ਤਖ਼ ਛੁੱਟਣੇ ਬੈਠ ਗੁਰ ਗੁਵਾ ਗੋਸ਼ੇ ॥" ੫੦ |
| ਮੰਦਲੁ | "ਮੰਦਲੁ ਨਾ ਬਾਜੈ ਨਟ ਪੈ ਸੂਤਾ, ਕਬੀਰ ਅਨਮੜਿਆ ਮੰਦਲ ਬਾਜੈ ॥" ਨਾ: | "ਮੰਦਲ ਵਜਵਾਕੇ ਗਾਵਾਇਆ ॥" |

ਲਹਿਰ ਲਹਿਰ ਠਹਿਰ ਠਹਿਰ, ਕਲੇਜੇ ਚੁਭੀ ਪਿਆਰ ਦੀ ਗੁਦ-ਗੁਦੀ ਵਾਂਗ ਭਾਈ ਸਾਹਿਬ ਜੀ ਦੀ ਕਵਿਤਾ ਦੀ ਰਵਾਨੀ ਸੁਤੇ-ਸਵ੍ਰਤ ਹੀ ਸੁਰੀਲੀ ਹੰਸ ਚਾਲੇ ਟੁਰੀ ਜਾ ਰਹੀ ਹੈ। ਮਾਨੋਂ ਕੋਈ ਜੀਉਂਦਾ ਜਾਗਦਾ ਬੋਲਦਾ ਨਚਦਾ ਹਸਦਾ ਗੁਝਾ ਰੁਝਾ ਰਸ ਅਪਣੀਆਂ ਖੁਸ਼ੀਆਂ ਡੋਹਲਦਾ, ਰੋਸ਼ਨੀ ਖਲੇਰਦਾ, ਆਪਣਾਂ ਰਾਜ਼ ਭਾਵ ਆਪ ਹੀ ਖੋਹਲਦਾ ਦਬੀ ਪੈਰੇ ਟੁਰਿਆ ਜਾਂਦਾ ਹੈ। ਕਿਤੇ ਕਿਤੇ ਇਹ ਇਤਨਾਂ ਤੀਖਨ ਇਤਨਾ ਸੋਹਲ ਤੇ ਨਾਜ਼ਕ ਹੋ ਟੁਰਦਾ ਹੈ ਮਾਨੋ ਪਹਿਲੀਆਂ ਪਿਆਰ ਜਫੀਆਂ ਵਾਂਗ ਅਪਣੀ ਆਹਟ ਤੋਂ ਆਪ ਡਰਦਾ ਹੈ ਮਤਾਂ ਕੋਈ ਤੜਫਦੀਆਂ ਜਿੰਦਾਂ ਦੀ ਖੁਸ਼ੀ ਨਾ ਤਕ ਲਏ। ਕਿਤੇ ਕਿਤੇ ਅਣਭੋਲ ਹੀ ਡੂੰਘੇ ਪਿਆਰ ਦੀ ਚੀਖ ਜਹੀ ਨਿਕਲ ਜਾਂਦੀ ਹੈ, ਜਿਸ ਨੂੰ ਸੁਣ ਕੇ ਪੱਥਰ ਕੰਬ ਜਾਂਦੇ ਹਨ, ਤੇ ਪਵਨਾਂ ਸਹਿਮ ਵਿਚ ਠਹਿਰ ਜਾਂਦੀ ਹੈ*

ਬੂੰਦ ਸੁਆਂਤਕੀ ਰਸ ਪਿਰੀ ਦਰਸ਼ਨਾਂ ਦੇ, ਅਮੀ ਚੁਆਂਤਕੀ ਚਿਤ ਚਾੜ੍ਹਿਕੋਲਿਆਂ ਦਾ ॥
ਨੂਰ ਕ੍ਰਾਂਤਕੀ ਬਦਨ ਮੁਖ ਸਦਨੀਆਂ ਦੇ, ਸੁਅਰਨ ਮਾਤਕੀ ਬਰਨ ਰਵ ਠਠੋਲਿਆਂ ਦਾ ॥
ਸੂਰ ਨੂਰਾਂਤਕੀ ਛਬਿ ਚੰਦ ਮੁਖੜੀਆਂ ਦੀ, ਜੋਤਿ ਕ੍ਰਾਂਤਕੀ ਜਲਵ ਜੜ੍ਹੋਲਿਆਂ ਦਾ ॥
ਅਜਰ ਜ੍ਰਾਂਤਕੀ ਜ੍ਰਾਂਦ ਵਤ ਜਿਗਰੀਆਂ ਦੀ, ਦਿਲ ਰੀਝ੍ਰਾਂਤਕੀ ਅਲਖ ਲਖੋਲਿਆਂ ਦਾ ॥

ਤਾਰਿਆਂ ਦੀ ਛਾਵੇਂ ਜਿਵੇਂ ਕੋਈ ਕਿਸ਼ਤੀ ਤ੍ਰਿਛਲਦੀ ਉਮਲਦੀ ਬਿਨਾਂ ਚਪੂਆਂ ਦੇ ਤੁਰੀ ਜਾਂਦੀ ਹੈ, ਨਾ ਠਹਿਰਦੀ ਨਾ ਡੁਬਦੀ। ਤਿਵੇਂ ਹੀ ਜੋਤ-ਵਿਗਾਸ ਦੀ ਕਵਿਤਾ ਸ਼ਾਂਤ ਮੀਤ ਰਿਦੀ ਵਾਂਗ ਟੁਮਕੇ ਟੁਮਕੇ ਅਛੋਤ ਹੀ ਬਿਜਲੀਆਂ ਕੇਰਦੀ, ਕਰੀਬਨ ਤਿਨ ਹਜ਼ਾਰ ਸਤਰਾਂ ਇਕੋ ਲੈਅ, ਇਕੋ ਹੀ ਛੰਦ-ਹਿਲੋਲੀ (Rhythm) ਇਕੋ ਹੀ ਚਿਤ੍ਰ-ਸ਼ਿਲਪੀ ਇਕੋ ਹੀ ਰਸ-ਰੰਗ ਵਿਚ ਸਹਿਜ ਸੁਭਾਇ ਨਿਭ ਗਈ ਹੈ। ਸੰਸਾਰ

*For poems to have beauty of style is not enough, they must have pathos also, and lead at will the hearers. Horace.

ਦੇ ਕਿਸੇ ਭੀ ਕਵੀ ਨੇ ਤੀਹਾਂ ਜਾਂ ਚਾਲੀਆਂ ਤੋਂ ਵਧੀਕ ਸਤਰਾਂ ਵਿਚ ਪਿੰਗਲ ਤੇ ਅਲੰਕਾਰ ਇਉਂ ਨਹੀਂ ਨਿਭਾਇਆ। ਆ ਮੁਹਾਰੇ ਭੂੰਨਾ ਪੰਜਾਬੀ, ਫ਼ਾਰਸੀ, ਪ੍ਰਾਕ੍ਰਿਤ, ਸੰਸਕ੍ਰਿਤ, ਮੈਥਲੀ, ਅਪਭ੍ਰੰਸ਼ ਬ੍ਰਿਜ ਭਾਸ਼ਾ ਅਰਬੀ ਤੇ ਕਿਤੇ ਕਿਤੇ ਅੰਗ੍ਰੇਜ਼ੀ ਦੇ ਭੀ ਲਫ਼ਜ਼ ਅਚੇਤ ਹੀ ਨਿਰਾਲੇ ਗੁਰਮੁਖੀ ਪਹਿਰਾਵਿਆਂ ਵਿਚ ਸਜਾ ਸਜਾ ਅੰਕਿਤ ਕਰ ਗਏ ਹਨ।

ਸੋਹਲ ਭਾਵਾਂ ਲਈ ਸੋਹਲ ਸ਼ਬਦ ਵਰਤੇ ਗਏ ਹਨ। ਮੋਹਣੀਆਂ ਮਸਤੀਆਂ ਲਈ ਮਿੱਠੇ ਮਿੱਠੇ ਪਿਆਰੇ ਪਿਆਰੇ ਲਫ਼ਜ਼ ਚਿਤ੍ਰੇ ਗਏ ਹਨ. ਜੋਤਿ-ਅਭਿਆਸੀ ਰੰਗਾਂ ਦਾ ਜਮਾਲ ਸ਼ਹੀਦੀਆਂ ਦਾ ਜਲਾਲ ਝਮਕਦੇ ਝਲਕਦੇ ਤੇਜਸ੍ਵੀ ਲਿਸ਼ਕਾਂ ਮਾਰਦੇ ਅਖਰਾਂ ਵਿਚ ਹੈ। ਲਿਵ-ਲੋਰੀਆਂ ਦੀਆਂ ਮਸਤ ਹਿਲੋਰੀਆਂ ਝੂੰ ਝੂੰ ਕਰਦੀਆਂ ਝੂਮ ਝੂਮ ਝੂਟਦੀਆਂ ਸ਼ਬਦ-ਝੂਟਣੀਆਂ ਵਿਚ ਝੂਟ ਰਹੀਆਂ ਹਨ। ਦਰਦ-ਰਿਵਾਣੀਆਂ, ਬਿਰਹੋਂ ਕੁਰਲਾਣੀਆਂ ਕੂਕਾਂ ਅਖਰਾਂ ਵਿਚੋਂ ਹੀ ਕੂਕ ਕੂਕ ਉਠਦੀਆਂ ਹਨ। ਕੀਰਤਨ ਮੰਡਲ ਦਾ ਨਜ਼ਾਰਾ ਖਿਚਦਿਆਂ ਢੋਲਕੀ ਦੀ ਠਣਕਠੋਰ, ਦੀ ਅਵਾਜ਼ ਇਉਂ ਦਰਸਾਈ ਹੈ ਕਿ ਢੋਲਕੀ ਦੀ ਧੁਨੀ ਬਿਨ ਸੁਣੇ ਹੀ ਕੰਨਾਂ ਵਿਚ ਗੂੰਜ ਉਠਦੀ ਹੈ।

(੧) ਨਿਮਖ ਠੋਰ ਤੇ ਢੋਲਕੀ ਠਣਕ ਉਠੀ, ਠਣਕਣ ਠਣਕਿਆ ਠੁਣਕ ਠੁਣਕੋਲਿਆਂ ਦਾ ॥
(੨) ਗੈਬੋਂ ਸੁਣੀ ਛਣਕਾਰ ਧੁਨ ਛੈਣਿਆਂ ਦੀ, ਛਣਕਣ ਛਣਕਿਆ ਛਣਕ ਛਣਕੋਲਿਆਂ ਦਾ ॥
(੩) ਭੀਠ ਮੀਠ ਮਜੀਠ ਰੰਗੀਠੀਆਂ ਦੀ, ਮਨ ਮਗਨੀਠ ਮਜਨੀਠ ਮਜਨੋਲਿਆਂ ਦਾ ॥
(੪) ਮੇਰੀ ਸਭ ਰੋਮਾਵਲੀ ਰੁਮਕ ਉਠੀ, ਰਹਿਆ ਹੋਸ਼ ਨਾਂ ਅਖ ਝਮਕੋਲਿਆਂ ਦਾ ॥
(੫) ਝੂਲੇ ਝੂਲਣੇ ਇਸ਼ਕ ਪੰਘੂੜਿਆਂ ਦੇ, ਲਹਿਰਾ ਲੁਟਿਆ ਲੋਰ ਖਟੋਲਿਆਂ ਦਾ ॥
(੬) ਘੂੰਮਰ ਘੁੰਬਰਾਂ ਝੁੰਮਰਾਂ ਪਾਇ ਝੂਮਣ, ਝੂਮਰ ਝੂਮਿਆਂ ਝੂਮ ਝਮੋਲਿਆਂ ਦਾ ॥
ਪਈ ਧੂਮ ਸਾਰੇ ਰੁਣ ਝੁਣੂਮੀਆਂ ਦੀ, ਧੂਮਰ ਧੁੰਮਿਆਂ ਧੁੰਮ ਧੁੰਮੋਲਿਆਂ ਦਾ ॥

ਆਪਦੀ ਕਲਾ ਕੌਸ਼ਲ ਦੇ ਅਚੂਕ ਪ੍ਰਮਾਣ ਥਾਂ ਥਾਂ ਮਿਲਣਗੇ। ਕਿਤਿਓਂ ਭੀ ਇਸ ਪ੍ਰੇਮ-ਪੁਸ਼ਪਾਵਲੀ ਨੂੰ ਖੋਲ ਲਓ, ਜੀਵਨ-ਰੌ ਉਛਲ ਉਛਲ ਪੈਂਦੀ ਹੈ। ਅਣਤੋਲ ਜਹੀ ਸੁੰਦਰਤਾ ਦੀ ਬੇਪਰਵਾਹ ਸੁਗੰਧੀ ਨਿਰੰਤਰ ਵੇਗ ਵਿਚ ਲਪਟਾਂ ਖਲੇਰਦੀ ਜਾਂਦੀ ਹੈ ਇਹੋ ਜਹੇ ਅਦਭੁਤ ਮਹਾਂਕਵਜ ਦਾ ਧਨੀ ਸਾਡੇ ਦੇਸ ਵਿਚ ਪਿਛਲੀਆਂ ਦੋ ਸਦੀਆਂ ਵਿਚ ਨਹੀਂ ਹੋਇਆ।

ਅੰਙਣੇ ਦੀ ਖੇਡ ਵਿਚ ਆਤਮਕ ਮੌਜਾਂ ਦੀਆਂ ਓਹ ਗਲਾਂ ਹਨ ਜੇਹੜੀਆਂ ਕੋਈ ਦਸਣ ਲਗੇ ਤਾਂ ਅੰਦਰ ਧਾੜ ਧਾੜ ਉਠਦੀਆਂ ਹਨ ਪਰ ਜ਼ਬਾਨ ਤੇ ਆਕੇ ਰੁਕ ਜਾਂਦੀਆਂ ਹਨ। ਜ਼ਬਾਨ ਬੇਜ਼ਬਾਨੀ ਖੁਮਾਰੀ ਦੀ ਝੂਮ ਨਾਲ ਵਿਸਮਾਦ-ਚੁਪ ਵਿਚ ਰਸ-ਲੀਨ ਹੋ ਜਾਂਦੀ ਹੈ।

ਕੋਮਲ ਤੋਂ ਕੋਮਲ ਅਖਰ, ਸੂਖਮ ਤੋਂ ਸੂਖਮ ਭਾਵ, ਮਧੁਰ ਤੋਂ ਮਧੁਰ ਧੁਨੀਆਂ ਸੰਗੀਤ ਭਰੀ ਲੈਆਂ ਵਿਚ, ਠੁਮ ਠੁਮ ਠੁਮ ਠੁਮ ਕਰਦੀਆਂ ਕਾਵਿਯ ਕਮਾਲ ਦੇ ਚਿਤ੍ਰ-ਬਿਚਿਤ੍ਰੀ ਰੰਗਾਂ ਵਿਚ ਇਉਂ ਓਤ ਪੋਤ ਖੜੀਆਂ ਹਨ ਜਿਵੇਂ ਸਾਰੇ ਗਗਨ-ਮੰਡਲ ਦੀਆਂ ਜਲ ਅਪਸਰਾਂ ਕਮਲ ਦੀ ਗੋਦ ਵਿਚ ਨਚਦੀਆਂ ਨਚਦੀਆਂ, ਮਧਮ ਮਧਮ ਟੇਪੇ ਘੂੰਮਰ ਪਾਉਂਦੀਆਂ, ਅਚੇਤ ਹੀ ਕਿਸੇ ਅਗੰਮੀ ਪ੍ਰੇਮ-ਸ੍ਨੇਹ ਦੀਆਂ ਬੱਧੀਆਂ, ਅਟਕ ਗਈਆਂ ਹੁੰਦੀਆਂ ਹਨ। ਅਤੇ ਇਸ ਰੂਪ ਛਬੀ ਨੂੰ ਵੇਖ ਕੇ ਸੰਗੀਤ ਭੀ ਚੁਪ ਹੋ ਗਿਆ ਹੁੰਦਾ ਹੈ।

ਸ੍ਰੀ ਭਾਈ ਸਾਹਿਬ ਜੀ ਦੀ ਕਵਿਤਾ ਦੀ ਰਚਨਾ-ਸ਼ੈਲੀ (Style) ਭੀ ਇਕ ਨਵ ਭਾਵ-ਪ੍ਰਕਾਸ਼ਕ ਪ੍ਰਤਿਭਾ (Creative genius) ਦੀ ਬੇਨਜ਼ੀਰ ਮਿਸਾਲ ਹੈ। ਲਫ਼ਜ਼ਾਂ ਨੂੰ ਬੜੀਆਂ ਹੀ ਆਸਾਰ ਭਰੀਆਂ ਤੇ ਨਜ਼ਾਕਤ ਭਰੀਆਂ ਮਰੋੜੀਆਂ ਨਾਲ ਗੀਤ-ਲੋਰੀਆਂ ਵਿਚ ਗੁੰਦ ਗੁੰਦ ਕੇ ਇਕ ਅਸੀਮ ਪੁਸ਼ਪ ਮਾਲਾ ਵਿਚ ਪ੍ਰੋ ਦਿਤਾ ਹੈ, ਆਪਦੀ ਉਤਪਾਦਕ ਅਤੇ ਉਜਲ ਸੁਰਤੀ ਨੇ, ਸ਼ਬਦ-ਰੂਪਿਆਂ ਦੇ ਨਵੇਂ ਤੋਂ ਨਵੇਂ ਸ਼ਿੰਗਾਰਾਂ ਵਿਚ, ਬੜੇ ਹੀ ਆਭਾ ਪੂਰਤ ਅਖਰ ਰਚੇ ਹਨ। ਉਨ੍ਹਾਂ ਨੂੰ ਵਿਸਰੀਆਂ ਕਬਰਾਂ ਵਿਚੋਂ ਕਢਕੇ ਇਕ ਛੁਪੀ ਲਤੀਫ਼-ਕਾਂਤੀ (Graceful lustic, ਦੇ ਪਹਿਰਾਵੇ ਵਿਚ ਨਵਾਂ ਤੇਜਸ੍ਵੀ ਤੇ ਬਲਸ਼ਾਲੀ ਜਨਮ ਦਿਤਾ

ਹੈ। ਸਾਡੇ ਗੁਰਦੇਵ ਪਿਤਾ ਜੀ ਨੇ, ਗੁਰਭਗਤਾਂ ਨੇ ਅਤੇ ਬ੍ਰਹਿਮਗਿਆਨੀ ਗੁਰਸਿਖਾਂ ਨੇ ਭੀ ਇਉਂ ਸਾਡੀ ਅਰਸ਼ੋਂ ਉਤਰੀ ਭਾਸ਼ਾ ਦਾ ਕੇਂਦਰ ਸਾਰੇ ਹਿੰਦੁਸਤਾਨ ਦਾ ਮਾਤ੍ਰੀ ਕੇਂਦਰ ਬਨਾਉਣ ਲਈ ਸ਼ਬਦ-ਰਚਨਾਂ ਦੀਆਂ ਬੜੀਆਂ ਮਿਠੀਆਂ ਮਿਠੀਆਂ ਮਿਸਾਲਾਂ ਦਿਤੀਆਂ ਹਨ। ਟੂਕ ਮਾਤ੍ਰ ਕੁਝ ਪ੍ਰਮਾਣ ਇਹ ਹਨ।

| | | | | | | | | | |
|---|---|---|---|---|---|---|---|---|---|
| ਗੁਰੂ ਸਾਹਿਬਾਂ ਦੀ ਅਕਾਲੀ-ਬਾਣੀ ਵਿਚੋਂ | ਮੁਘਨਾਂ<br>ਘੁਘਨਾਂ<br>ਸੁਘਨਾਂ<br>ਅਘਨਾਂ<br>ਭੁ ਘਨਾ | ਟੀਕ<br>ਝੀਕ<br>ਕੀਕ<br>ਢੀਕ<br>ਈਕ | ਵੜਫਾ<br>ਛ੍ਰਿਪਫਾ<br>ਨਿਮਖਫਾ<br>ਬਸਫਾ<br>ਤੜਫਾ<br>ਨਿਮਖਫਾ | ਜਪਤਾ<br>ਕਵਿਤਾ<br>ਰਮਤਾ<br>ਲੁਭਿਤਾ<br>ਭਟਤਾ<br>ਸਰਨਤਾ<br>ਤੁਮਨਤਾ | ਸੁਨਬਈ<br>ਫਿਰਬਈ<br>ਮਬਈ<br>ਰਾਬਈ<br>ਤਜਬਈ | ਮੁੰਦ<br>ਸਲੂੰਦ<br>ਮੁੰਦ<br>ਭੂੰਦ<br>ਪੁੰਦ<br>ਵੂੰਦ | ਮਨਛੇ<br>ਬਨਛੇ<br>ਛ੍ਰਿਪਛੇ<br>ਤਿਨਛੇ<br>ਉਰਛੇ | ਚੰਡਈਆ<br>ਰਮਈਆ<br>ਰਖਈਆ<br>ਪਰਈਆ<br>ਪਈਆ<br>ਲਗਾਈਆ |
| ਭਗਤਾਂ ਦੀ ਬਾਣੀ ਵਿਚੋਂ | ਸਾਂਤੀਗੋ<br>ਹਾਡੀਗੋ<br>ਸੀਗਗੋ<br>ਹੀਗਗੋ<br>ਰਹਾਉਗੋ | ਭਰਮੀਅਲੇ<br>ਰਾਖੀਅਲੇ<br>ਕਾਟੀਅਲੇ<br>ਬੇਧੀਅਏ<br>ਪਉਦ.ਆ<br>ਛਾਡੀਅਲੇ | ਅਨਾਨਾਂ<br>ਪ੍ਰਾਨਾਨਾਂ<br>ਧਿਆਨਾਨਾਂ<br>ਜਾਨਾਨਾਂ<br>ਅਭਿਮਾਨਾਂਨਾਂ<br>ਮਥਾਨਾਂਨਾਂ<br>ਮਨਾਂਨਾਨਾਂ | ਕੋਪਿਲਾ<br>ਬੀਠਲਾ<br>ਰੰਝਿਲਾ<br>ਹੰਝਿਲਾ<br>ਅਪਾਰਲਾ<br>ਪਿਛਪਾਰਲਾ | ਬੈਰਾਗੀਅੜੇ<br>ਦਣਾਹੰਬੇ<br>ਕੂੰਜੜੀਆਂ<br>ਮਚਿੰਦੜੀਆਂ | | | | |
| ਭਾਈ ਗੁਰਦਾਸ ਜੀ ਦੀ ਬਾਣੀ ਵਿਚੋਂ | ਥੀਵਣਾ<br>ਰੰਗੀਵਣਾ<br>ਅਲੀਵਣਾ<br>ਭਰਮੀਵਣਾ<br>ਪਰੀਵਣਾ | ਲਿਵਘੀਣੀ<br>ਲਾਖੀਣੀ<br>ਆਵੀਣੀ<br>ਪਤੀਣੀ<br>ਰੰਗੀਣੀ<br>ਮਸਕੀਣੀ | ਅਭਿਰਿਠਾ<br>ਅਣਡਿਠਾ<br>ਬਹਿਠਾ<br>ਪਛਿਠਾ<br>ਬਰਿਠਾ | ਮਹੇਸ਼ਰ<br>ਮੁਕਤੇਸ਼ਰ<br>ਲਖੇਸ਼ਰ<br>ਲੁਮੇਸ਼ਰ<br>ਜੁਗੇਸ਼ਰ | ਭੋਭਲ–ਭੂਸੇ<br>ਅੰਦਰ–ਲੂਸੇ<br>ਧਕੇ–ਧੂਕੇ<br>ਈਸੇ–ਮੂਸੇ<br>ਹੇਰਤ–ਹੂਸੇ<br>ਖੇਚਲ–ਖੂਸੇ<br>ਡਾਗ–ਡੰਗੂਸੇ | ਚੰਗੇਰੇ<br>ਹੇਰੇ<br>ਭਲੇਰੇ<br>ਅਨੇਰੇ<br>ਵਸੇਰੇ | | | |
| ਭਾਈ ਸਾਹਿਬ ਰਣਧੀਰ ਸਿੰਘ ਦੀਆਂ ਰਚਨਾ "ਜੋਤ-ਵਿਗਾਸ" ਅਤੇ "ਦਰਸ਼ਨ ਝਲਕਾਂ" ਵਿਚੋਂ | ਤਰਸੇ ਜੇ<br>ਕਮਲੇ ਜੇ<br>ਚਰਨੇ ਜੇ<br>ਮੁਖੜੇ ਜੇ<br>ਮੁਸਕੇ ਜੇ | ਉਪਚਾਰੜੀਆਂ<br>ਫੁਲਕਾਰੜੀਆਂ<br>ਨਿਹਾਰੜੀਆਂ<br>ਸ਼ਿੰਗਾਰੜੀਆਂ<br>ਵਿਸਾਰੜੀਆਂ | ਸੁਰਤੇਨੜੀਏ<br>ਪੰਧੇਨੜੀਏ<br>ਰੰਗੇਨੜੀਏ<br>ਸੰਮੇਨੜੀਏ<br>ਪਿਕਬੇਨੜੀਏ | ਗੁਰਮਤੱਲਿਆਂ ਦਾ<br>ਰੂਪੋਲਿਆਂ ਦਾ<br>ਪ੍ਰਗਟੋਲਿਆਂ ਦਾ<br>ਸਿਫਤੋਲਿਆਂ ਦਾ<br>ਠਰੋਲਿਆਂ ਦਾ | ਅਤੋਲੜਾ<br>ਅਗੰਮਿਲੜਾ<br>ਜਨਮੇਲੜਾ<br>ਜੋਤੀਏ<br>ਵਣਸੇਤੀਏ<br>ਹੁਸਨੇਤੀਏ | ਬਲਾਰੇ<br>ਸੁਰਾਰੇ<br>ਕਠਨਾਰੇ<br>ਉਜੀਆਰੇ<br>ਪੁਜਾਰੇ | ਠਰਾਲਾ<br>ਮੁਸ਼ਕਾਲਾ<br>ਬਿਸਮਾਲਾ<br>ਕੇਸਾਲਾ<br>ਸਿਤਾਲਾ | |

*ਕਲਾ ਕੌਸ਼ਲੀ ਸਾਹਿਤਕ ਜਾਂ ਆਤਮਕ ਹਸਤੀਆਂ ਦਾ ਆਵੇਸ਼ ਇਞਾਣੀ ਸੁੰਦਰਤਾ ਵਾਂਗ ਬੜਾ ਹੀ

*(1) Genius is inconsiderate self-relying and like unconsious beauty, without any intention to please. I. M. W, Se.

(2) It is the curse of talent that though it works more surely and persistantly then genius, it reaches no goal, while genius hovering for long on the summit of the ideal, looks round smiling far. Schumann.

ਲੀਲਾਮਈ ਤੇ ਚਮਤਕਾਰੀ ਹੁੰਦਾ ਹੈ। ਭਾਈ ਸਾਹਿਬ ਜੀ ਦੀ ਸ਼ਬਦ-ਚਿਤ੍ਰਨ ਸ਼ਕਤੀ ਬੜੀ ਬਿਸਮਾਦ ਜਨਕ ਹੈ। ਜਿਉਂ ਜਿਉਂ ਕਲੋਲਿਤ ਚਾਲੇ ਮਸਤ-ਮਤਵਾਰੇ ਸ਼ਬਦ ਵਲ਼ਗਣ ਖਾਂਦੇ ਜਾਂਦੇ ਹਨ ਤਿਉਂ ਤਿਉਂ ਅਪਣਾ ਭਾਵ ਆਪ ਹੀ ਸਪਸ਼ਟ ਕਰੀ ਜਾਂਦੇ ਹਨ। ਹਰ ਇਕ ਲਫ਼ਜ਼ ਆਪਣਾ ਘੁੰਘਟ ਚਾ ਕੇ ਆਪਣੇ ਅੰਗ ਅੰਗ ਦੀ ਵਾਕਫੀਅਤ ਕਰਾ ਦਿੰਦਾ ਹੈ ਦੇਖੋ:-

ਗਗਨ ਮੰਡਲ ਵਿਚਿ ਧਨੁਖ ਚੜ੍ਹਾਕੇ, ਗਮਕਾਇਆ ਮੰਦਲੇਜੇ ਨੂੰ ॥ ੧੧
ਮੰਦਲ ਵਜਵਾਕੇ ਗਾਵਾਇਆ, ਧੁਨ ਅਨਹਦ ਤੂਰੇਜੇ ਨੂੰ ॥ ੧੨
ਅਨਹਦ ਤੂਰ ਧੁਨੀ ਮਨ ਮੋਹਿਆ, ਸੁਣਿ ਕੀਰਤਨ ਅਚਰੇਜੇ ਨੂੰ ॥

ਪਹਿਲੀ ਸਤਰ ਵਿਚ ਮਟੇਰੀ ਵਾਲਾ ਲਫ਼ਜ਼ ਮੰਦਲੇਜੇ ਹੈ। ਅਗਲੀ ਸਤਰ ਦੇ ਆਰੰਭ ਵਿਚ ਹੀ ਪਤਾ ਲਗ ਜਾਂਦਾ ਹੈ ਕਿ "ਮੰਦਲ" ਸ਼ਬਦ ਤੋਂ ਬਣਿਆ ਹੈ। ਗੁਰਬਾਣੀ ਦੇ ਅਭਿਆਸੀ ਜਾਣਦੇ ਹਨ ਕਿ ਇਸ ਦਾ ਅਰਥ "ਮ੍ਰਿਦੰਗ ਹੈ" ਨਹੀਂ ਤਾਂ ਕਵਿਤਾ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਕੋਈ ਵਜਣ ਵਾਲੀ ਚੀਜ਼ ਹੈ। ਇਸ ਦੀ ਧੁਨ ਅਨਹਦੀ ਧੁਨ ਦੇ ਪ੍ਰਮਾਣ ਪੂਰਵਿਕ ਲਈ ਗਈ ਹੈ। ਏਸੇ ਤਰਾਂ ਤੂਰੇਜੇ ਲਫ਼ਜ਼ ਦਾ ਮੂਲ ਤੂਰ ਅਗਾਹਾਂ ਸਪਸ਼ਟ ਹੋ ਜਾਂਦਾ ਹੈ।

ਜਿਨਾਂ ਨੇ ਸ੍ਰੀ ਭਾਈ ਸਾਹਿਬ ਜੀ ਦੇ ਬੇ ਅਸੂਲੋ-ਖਿਆਲ ਖੰਡਨੀ (Critical) ਲੇਖ ਪੜ੍ਹੇ ਹਨ, ਉਨ੍ਹਾਂ ਨੂੰ ਇਉਂ ਪ੍ਰਤੀਤ ਹੋਇਆ ਹੋਸੀ ਕਿ ਆਪ ਵਰਗਾ ਤੀਖਨ, ਬੇ-ਖੌਫ ਤੇ ਬਲਿਹਾਜ ਸਮਾਲੋਚਕ ਭੀ ਕੋਈ ਨਹੀਂ। ਜਿਨ੍ਹਾਂ ਨੇ ਆਪ ਜੀ ਦੇ ਸਤਸੰਗ ਤੋਂ ਗੁਰੂ ਸ਼ਰਨ ਪ੍ਰਾਪਤ ਕਰਨੀ ਚਾਹੀ ਉਨ੍ਹਾਂ ਡਿਠਾ ਹੋਸੀ ਕਿ ਆਪ ਜੀ ਨਾਲੋਂ ਵਧੀਕ ਗੁਰਮਤ ਅਸੂਲਾਂ ਵਿਚ ਤੱਤਪਰ ਭੀ ਕੋਈ ਨਹੀਂ–ਅਤੇ ਡਿਗਦੀਆਂ ਢਹਿੰਦੀਆਂ ਮਲੀਨ ਤੋਂ ਮਲੀਨ ਰੂਹਾਂ ਨੂੰ ਧੰਨ ਧਾਮ ਜਾਨ ਪ੍ਰਾਨ ਅਰਪ ਅਰਪ ਸਤਿਗੁਰਾਂ ਦੀ ਸ਼ਰਨ ਲਿਆਉਣ ਦੀ ਪ੍ਰੇਰਨਾਂ ਵਿਚ ਅਥਕ ਭੀ ਕੋਈ ਨਹੀਂ। ਜਿਨ੍ਹਾਂ ਨੇ ਆਪ ਜੀ ਨਾਲ ਸਭ ਰਿਸ਼ਤਿਆਂ ਸਿਰ ਰਿਸ਼ਤਾ--'ਗੁਰਮਤ-ਪ੍ਰੇਮ-ਰਿਸ਼ਤਾ' ਪਾਇਆ ਉਨ੍ਹਾਂ ਨੇ ਡਿਠਾ ਹੋਸੀ ਕਿ ਆਪ ਤੋਂ ਵਧ ਪੁਜ ਕੇ ਪ੍ਰੇਮ ਕਰਨ ਨੂੰ ਸਮਰਥ ਭੀ ਕੋਈ ਨਹੀਂ।

ਜਦ ਕਿਤੇ ਆਪ ਜੀ ਦੀਆਂ ਸੁਡੋਲ ਬਾਂਹਵਾ ਪਿਆਰ ਮਿਲਣੀਆਂ ਲਈ ਛਣਨ ਛਣਨ ਕਰਦੀਆਂ ਉਠਦੀਆਂ ਹਨ ਤਾਂ ਉਨ੍ਹਾਂ ਵਿਚ ਇਕ ਦੁਨੀਆਂ ਉਲਰਦੀ ਪ੍ਰਤੀਤ ਹੁੰਦੀ ਹੈ। ਜਿਨ੍ਹਾਂ ਨੇ ਆਪਦੀਆਂ ਗੁਰਮਤ ਫਲਸਫੇ ਤੇ ਆਤਮਕ ਅਵਸਥਾਵਾਂ ਬਾਰੇ ਪੁਸਤਕਾਂ ਪੜ੍ਹੀਆਂ ਹਨ, ਉਨ੍ਹਾਂ ਨੇ ਵੇਖਿਆ ਹੋਸੀ ਕਿ ਹੁਣ ਤਕ ਕਿਸੇ ਲੇਖਕ ਨੇ ਇਨ੍ਹਾਂ ਕਮਾਏ ਅਤੇ ਅਜ਼ਮਾਏ ਅਨਭਵੀ-ਤਜਰਬਿਆਂ ਦਾ ਵਿਸਥਾਰ ਪੂਰਬਕ ਵਰਣਨ ਨਹੀਂ ਕੀਤਾ। ਸਾਡੇ ਸਾਹਿਤ ਰਤਨ ਅਕਲੀ ਉਡਾਰੀਆਂ ਅਤੇ ਬੁਧੀ ਮੰਡਲਾਂ ਤੋਂ ਉਪਰ ਨਹੀਂ ਜਾ ਸਕੇ। ਕਲਪਨਿਕ ਉਡਾਰੀਆਂ (Imaginative Flights) ਨਾਲ ਕਈਆਂ ਨੇ ਅਨਹਦ-ਸ਼ਬਦ ਅਤੇ ਉਚ ਖੰਡਾਂ ਦਾ ਵਰਣਨ ਕਰਨਾ ਚਾਹਿਆ, ਪਰ ਨਿਰੇ ਵੇਦਾਂਤੀ ਲਿਖਤਾਂ ਦੇ ਅਧਾਰ ਉਤੇ।

ਜੋ ਸਜਨ ਆਪ ਜੀ ਦੀ ਇਹ ਲਿਖਤ–'ਜੋਤਿ-ਵਿਗਾਸ' ਪੜ੍ਹਨਗੇ ਉਹ ਵੇਖਣਗੇ ਕਿ ਇਹ ਮਹਾਕਾਵਯ ਆਪਣੇ ਆਪ ਵਰਗਾ ਆਪ ਹੀ ਹੈ। ਇਸ ਦੀ ਕਵਿਤਾ ਦੀਆਂ ਰੂਪ-ਸੁਰਾਂ ਬਿਜਲੀਆਂ ਦੀ ਤਾਬ ਵਾਂਗ ਕੁਛ ਉਪਰ ਉਪਰ ਦੇ ਰਸ-ਮੰਡਲਾਂ ਵਿਚ ਰੀਂਗਦੀਆਂ ਜਾਂਦੀਆਂ ਹਨ, ਮਨ ਦੁਆਲੇ, ਦਿਲ ਦੁਆਲੇ, ਰੂਹ ਦੁਆਲੇ ਇਕ ਅਜੀਬ ਜਿਹਾ ਵਾਯੂ ਮੰਡਲ ਰਸ-ਚੁੰਬਕੀ ਕਿਰਨ-ਸੁਅਲਿਆਂ ਦਾ ਬਣ ਜਾਂਦਾ ਹੈ। ਅਣਜਾਣ ਦਿਲਾਂ ਦੀਆਂ ਅਣਪਛਾਤੀਆਂ ਬਿਰਹੋਂ ਬਚੈਨੀਆਂ ਵਾਂਗ ਕੋਈ ਧੁਰ ਦੀਆਂ ਲਗੀਆਂ ਪ੍ਰੀਤਾਂ ਦੀ ਯਾਦ ਹਰੀ ਹੋ ਜਾਂਦੀ ਹੈ, ਉਚ-ਅਕਾਂਖਿਆ ਦੀਆਂ ਅਕਹਿ ਰੂਹਾਂ ਇਹ ਅਦਭੁਤ ਕਾਵਯ ਪੜ੍ਹਦੀਆਂ ਪੜ੍ਹਦੀਆਂ ਕਈ ਵਿਸਰੇ ਸੰਜੋਗ ਸੁਫਨਿਆਂ ਵਿਚ ਮਗਨ ਹੋ ਜਾਂਦੀਆਂ ਹਨ।

ਭਲਾ ਕੋਈ ਕਿਵੇਂ ਵਰਨੇ ਸਭ ਕੁਛ। ਕੋਈ ਦੇਖਕੇ ਭੀ ਕਿਵੇਂ ਦਰਸਾਏ। ਕੋਈ ਲਖ ਕੇ ਭੀ ਕਿਵੇਂ ਲਿਖਾਏ। ਕੋਈ ਪਰਸਕੇ ਭੀ ਕਿਵੇਂ ਸਮਝਾਏ। ਕੋਈ ਚਖ ਕੇ ਭੀ ਕਿਵੇਂ ਬਤਾਏ। ਇਹ ਨਿਰੀ ਕਵਿਤਾ ਨਹੀਂ। ਨਿਰਾ ਫਲਸਫਾ ਨਹੀਂ ਇਹ ਤਾਂ ਰਾਗ-ਰਸ-ਰੰਗ ਹੈ।

ਚਮਨ ਲਾਲ ਬਿਲਡਿੰਗ — ਤ੍ਰਿਲੋਚਨ ਸਿੰਘ
ਕ੍ਰਿਸ਼ਨ ਨਗਰ, ਲਾਹੌਰ — ੯–੧੨–੪੩

# ਜਾਣ-ਪਛਾਣ

ਕਵਿਤਾ ਕੀ ਹੈ ? ਇਸ ਸਵਾਲ ਦੇ ਉਤਰ ਵਿਚ ਕਵਿਤਾ ਦਾ ਲੱਛਣ ਇਉਂ ਕੀਤਾ ਜਾ ਸਕਦਾ ਹੈ:–"ਮਨ ਦੇ ਤੀਬਰ ਵੇਗ ਰਾਹੀਂ ਕਿਸੇ ਵਲਵਲੇ ਦੇ ਅਧੀਨ ਹੋਕੇ, ਕਿਸੇ ਸੁਰ, ਲੈ ਤੇ ਵਜ਼ਨ ਵਿਚ ਬੱਝਕੇ ਰਸ ਪੂਰਤ ਭਾਵ ਵਿਚ ਸਵੂਰਨ ਹੋਈ ਵਾਕ ਰਚਨਾ ਦਾ ਨਾਮ ਕਵਿਤਾ ਹੈ।' ਕਵਿਤਾ ਦਾ ਕੋਮਲ ਹੁਨਰ ਰੱਬੀ ਬਖਸ਼ਿਸ਼ ਹੈ। ਜਣਾ ਕਣਾ ਆਪਣੀ ਇਛਿਆ ਅਨੁਸਾਰ ਕਵੀ ਨਹੀਂ ਬਣ ਸਕਦਾ। ਇਸੇ ਲਈ ਕਹਾਵਤ ਮਸ਼ਹੂਰ ਹੈ ਕਿ "ਕਵੀ, ਲਿਖਾਰੀ, ਸੂਰਮੇ ਜਮਾਂਦਰੂ ਹੁੰਦੇ ਹਨ, ਬਣਾਏ ਨਹੀਂ ਬਣਦੇ।" ਸਭ ਤੋਂ ਸ੍ਰੇਸ਼ਟ ਕਵਿਤਾ ਪ੍ਰਮਾਰਥੀ ਰੰਗਾਂ ਵਾਲੀ ਕਵਿਤਾ ਹੈ ਜਿਸ ਨੂੰ ਫਕੀਰੀ-ਕਵਿਤਾ ਯਾ ਸਾਧ-ਕਵਿਤਾ ਆਖਦੇ ਹਨ ਤੇ ਏਹ ਉੱਚ ਦਰਜੇ ਦੀ ਕਵਿਤਾ ਵਡਭਾਗੀ ਪੁਰਸ਼ਾਂ ਨੂੰ ਹੀ ਪ੍ਰਾਪਤ ਹੁੰਦੀ ਹੈ। ਪੁਸਤਕ "ਜੋਤਿ ਵਿਗਾਸ' ਉੱਚ ਪ੍ਰਮਾਰਥੀ ਰੰਗਾਂ ਵਾਲੀ ਸਾਧ ਕਵਿਤਾ ਹੈ, ਜਿਸ ਵਿਚ ਇਸ ਦੇ ਕਰਤਾ ਸ੍ਰੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ-ਨਾਮ-ਬਾਣੀ ਦੇ ਪ੍ਰਤਾਪ ਕਰਕੇ ਜੋ ਉੱਚ ਆਤਮਿਕ ਨਜ਼ਾਰੇ ਪੇਖੇ, ਜੋ ਗੁਰਮਤਿ ਦੇ ਗੁੱਝੇ ਭੇਤ ਉਨ੍ਹਾਂ ਦੇ ਤਜਰਬੇ ਵਿਚ ਆਏ–ਉਨ੍ਹਾਂ ਨੂੰ ਪ੍ਰੇਮ ਰੰਗਣ ਵਿਚ ਰੰਗੀਜਕੇ ਬੜੇ ਅਦਿਭੁਤ ਸ਼ਬਦਾਂ ਵਾਲੀ ਕਵਿਤਾ ਦੁਆਰਾ ਪ੍ਰਗਟ ਕੀਤਾ ਹੈ। ਏਹ ਕਵਿਤਾ ਕੀ ਹੈ ? ਭਗਤੀ ਭਾਵ, ਸਿੱਖੀ ਸਿਦਕ ਤੇ ਪ੍ਰੇਮ ਦੀ ਅਵਧੀ ਹੈ, ਇਸ ਦੇ ਪੜ੍ਹਨ ਤੋਂ ਕਰਤਾ ਜੀ ਦੀ ਉੱਚ ਆਤਮਿਕ ਮੰਜ਼ਲਾਂ ਵਿਚ ਅਰੂੜ੍ਹ ਹੋਈ ਬ੍ਰਿਤੀ ਦੀ ਬਿਸਮਾਦੀ ਦਸ਼ਾ ਦਾ ਪਤਾ ਲਗਦਾ ਹੈ।

ਪੁਸਤਕ ਅਕਾਲ ਪੁਰਖ ਦੇ ਦਰਸ਼ਨਾਂ ਦੀ ਜਾਚਨਾ ਤੋਂ ਸ਼ੁਰੂ ਹੋਕੇ ਦਰਸ਼ਨ-ਗੁਲਜ਼ਾਰ ਤੇ ਜੋਤਿ ਰਸ ਦੇ ਵਿਗਾਸ ਵਿਚ ਸਮਾਪਤ ਹੋਈ ਹੈ। ਇਸੇ ਲਈ ਪੁਸਤਕ ਦਾ ਨਾਮ ਜੋਤਿ ਵਿਗਾਸ ਹੈ; ਕਿਉਂਕਿ ਇਸ ਦੀ ਸਮਾਪਤੀ ਪਰ ਏਹ ਤੁਕ ਆਈ ਹੈ:–"ਏਥੇ ਠੱਪ ਦੇ ਜੋਤਿ ਵਿਗਾਸ ਰੱਬਾ ਖਿੰਡੇ ਮੁਸ਼ਕ ਨ ਅਮੀ ਅਮਿਲਿਆਂ ਦਾ" ਇਸੇ ਤਰ੍ਹਾਂ ਸਫਾ ੭੯ ਪਰ ਬੰਦ ਥ੯੭ ਵਿਚ ਏਹ ਤੁਕਾਂ ਆਈਆਂ ਹਨ:–

"ਚੜ੍ਹੀਆਂ ਬਿਰਤੀਆਂ ਸੁਰਤੀਆਂ ਸੁਰਤਿ ਰਲੀਆਂ, ਸਦਾ ਜੋਤਿ ਵਿਗਾਸੁ ਸੁਹੇਲਿਆਂ ਦਾ ॥
ਅੰਦਰਿ ਜੋਤਿ ਵਿਗਾਸੁ ਕਵਾੜ ਖੁਲ੍ਹੇ, ਸੁਰਤਿ ਉਘਾੜ ਕਵਾੜ ਖੁਲਭੇਲਿਆਂ ਦਾ ॥"

ਸਾਰੀ ਪੁਸਤਕ ਵਿਚ ਰੂਹਾਨੀਅਤ ਦੇ ਵੱਖੋ ਵਖ ਚਮਤਕਾਰਾਂ ਦਾ ਬਿਆਨ ਪ੍ਰੇਮ-ਵਲਵਲੇ ਦੇ ਉਠਾਉ ਤੇ ਲਹਿਰਾਉ ਵਿਚ ਲੜੀ ਬੱਧ ਰੂਪ ਵਿਚ ਚਲ ਰਿਹਾ ਹੈ, ਪੁਸਤਕ ਕੀ ਹੈ, ਗੁਰਮਤਿ ਵਿਆਖਿਆ ਦੀ ਅਦਭੁਤ ਛੰਦਾਵਲੀ ਹੈ, ਜਿਸ ਵਿਚ ਗੁਰਮਤਿ ਨਾਮ ਸਿਮਰਨ ਤੇ ਗੁਰਮਤਿ ਰਹਿਤ ਮ੍ਰਯਾਦਾ ਦਾ ਨਿਰਣਾ ਆ ਜਾਂਦਾ ਹੈ। ਇਸ ਵਿਚ ਛੇ ਪ੍ਰਕਰਣ ਖਾਸ ਅਚਰਜ ਤੇ ਅਨੰਦਮਈ ਹਨ:–

੧. ਗੁਰਬਾਣੀ ਦੇ ਪ੍ਰੇਮ ਨਾਲ ਲਿਖਣ ਦਾ ਪ੍ਰਤਾਪ ਤੇ ਮਹਾਤਮ ਵੇਖੋ ਸਫਾ ੩੪, ੩੫, ਬੰਦ ੧੬੪ ਤੇ ੧੭੬। ਏਥੇ ਗੁਰਬਾਣੀ ਲਿਖਣ ਕਰਕੇ ਭਾਈ ਰੂਹੜ ਸਿੰਘ ਪਿੰਡ ਬਿਲਾਸ ਪੁਰ ਰਿਆਸਤ ਪਟਿਆਲਾ ਨੂੰ ਆਤਮ ਰੰਗ ਲਗਣ ਦਾ ਹਾਲ ਦਸਿਆ ਹੈ।

੨. ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਗੋਇੰਦਵਾਲ ਸਾਹਿਬ ਤੋਂ ਗੁਰਬਾਣੀ ਦੀਆਂ ਸੈਂਚੀਆਂ ਲਿਆਉਣ ਦੇ ਪਿੱਛਲੇ ਸਮੇਂ ਵਿਚ ਵਰਤੇ ਹੋਏ ਪ੍ਰਸੰਗ ਦੇ ਨਜ਼ਾਰੇ ਨੂੰ ਮੁੜ ਗੁਰ ਕ੍ਰਿਪਾ ਅਨੁਸਾਰ ਹੂ-ਬ-ਹੂ ਵੇਖਣ ਦਾ ਅਚਰਜ ਜ਼ਿਕਰ ਹੈ ਜੋ ਸਫਾ ੩੭ ਤੋਂ ੫੨ ਤਕ ਬੰਦ ੧੯੯ ਤੋਂ ੩੦੫ ਤਕ ਹੈ।

੩. ਗੁਰਬਾਣੀ ਦੀਆਂ ਸੈਂਚੀਆਂ ਦੇ ਪ੍ਰਸੰਗ ਵਿਚ ਹੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਸਾਕੇ ਦੇ ਭਿਆਨਕ ਨਜ਼ਾਰੇ ਦੇ ਹੂ-ਬ-ਹੂ ਵੇਖਣ ਦਾ ਜ਼ਿਕਰ ਸਫਾ ੪੦ ਤੋਂ ੪੨ ਬੰਦ ੨੧੦ ਤੋਂ ੨੨੬ ਤਕ ਹੈ।

੪. ਪਿੰਡ ਗੁਜਰਵਾਲ ਜਥੇਦਾਰ ਰਾਮ ਸਿੰਘ ਦੇ ਘਰ ੧੯੧੩ ਵਿਚ ਅਖੰਡ ਪਾਠ ਹੋਇਆ, ਉਸ ਅਖੰਡ ਪਾਠ ਦੇ ਸਮਾਗਮ ਪਰ ਗਜਾਨੀ ਦਲੀਪ ਸਿੰਘ, ਪਿੰਡ ਢੁਲਾਂ ਵਾਲ ਤੇ ਗਜਾਨੀ ਹਰਿਭਜਨ ਸਿੰਘ ਪਿੰਡ ਰਮਿੰਡੇ ਜ਼ਿਲਾ ਲੁਧਿਆਣਾ ਨੇ ਇਕ ਚੌਂਕੜੀ ਸਾਰਾ ਪਾਠ ਸੁਣਿਆ ਤੇ ਉਥੇ ਹੀ ਅੰਮ੍ਰਿਤ ਛਕਿਆ, ਇਨ੍ਹਾਂ

ਨੂੰ ਨਾਮ ਦੇ ਰੰਗ ਲਗੇ, ਉਸ ਵੇਲੇ ਦੋਹਾਂ ਦੀ ਉਮਰ ਤਰਤੀਬਵਾਰ ਬਾਰਾਂ ਤੇ ਚੌਦਾਂ ਸਾਲ ਦੀ ਸੀ। ਅਖੰਡ ਪਾਠ ਦੇ ਸਮਾਗਮ ਤੋਂ ਬਾਦ ਏਹ ਦੋਵੇਂ, ਭਾਈ ਅਤਰ ਸਿੰਘ ਪਿੰਡ ਚਕਵਾਲ ਜ਼ਿਲਾ ਜਿਹਲਮ ਤੇ ਸ੍ਰੀ ਭਾਈ ਸਾਹਿਬ ਭਾ: ਰਣਧੀਰ ਸਿੰਘ ਜੀ ਸਮੇਤ ਨਗਰ ਨਾਰੰਗਵਾਲ ਨੂੰ ਜਾਂਦੇ ਹੋਏ ਗੁਜਰਵਾਲ ਦੀ ਹੱਦ ਪਰ ਜੋ ਮੱਲਿਆਣਾ ਨਾਮੇ ਢਾਬ ਹੈ, ਉਥੇ ਜਾ ਬੈਠੇ, ਏਥੇ ਅਕਸਰ ਭਾਈ ਸਾਹਿਬ ਰਾਤ ਨੂੰ ਜਾਕੇ ਭਜਨ ਕਰਿਆ ਕਰਦੇ ਸਨ। ਏਥੇ ਦੋਨੋ ਭੁਜੰਗੀ ਆਤਮ ਸੁਖਆਸਣੀ ਸਮਾਧ ਵਿਚ ਸਥਿਤ ਹੋਕੇ ਝੂਜ ਗਏ। ਉਨ੍ਹਾਂ ਦੀ ਆਤਮ ਬ੍ਰਿਤੀ ਪਰ ਪ੍ਰਸੰਨ ਹੋਕੇ ਭਾਈ ਸਾਹਿਬ ਜੀ ਉਨ੍ਹਾਂ ਦੇ ਚਰਨ ਪਰਸਨ ਲਗ ਗਏ ਤੇ ਉਨ੍ਹਾਂ ਨੇ ਆਪਣੇ ਆਤਮ-ਬਲ ਨਾਲ ਦੋਹਾਂ ਭੁਜੰਗੀਆਂ ਦੇ ਚਰਨ ਆਪਣੇ ਸੀਨੇ ਅੰਦਰ ਰਖ ਲਏ, ਜਦੋਂ ਓਹ ਜਾਗਕੇ ਉਠੇ ਤਾਂ ਉਨ੍ਹਾਂ ਨੂੰ ਆਪਣੇ ਪੈਰ ਨ ਦਿਸਣ। ਤੇ ਨ ਭਾਈ ਸਾਹਿਬ ਜੀ ਨਜ਼ਰ ਆਉਣ, ਉਹ ਬੜੇ ਹੈਰਾਨ ਹੋਏ ਤਾਂ ਭਾਈ ਅਤਰ ਸਿੰਘ ਜੀ ਪਾਸ ਹੀ ਬੈਠੇ ਸਨ ਉਨ੍ਹਾਂ ਨੂੰ ਅਰਦਾਸਾ ਸੋਧਣ ਦੀ ਅਮਰ ਅਜਾਚੀ ਸੁਝਲ ਸੁਝੀ, ਅਰਦਾਸਾ ਸੋਧਣ ਪਰ ਭਾਈ ਸਾਹਿਬ ਜੀ ਭੀ ਗੁਪਤੋਂ ਪ੍ਰਗਟ ਹੋ ਗਏ ਤੇ ਦੋਹਾਂ ਭੁਜੰਗੀਆਂ ਨੂੰ ਆਪਣੇ ਪੈਰ ਭੀ ਲਭ ਪਏ। ਫੇਰ ਉਥੋਂ ਆਕੇ ਭਾਈ ਸਾਹਿਬ ਜੀ ਨੇ ਘਰ ਆਕੇ ਸਾਰੀ ਰਾਤ ਆਪਣੇ ਛੋਟੇ ਜੇਹੇ ਦੁਬਾਰੇ ਵਿਚ ਕੀਰਤਨ ਕੀਤਾ, ਇਸ ਚੁਬਾਰੇ ਦਾ ਨਾਮ ਹੀ 'ਭੌਰ ਗੁਫਾ' ਲਿਖਿਆ ਹੈ। ਏਹ ਹੁਣ ਨਵੇਂ ਚੁਬਾਰੇ ਵਿਚ ਸ਼ਾਮਲ ਹੋ ਗਿਆ ਹੈ। ਏਹ ਪ੍ਰਸੰਗ ਬੜਾ ਅਦਭੁਤ ਹੈ, ਇਸ ਵਿਚ ਅਖੰਡ ਪਾਠ ਦੀ ਬਿਧੀ ਤੇ ਅੰਮ੍ਰਿਤ ਪ੍ਰਚਾਰ ਤੇ ਅਲੌਕਿਕ ਚਮਤਕਾਰਾਂ ਦਾ ਵੇਰਵਾ ਦਿੱਤਾ ਹੈ, ਏਹ ਸਾਰਾ ਪ੍ਰਸੰਗ ਬੰਦ ੩੮੦ ਸਫਾ ੫੪ ਤੋਂ ਲੈਕੇ ਬੰਦ ੪੯੬ ਸਫਾ ੭੯ ਤਕ ਹੈ।

੫ ਸਫਾ ੯੫ ਪਰ ਬੰਦ ੬੨੪, ੬੨੫ ਤੇ ੬੨੬ ਵਿਚ ਏਹ ਖਾਸ ਗਲ ਹੈ ਕਿ ਜਦ ਚਰਨ ਕਮਲ ਦੀ ਮੌਜ ਪੂਰੇ ਜੋਬਨ ਪਰ ਪਹੁੰਚੀ ਤੇ ਵਡੇ ਚਾਨਣੇ ਵਾਲੀ ਜੋਤਿ ਜਗਮਗ ਜਗਮਗ ਕਰ ਰਹੀ ਸੀ ਤਾਂ ਇੰਦ੍ਰ ਪੁਰੀ ਦੇ ਰਾਜਾ ਇੰਦ੍ਰ ਨੂੰ ਆਪਣੀ ਇੰਦ੍ਰ ਪੁਰੀ ਦੇ ਖੁਸਣੇ ਦਾ ਡਰ ਪੈ ਗਿਆ, ਪਰ ਵਾਹਿਗੁਰੂ ਦੇ ਦਰਸ਼ਨ ਰੰਗ ਰੱਤਿਆਂ ਨੂੰ ਕਰੋੜਾਂ ਇੰਦ੍ਰ ਪੁਰੀਆਂ, ਸੁਰਗਾਂ, ਬਹਿਸ਼ਤਾਂ ਦੇ ਸੁਖ ਲੁਭਾਇਮਾਨ ਨਹੀਂ ਕਰ ਸਕਦੇ। ਸਗੋਂ ਸੁਰਗ ਤੇ ਬਹਿਸ਼ਤ ਵਾਸੀਆਂ ਨੂੰ ਚਰਨ ਕਮਲ (ਅਕਾਲੀ ਦਰਸ਼ਨਾਂ ਦੀ ਮੌਜ ਵਿਚ ਰਹਿਣ ਵਾਲਿਆਂ ਦਾ ਸੁਖ ਵੇਖਕੇ ਈਰਖਾ ਤੇ ਖੁਣਸ ਪੈਦਾ ਹੋ ਗਈ। ਜੋ ਲੋਕ ਸੁਰਗ ਨਰਕ, ਤੇ ਇੰਦ੍ਰ ਪੁਰੀਆਂ ਆਦਿ ਦੀ ਹੋਂਦ ਤੋਂ ਮੁਨਕਿਰ ਹਨ, ਉਨ੍ਹਾਂ ਦੀ ਵਾਕਫੀ ਲਈ ਏਹ ਇਕ ਪ੍ਰਤੱਖ ਮਿਸਾਲ ਹੈ। ਏਹੋ ਗਲ ਸਫਾ ੩੨ ਬੰਦ ੧੫੦, ੧੫੧ ਵਿਚ ਦਸੀ ਹੈ, ਜਿਹਾ ਕਿ:-

ਉਤਦ੍ਰ ਉਠਿਆ ਕੰਬ ਗਈ ਧਰਤ ਸਾਰੀ, ਆਸਣ ਹਿੱਲ ਗਇਆ ਇੰਦ੍ਰੋਲਿਆਂ ਦਾ॥
ਸੁਰਗ ਖੁਸਣੇ ਦਾ ਹੌਲ ਇੰਦ੍ਰੇ ਨੂੰ, ਢੁਲਿਹਾਂ ਝੁੱਫ ਬਫੈਲ ਸੁਨਹਰੇਲਿਆਂ ਦਾ॥"

੬. ਸਫਾ ੯੫ ਬੰਦ ੬੨੭ ਤੋਂ 'ਅੰਙਣੇ ਦਾ ਕੌਤਕ' ਅਰੰਭ ਹੁੰਦਾ ਹੈ, ਜੋ ਬੰਦ ੬੭੦ ਤਕ ਜਾਂਦਾ ਹੈ। ਇਸਦੇ ਸਬੰਧ ਵਿਚ ਕੁਝ ਕਹਿਣਾ ਨਹੀਂ ਬਣਦਾ। ਏਥੇ ਕਵਿਤਾ ਦੀ ਰਵਾਨਗੀ, ਅੰਙਣ ਤੇ ਦਸਮ ਦੁਆਰ ਦੀ ਏਕਤਾ, ਤੇ ਜੋਤਿ ਵਿਗਾਸ ਦੇ ਚਮਤਕਾਰਾਂ ਦੀ ਵਜਾਖਤਾ ਦਾ ਜੋ ਵੇਗ ਚਲਿਆ ਹੈ, ਉਸਦਾ ਪੜ੍ਹਕੇ ਹੀ ਪਤਾ ਲਗਦਾ ਹੈ। ਏਨ੍ਹਾਂ ਛੰਦਾਂ ਵਿਚ ਹੀ ਸਚਖੰਡ ਤੇ ਸਰਮਖੰਡ ਦੇ ਨਜ਼ਾਰਿਆਂ ਦਾ ਜ਼ਿਕਰ ਹੈ। ਏਸੇ ਤਰਾਂ ਸਫਾ ੧੧, ੧੨ ਪਰ ਬੰਦ ਨੰਬਰ ੪੨ ਵਿਚ ਦਸਿਆ ਹੈ ਕਿ ਸਚਖੰਡ ਵਿਚ ਰਹਿਣ ਵਾਲੇ ਗੁਰਮੁਖਾਂ ਦੀ ਜੋਤ ਅਕਾਲ ਪੁਰਖ ਦੀ ਜੋਤਿ ਵਿਚ ਲੀਨ ਹੋਈ ਵੀ ਭੀ ਅਕਾਲੀ ਜੋਤ ਨਾਲੋਂ ਵਖਰੀ ਭਾਹ ਮਾਰਦੀ ਹੈ ਜਿਹਾ ਕਿ "ਜੋਤਿ ਮੂਰਤੀ ਸਚ ਖੰਡ ਵਾਸੀਆਂ ਦੀ, ਘੁਲੀ ਪੁਰਖ ਅਕਾਲ ਦੇ ਸੰਗ ਦਿੱਸੇ" ਏਥੋਂ ਪਤਾ ਲਗਦਾ ਹੈ ਕਿ ਸਚਖੰਡ ਆਦਿ ਵਿਚ ਮੰਡਲਾਂ ਦੇ ਦੇਖੇ ਪਰਖੇ ਤਜਰਬੇ ਇਸ ਪੁਸਤਕ ਵਿਚ ਫੁਲਾਂ ਦੇ ਗੁਲਦਸਤੇ ਵਾਂਗ ਪ੍ਰੇਮ ਰੰਗ ਵਿਚ ਰੰਗਕੇ, ਸ਼ਰਧਾ ਭਾਵਨਾ ਦੀ ਸੁਗੰਧੀ ਨਾਲ ਸੁਗੰਧਤ ਕਰਕੇ ਗੁੰਫਤ ਕੀਤੇ ਹਨ। ਪ੍ਰਮਾਰਥ ਦੇ ਪਾਂਧੀਆਂ ਲਈ, ਨਾਮ ਰੰਗ ਦੇ ਰੰਗੀਲੇ ਸਜਣਾ ਲਈ ਏਹ ਪੁਸਤਕ ਬੇਨਜ਼ੀਰ ਤੁਹਫਾ ਹੈ। ਏਹ ਕਹਿਣਾ ਕੋਈ ਮੁਬਾਲਗਾ ਯਾ ਮੁਗ਼ਾਲਤਾ ਨਹੀਂ ਹੋਵੇਗਾ ਕਿ ਅੱਜ ਤਕ ਏਹੋ ਜੇਹੀ ਅਦੁਤੀ ਕਵਿਤਾ ਗੁਰਮਤਿ ਤੇ ਆਤਮਿਕ ਮੰਜ਼ਲਾਂ ਦੀ ਪਹਿਚਾਣ ਵਿਚ ਉਡਾਰੀਆਂ ਸਬੰਧੀ ਏਹ ਪਹਿਲੀ ਹੀ ਲਿਖੀ ਗਈ ਹੈ।

ਏਹ ਪੁਸਤਕ ਨਾਗਪੁਰ ਜੇਲ੍ਹ ਵਿਚ ੧੯੩੦ ਈ: ਦੇ ਸ਼ੁਰੂ ਵਿਚ ਲਿਖੀ ਗਈ, ਜਿਵੇਂ ਇਸਦੀ ਸਮੱਸਿਆ "ਆਵੀਂ ਛੇਲਾ ਦਰਸ ਦਿਖਾਵੀਂ ਪਾਵੀਂ ਠੰਢ ਕਲੇਜੇ ਨੂੰ" ੧੯੧੮ ਈ: ਵਿਚ ਹਜ਼ਾਰੀ ਬਾਗ਼ ਜੇਲ੍ਹ ਵਿਚ ਫੁਰੀ ਤੇ ਜਿਵੇਂ ੧੨ ਸਾਲ ਪਿੱਛੋਂ ਏਸੇ ਸਮੱਸਿਆ ਪੁਰ ਏਹ ਸਾਰੀ ਪੁਸਤਕ ਲਿਖੀ ਗਈ। ਏਹ ਸਾਰਾ ਜ਼ਿਕਰ ਸ੍ਰੀ ਮਾਨ ਭਾਈ ਸਾਹਿਬ ਜੀ ਨੇ ਏਸ ਪੁਸਤਕ ਦੀ ਉਥਾਨਕਾ ਵਿਚ ਆਪ ਹੀ ਕੀਤਾ ਹੈ। ਆਪ ਨੇ ਜਿਤਨੀਆਂ ਪੁਸਤਕਾਂ ਲਿਖੀਆਂ ਹਨ ਉਨ੍ਹਾਂ ਵਿਚੋਂ ਇਸੇ 'ਜੋਤਿ-ਵਿਗਾਸ' ਪੁਸਤਕ ਦੀ ਉਥਾਨਕਾ ਹੀ ਆਪਨੇ ਲਿਖੀ ਹੈ। ਪੁਸਤਕ ਵਿਚ ਦੋ ਛੰਦ ਹਨ। ਪਹਿਲਾ ਕਾਫ਼ੀ ਛੰਦ ਹੈ। ਜਿਸ ਦੀਆਂ ਕੁਲ ੨੫੫ ਤੁਕਾਂ ਹਨ। ਇਹ ਛੰਦ ਚਹੁੰ ਹਿੱਸਿਆਂ ਵਿਚ ਆਇਆ ਹੈ। ਪਹਿਲੇ ਹਿੱਸੇ ਵਿਚ ੪੪ ਤੁਕਾਂ, ਦੂਜੇ ਵਿਚ ੩੯ ਤੁਕਾਂ, ਤੀਜੇ ਵਿਚ ੪੪ ਤੁਕਾਂ ਅਤੇ ਚੌਥੇ ਵਿਚ ੧੨੮ ਤੁਕਾਂ ਹਨ। ਇਉਂ ਕੁਲ ਜੋੜ ੨੫੫ ਤੁਕਾਂ ਦਾ ਬਣਦਾ ਹੈ। ਕਾਫ਼ੀ ਪੰਨਾਂ ਇਕ ਤੋਂ ਲੈ ਕੇ ਦਸ ਤਕ ਜਾਂਦੀ ਹੈ। ਪੰਨਾਂ ਦਸ ਤੋਂ ਫੇਰ ਬੈਂਤ ਸ਼ੁਰੂ ਹੁੰਦੀ ਹੈ। ਬੈਂਤ ਨੂੰ ਬਿਜੈ ਦੰਡਕ ਤੇ ਪੁਕਾਰ ਛੰਦ ਭੀ ਕਹਿੰਦੇ ਹਨ। ਕਾਫ਼ੀ ਤੇ ਬੈਂਤ ਦੋਵੇਂ ਮਾਤ੍ਰਿਕ ਛੰਦ ਹਨ। ਕਾਫ਼ੀ ੧੬ + ੧੪ = ੩੦ ਮਾਤ੍ਰਾਂ ਦਾ ਛੰਦ ਹੁੰਦਾ ਹੈ। ਜਿਸਦੇ ਅੰਤ ਵਿਚ ਗੁਰੂ ਹੁੰਦਾ ਹੈ। ਇਸਦਾ ਦੂਜਾ ਨਾਮ ਪਿਆਰਾ ਛੰਦ ਹੈ। ਇਸ ਦੇ ਚਰਣਾਂ ਦਾ ਕੋਈ ਖ਼ਾਸ ਨੇਮ ਨਹੀਂ। ਇਸ ਪੁਸਤਕ ਵਿਚ ਇਕ ਇਕ ਤੁਕ ਪਰ ਛੰਦ ਦਾ ਅੰਕ ਲਗਾ ਹੋਇਆ ਹੈ, ਜਿਥੇ ਤਕ ਇਕੋ ਵਜ਼ਨ ਚਲਦਾ ਹੈ ਉਥੇ ਤਕ ਇਕੋ ਕਾਫ਼ੀ ਸਮਝੋ, ਉਸ ਵਿਚ ਤੁਕਾਂ ਭਾਵੇਂ ਕਿੰਨੀਆਂ ਹੀ ਹੋਣ। ਇਸ ਲਈ ਸਾਰੀਆਂ ੨੫੫ ਤੁਕਾਂ ਚਹੁੰ ਕਾਫ਼ੀਆਂ ਵਿਚ ਸਮਝੋ, ਪਹਿਲੀ ਕਾਫ਼ੀ ਦਾ ਤੁਕਾਂਤ "ਨੂੰ" ਹੈ, ਜਿਸ ਦੀਆਂ ੪੪ ਤੁਕਾਂ ਹਨ। ਦੂਜੀ ਦਾ ਤੁਕਾਂਤ "ਹੈ" ਪਰ ਹੈ, ਇਸ ਦੀਆਂ ੩੯ ਤੁਕਾਂ ਹਨ, ਤੀਜੀ ਦਾ ਤੁਕਾਂਤ "ਆਂ" ਹੈ, ਇਸਦੀਆਂ ੪੪ ਤੁਕਾਂ ਹਨ. ਚੌਥੀ ਦਾ ਤੁਕਾਂਤ "ਦੇ" ਹੈ ਜਿਸਦੀਆਂ ੧੨੮ ਸਤਰਾਂ ਹਨ। ਇਉਂ ਕੁਲ ਜੋੜ ੨੫੫ ਤੁਕਾਂ ਹਨ।

ਬੈਂਤ ੩੯-੪੦-੪੧ ਮਾਤ੍ਰਾਂ ਦਾ ਛੰਦ ਹੁੰਦਾ ਹੈ, ਇਸਦੇ ਅੰਤ ਵਿਚ ਗੁਰੂ ਹੁੰਦਾ ਹੈ। ਇਸ ਦੇ ਪੁਰਾਣੇ ਸਮੇਂ ਵਿਚ ਚਾਰ ਚਰਣ ਹੀ ਮੰਨੇ ਜਾਂਦੇ ਸਨ। ਪੰਜੀ ਕੁ ਸਾਲਾਂ ਤੋਂ ਛੇ ਚਰਣ ਭੀ ਕਵੀ ਜਨ ਲਿਖਣ ਲਗ ਪਏ ਹਨ। ਪੁਸਤਕ 'ਜੋਤਿ ਵਿਗਾਸ' ਵਿਚ ਚਾਰ ਚਾਰ ਚਰਣ ਦੇ ਸਾਰੇ ੬੮੩ ਬੰਦ ਹਨ। ਅਰਥਾਤ ਕੁਲ ੬੮੩ ਬੈਂਤਾਂ ਹਨ। ੨੧ ਬੈਂਤਾਂ ਤਕ ਤੁਕਾਂਤ ਹਰ ਬੈਂਤ ਵਿਚ ਵੱਖ ਵੱਖ ਹੈ, ਪਰ ੨੨ਵੀਂ ਬੈਂਤ ਤੋਂ ਲੈਕੇ ੬੮੩ ਬੈਂਤ, ਅਰਥਾਤ ਪੁਸਤਕ ਦੇ ਅੰਤ ਤਕ "ਇਲਿਆਂ ਦਾ" ਤੁਕਾਂਤ ਇਕ ਸਾਰ ਨਿਬਾਹਿਆ ਹੈ। ਜਿਹਾ ਕਿ ਬਾਈ ਵੀਂ ਬੈਂਤ ਦੀ ਮੁਢਲੀ ਤੁਕ "ਅੰਮ੍ਰਿਤ ਰਸ ਰਸੇ ਜੋਤ ਲਸ ਲਸੇ ਐਸਾ ਮੁਖੜਾ ਭਗਤ ਰਸੀਲਿਆਂ ਦਾ" ਵਿਚ "ਰਸੀਲਿਆਂ" ਦਾ ਤੁਕਾਂਤ ਹੈ। ਖੂਬੀ ਇਹ ਹੈ ਕਿ ਇਹ ਤੁਕਾਂਤ ੬੬੨ ਬੈਂਤਾਂ ਅਰਥਾਤ ੨੬੪੮ ਤੁਕਾਂ ਵਿਚ ਪੂਰੇ ਰਸ ਤੇ ਭਾਵ ਵਿਚ ਨਿਭਿਆ ਹੈ। ਵਖੋ ਵਖ ਤੁਕਾਂਤ ਨਾਲ ਕਿਸੇ ਛੰਦ ਵਿਚ ਪੁਸਤਕ ਰਚਣੀ ਸੌਖੀ ਹੈ ਪਰ ਇਕੋ ਤੁਕਾਂਤ ਨਿਭਾਉਣਾਂ ਕੋਈ ਸੌਖੀ ਗੱਲ ਨਹੀਂ। ਸਗੋਂ ਇਹ ਤਾਂ ਉੱਚ ਦਰਜੇ ਦਾ ਕਮਾਲ ਹੈ, ਜਿਸ ਤੋਂ ਪਤਾ ਲਗਦਾ ਹੈ ਕਿ "ਕਵਿਤਾ ਦੇ ਕਰਤਾ" ਦਾ ਸ਼ਬਦ ਭੰਡਾਰ ਕਿਤਨਾ ਭਰਪੂਰ ਤੇ ਅਨਭਵ ਕਿਤਨਾਂ ਖੁੱਲ੍ਹਾ ਹੈ। ਇਸ ਕਵਿਤਾ ਵਿਚ ਜਿਥੇ ਆਤਮ ਪ੍ਰਮਾਤਮ ਰੰਗਾਂ ਦੇ ਉਚ ਚੋਟੀ ਦੇ ਆਪ ਬੀਤੇ, ਤਜਰਬੇ ਵਿਚ ਆਏ ਨਜ਼ਾਰੇ ਵਰਣਨ ਹਨ, ਉਥੇ ਕਵਿਤਾ ਵੀ ਉਨ੍ਹਾਂ ਰੰਗਾਂ ਨੂੰ ਅਸਲੀਅਤ ਵਿਚ ਵਰਣਨ ਕਰਨ ਵਾਲੇ ਢੁਕਵੇਂ ਤੇ ਫਬਦੇ ਲਫ਼ਜ਼ਾਂ ਵਿਚ ਹੀ ਸੰਪੂਰਨ ਹੋਈ ਹੈ। ਜਿਸ ਵਿਚੋਂ ਕਵੀ ਜੀ ਦੇ ਪ੍ਰੇਮ, ਅਨਭਵ, ਸ਼ਬਦ ਭੰਡਾਰ ਤੇ ਮੌਲਿਕਤਾ ਦਾ ਚੰਗੀ ਤਰਾਂ ਪਤਾ ਲਗਦਾ ਹੈ। ਅਕਾਲੀ ਜੋਤ ਦੇ ਅਨਭਵੀ ਚਮਤਕਾਰਾਂ ਦੀ ਪੇਖੀ ਪਰਖੀ ਵਿਵਸਥਾ ਤੇ ਅਨਹਦ ਸ਼ਬਦ ਦਸਮ ਦੁਆਰ ਤੇ ਅੰਛਣੇ ਦੀ ਖੇਡ ਨੂੰ ਪ੍ਰੇਮ ਰੰਗ ਵਿਚ ਦਰਸਾਉਣ ਹਾਰੀ ਗੁਰਮਤਿ ਆਸ਼ੇ ਦੇ ਗੂੜ੍ਹ ਭੇਦਾਂ ਨੂੰ ਵਿਆਖਿਆ ਦੀ ਸ਼ਕਲ ਵਿਚ ਦਸਣ ਵਾਲੀ ਏਹ ਅਦੁਤੀ ਰਚਨਾ ਹੈ।

ਇਸ ਪੁਸਤਕ ਦੀ ਕਵਿਤਾ ਦੀਆਂ ਕੁਲ ਤੁਕਾਂ ਦੀ ਗਿਣਤੀ ੨੫੫ + ੨੭੩੨ = ੨੯੮੭ ਹੈ। ਸਾਰੀ ਕਵਿਤਾ ਇਕੋ ਹੀ ਹੈ। ਜੋ ਪ੍ਰਕਰਣ ਜਾਂ ਪ੍ਰਸੰਗ ਵਿਚ ਦਰਜ ਹਨ, ਉਨ੍ਹਾਂ ਦੇ ਸਿਰਲੇਖ ਨਾਲੋ ਨਾਲ ਕਵਿਤਾ ਦੇ ਖੱਬੇ ਪਾਸੇ ਵਖਰੇ ਹਾਸ਼ੀਏ ਵਿਚ ਲਿਖੇ ਗਏ ਹਨ, ਤਾਕਿ ਪਾਠਕਾਂ ਨੂੰ ਪ੍ਰਕਰਣ ਪ੍ਰਸੰਗ ਤੇ ਉਨ੍ਹਾਂ ਦੇ ਭਾਵ ਸਮਝਣ ਵਿਚ ਸੌਖ ਰਹੇ। ਇਹ ਸਿਰਲੇਖ ਕਰਤਾ ਜੀ ਦੇ ਆਪਣੇ ਲਿਖੇ ਹੋਏ ਹਨ। ਉਨ੍ਹਾਂ ਨੇ ਰਤਾ ਰਤਾ

ਜਿੰਨੇ ਭਾਵ ਨੂੰ ਦਸਣ ਲਈ ਥਾਉਂ ਥਾਈਂ ਸਿਰਲੇਖ ਦਿੱਤੇ ਹਨ, ਤਾਕਿ ਕੋਈ ਗੱਲ ਪ੍ਰਗਟ ਹੋਣ ਤੋਂ ਐਵੇਂ ਨਾ ਰਹਿ ਜਾਏ, ਇਸੇ ਲਈ ਕਵਿਤਾ ਦੇ ਨਾਲ ਨਾਲ ਹੀ ਸਿਰਲੇਖਾਂ ਦੀ ਲੜੀ ਧੁਰ ਤੀਕ ਵੱਝੀ ਚਲੀ ਗਈ ਹੈ।

ਪੁਸਤਕ ਵਿਚ ਕਈ ਜਗ੍ਹਾ ਅੰਗ੍ਰੇਜ਼ੀ, ਅਰਬੀ ਤੇ ਫ਼ਾਰਸੀ ਦੇ ਲਫ਼ਜ਼ ਭੀ ਆਏ ਹਨ ਜਿਹਾ ਕਿ ਅੰਗ੍ਰੇਜ਼ੀ ਦੇ—ਅਲਿਕਸਰ, ਡੀਵਾਈਨ ਵਿਜ਼ਡਮ, ਥਿਆਸਫ਼ੀ, ਸੁਪਰਨੈਚਰਲ, ਥੀਊਰੀ, ਆਈਡੀਅਲ, ਲਾਜਿਕ, ਨਾਲਜ, ਤ੍ਰਿਨਿਟੀ, ਵਿਲਪਾਵਰ, ਮੈਸਮ੍ਰਿਜ਼ਮ। ਫ਼ਾਰਸੀ ਅਰਬੀ ਦੇ—ਦੂਜ਼ਖ਼, ਯਜ਼ਦਾਨ, ਅਹਿਦਿਆਤ ਖ਼ੁਲਦੇਬਰੀਂ, ਤਸਵੱਫ਼, ਮਿਅਰਾਜ, ਸਮਰ, ਤੂਬਾ, ਜਨਤ, ਫ਼ਰਸ਼, ਫ਼ਾਨੂਸ, ਗੁਲਸ਼ਨ, ਮਸ਼ਰਕ, ਮਗ਼ਰਬ, ਸਨਮ, ਮੁਸ਼ਤਾਕ ਆਦਿ। ਜਿਤਨੇ ਭੀ ਲਫ਼ਜ਼ ਅੰਗ੍ਰੇਜ਼ੀ ਫ਼ਾਰਸੀ ਦੇ ਵਰਤੇ ਹਨ ਉਹ ਆਪੋ ਆਪਣੇ ਥਾਂ ਬੜੇ ਫਬਦੇ ਤੇ ਭਾਵ ਪੂਰਤ ਹੋਣ ਦੇ ਨਾਲ ਰਸ ਦਾਇਕ ਹਨ। ਸ੍ਰੀ ਭਾਈ ਸਾਹਿਬ ਜੀ ਦੀ ਹਸਤੀ ਹੀ ਐਸੀ ਹੈ, ਜੋ ਗੁਰਮੁਖੀ ਬੋਲੀ ਵਿਚ ਪੁਸਤਕਾਂ ਲਿਖਦੇ ਹਨ। 'ਜੋਤਿ ਵਿਗਾਸ' ਵਿਚ ਗੁਰਮੁਖੀ ਬੋਲੀ ਕਮਾਲ ਦਰਜੇ ਦੀ ਹੈ, ਪੁਸਤਕ ਸਬੰਧੀ ਜਾਣ ਪਛਾਣ ਕਰਾਉਣ ਲਈ ਉਪਰ ਜੋ ਕੁਝ ਦਸਿਆ ਹੈ, ਉਹ ਇਸ਼ਾਰੇ ਮਾਤ੍ਰ ਹੀ ਲਿਖਿਆ ਹੈ। ਉਂਞ ਤਾਂ ਪੁਸਤਕ ਦੀ ਜਾਣ ਪਛਾਣ ਲਈ ਟੀਕਾ ਟਿੱਪਣੀਆਂ ਵਾਲੀ ਇੱਕ ਵਖਰੀ ਪੁਸਤਕ ਚਾਹੀਏ।

ਔਖੇ ਸ਼ਬਦਾਂ ਦੇ ਅਰਥ ਦਸਣ ਲਈ ਅਰਥਾਵਲੀ ਅਖ਼ੀਰ ਵਿਚ ਦਰਜ ਕੀਤੀ ਗਈ ਹੈ, ਖਾਸ ੨ ਨੁਕਤਿਆਂ ਨੂੰ ਦਸਣ ਲਈ ਵਖਰੇ ਨੋਟ ਭੀ ਲਿਖੇ ਗਏ ਹਨ। ਸ਼ੁਧੀ ਪੱਤ੍ਰ ਭੀ ਦਿੱਤਾ ਗਿਆ ਹੈ। ਇਸ ਪੁਸਤਕ ਦੀ ਛਪਾਈ ਦੇ ਖਰਚ ਆਦਿ ਦੀ ਸੇਵਾ ਸਰਦਾਰ ਬਹਾਦਰ ਕਪਤਾਨ ਪ੍ਰਤਾਪ ਸਿੰਘ ਜੀ ਪਿੰਡ ਹਮੀਰ ਗੜ੍ਹ ਰਿਆਸਤ ਨਾਭਾ, ਹਾਲ ਆਬਾਦ ਮੋਗਾ ਜ਼ਿਲਾ ਫੀਰੋਜ਼ਪੁਰ ਤੇ ਸ: ਗਿਆਨ ਸਿੰਘ ਜੀ ਰਈਸ ਰਾੜੇ ਵਾਲੇ ਜੱਜ ਹਾਈ ਕੋਰਟ ਪਟਿਆਲਾ ਨੇ ਕਰਵਾਈ ਹੈ ਜਿਨ੍ਹਾਂ ਦਾ ਦਾਸ ਅਤੀ ਧੰਨਵਾਦੀ ਹੈ, ਕਿ ਉਨ੍ਹਾਂ ਇਸ ਗੁਰਮਤਿ ਪ੍ਰਚਾਰ ਦੇ ਲਾਹੇ ਵਾਲੇ ਸ਼ੁਭ ਕੰਮ ਵਿਚ ਹਥ ਵਟਾਉਣ ਦੀ ਕ੍ਰਿਪਾ ਕੀਤੀ ਹੈ। ਏਹ ਪੁਸਤਕ "ਭਾਈ ਸਾਹਿਬ ਰਣਧੀਰ ਸਿੰਘ ਪੁਸਤਕ ਫੰਡ" ਵਲੋਂ ਪ੍ਰਕਾਸ਼ਤ ਕੀਤੀ ਗਈ ਹੈ। ਅਣਵਸ ਦੇ ਕਾਰਣ ਕਈ ਉਣਤਾਈਆਂ ਭੀ ਛਪਾਈ ਸਬੰਧੀ ਰਹਿ ਗਈਆਂ ਹਨ, ਕੁਝ ਢਿਲ ਭੀ ਪੈ ਗਈ ਹੈ; ਜਿਸ ਲਈ ਖਿਮਾਂ ਦਾ ਜਾਚਕ ਹਾਂ। ਜੋ ਸੱਜਣ ਸਮੇਂ ੨ ਇਸ ਦੀ ਛਪਾਈ, ਨਕਲ ਕਰਾਈ ਆਦਿ ਵਿਚ ਸਹਾਇਤਾ ਦਿੰਦੇ ਰਹੇ ਹਨ ਦਾਸ ਉਨ੍ਹਾਂ ਦਾ ਸ਼ੁਕਰ ਗੁਜ਼ਾਰ ਹੈ।

'ਅਸਲ ਲਿਖਤ' ਭਾਈ ਗੁਰਦਾਸ ਜੀ ਦੀਆਂ ਵਾਰਾਂ ਦੀ ਪੋਥੀ ਦੇ ਪੱਤ੍ਰਿਆਂ ਦੇ ਹਾਸ਼ੀਏ ਪਰ ਪੈਨਸਲ ਨਾਲ ਅੰਕਿਤ ਹੈ। ਜਿਸਦਾ ਫੋਟੋ ਕਿ ਆਪ ਅਰੰਭ ਵਿਚ ਦੇਖ ਰਹੇ ਹੋ।

ਗੁਜਰਵਾਲ (ਜ਼ਿਲਾ ਲੁਧਿਆਣਾ)
੧ ਮਾਘ ਸੰਮਤ ੨੦੦੦ ਬਿ:
੧੪ ਜਨਵਰੀ ੧੯੪੪

ਦਾਸ
ਨਾਹਰ ਸਿੰਘ ਗਿਆਨੀ
ਸੰਪਾਦਿਕ ਤੇ ਪ੍ਰਕਾਸ਼ਕ

ੴ ਵਾਹਿਗੁਰੂ ਜੀ ਕੀ ਫਤਹਿ ॥

# ਜੋਤਿ ਵਿਗਾਸ

ਕਾਫ਼ੀ–

ਪ੍ਰੇਮ ਵੈਰਾਗ
ਸਿੱਕ ਸੱਧਰਾਂ
ਦਰਸ਼ਨ ਸਿੱਕ
ਸਧਾਰੀਆਂ
ਪ੍ਰੇਮ ਜੋਦੜੀਆਂ

ਆਵੀਂ ਢੋਲਾ ਦਰਸ ਦਿਖਾਵੀਂ, ਪਾਵੀਂ ਠੰਢ ਕਲੇਜੇ ਨੂੰ ॥ ੧ ॥
ਆਵੀਂ ਸਜਣਾ, ਡੇਰ ਨ ਲਾਵੀਂ, ਹੇਰ, ਮੇਰੇ ਤਰਸੇਜੇ ਨੂੰ ॥ ੨ ॥
ਆਵੀਂ, ਹੋਰ ਨ ਹੁਣ ਤਰਸਾਵੀਂ, ਚਿਰ ਹੋਇਆ ਦਰਸੇਜੇ ਨੂੰ ॥ ੩ ॥
ਆਵੀਂ, ਆ ਕੇ ਫੇਰ ਨ ਜਾਵੀਂ, ਰੌਸ਼ਨ ਕਰਿ, ਅੰਙਣੇਜੇ ਨੂੰ ॥ ੪ ॥
ਆਵੀਂ, ਮੁੜਿ ਮੁੜਿ ਫੇਰਾ ਪਾਵੀਂ, ਰਾਵੀਂ, ਰਾਵਲ ਸੇਜੇ ਨੂੰ ॥ ੫ ॥
ਆਵੀਂ, ਸੇਜੇਂ ਚਰਨ ਟਿਕਾਵੀਂ, ਬਿਗਸਾਵੀਂ ਕਮਲੇਜੇ ਨੂੰ ॥ ੬ ॥
ਨਾਭ ਕਮਲਿ ਰਸ ਅਮੀਂ ਚੁਆਵੀਂ, ਸੁਭਰ ਭਰਾਵੀਂ, ਸੇਜੇਂ ਨੂੰ ॥ ੭ ॥
ਆਵੀਂ, ਨਭਿਸਰੁ ਪੂਰ ਕਰਾਵੀਂ, ਸਰਸਾਵੀਂ ਧਮਨੇਜੇ ਨੂੰ ॥ ੮ ॥
ਆਵੀਂ, ਸਾਰਾ ਚਮਨ ਖਿੜਾਵੀਂ, ਟਹਿਕਾਵੀਂ, ਗੁੰਚੇਜੇ ਨੂੰ ॥ ੯ ॥
ਆਵੀਂ, ਗੁੰਚੇ ਖਿਸ਼ਿਗੁਫਤਾਵੀਂ, ਸਬਜ਼ਾਵੀਂ, ਪਿਹਨੇਜੇ ਨੂੰ ॥ ੧੦ ॥
ਪਿਹਨ ਸਿਹਨ ਸਭ ਹਰੇ ਕਰਾਵੀਂ, ਦਿਖਲਾਵੀਂ, ਚਰਨੇਜੇ ਨੂੰ ॥ ੧੧ ॥
ਆਵੀਂ, ਅਬਰ ਮਿਹਰ ਬਰਸਾਵੀਂ, ਦਰਸਾਵੀਂ ਮੁਖੜੇਜੇ ਨੂੰ ॥ ੧੨ ॥
ਆਵੀਂ, ਚਾਤ੍ਰਿਕ ਮੁਖ ਤ੍ਰਿਪਤਾਵੀਂ, ਚੁਆਵੀਂ ਸ੍ਵਾਂਤ ਬੂੰਦੇਜੇ ਨੂੰ ॥ ੧੩ ॥–ੳ
ਆਵੀਂ, ਚਾਤ੍ਰਿਕ ਮੁਖਿ ਚੁਆਵੀਂ, ਦਰਸ ਸ੍ਵਾਂਤ ਬੂੰਦੇਜੇ ਨੂੰ ॥ ੧੩ ॥–ਅ
ਆਵੀਂ, ਅਗਮ ਸੋਇ ਸੁਣਾਵੀਂ, ਵਾਂਦੀ ਮਧੁਰ ਧੁਨੇਜੇ ਨੂੰ ॥ ੧੪ ॥

ਪ੍ਰੇਮ ਬੇਨੰਤੀ ਉਤੇ ਭਾਬਰ ਤੋੜ ਤੁਠਕੇ ਦਰਸ਼ਨ ਝਲਕੇ ਦੀ ਨਦਰ ਮਿਹਰ, ਘਟ ਦਰਸ਼ਨੀ ਜੋਤਿ ਜਲਵੇ, ਅੰਤਰ ਆਤਮੇ ਦਰਸ਼ਨ ਜਲਵੇ ਦੇ ਨਦਰ ਮਿਹਰੀਂ ਕ੍ਰਿਸ਼ਮੇ, ਖਾਸ ਦਰਸ ਹੁਲਾਸ ਦੇ ਖਿੜਾਉ ਉਮਾਹੇ ; ਆਤਮਿਕ ਅਹਿਲਾਦ ਦੇ ਰਸਕ ਹੁਲਾਰੇ; ਦਰਸ ਰੀਸਾਲੂ ਸੇਤੀ ਆਨੰਦ ਹੁਲਾਸੀ ਧੰਨਤਾ ਦੇ ਸਨਮੁਖ ਮਗਨ ਬਿਲਾਸ:—

ਤੁਧ ਆਵਤ, ਸਭੁ ਤਨੁ ਮਨੁ ਹਰਿਆ, ਧਨ ਦਰਸ਼ਨ ਸੁੰਦਰੇਜੇ ਨੂੰ ।੧੫।
ਦਰਸ਼ਨ ਝਲਕ ਦਿਖਾਕੇ ਸਾਈਆਂ, ਠਾਰ ਦਿੱਤਾ ਨੈਨੇਜੇ ਨੂੰ ।੧੬।
ਨੈਂਣੀ ਨੂਰ ਵਸਾਕੇ ਸਜਣਾ, ਉਜਲਾਇਆ, ਅੰਦਰੇਜੇ ਨੂੰ ।੧੭।
ਅੰਦਰਿ ਜੋਤਿ ਜਗਾਕੇ, ਜਾਨੀ ! ਰੁਸ਼ਨਾਇਆ ਮੰਦਰੇਜੇ ਨੂੰ ।੧੮।
ਮੰਦਰਿ ਚਰਨ ਛੁਆਕੇ ਪਿਰੀਏ, ਮਹਿਕਾਇਆ, ਭਵਨੇਜੇ ਨੂੰ ।੧੯।
ਭਵਨੀ ਧੂਪ ਧੁਖਾਕੇ ਰਮੀਏ, ਰੁਮਕਾਇਆ, ਗਗਨੇਜੇ ਨੂੰ ।੨੦।
ਗਗਨ ਮੰਡਲ ਵਿਚਿ ਧਨੁਖ ਚੜ੍ਹਾਕੇ, ਗਮਕਾਇਆ, ਮੰਦਲੇਜੇ ਨੂੰ ।੨੧।
ਮੰਦਲ ਵਜਵਾਕੇ ਗਾਵਾਇਆ, ਧੁਨ ਅਨਹਦ ਤੂਰੇਜੇ ਨੂੰ ।੨੨।
ਅਨਹਦ ਤੂਰ ਧੁਨੀ ਮਨ ਮੋਹਿਆ, ਸੁਣਿ, ਕੀਰਤਨ ਅਚਰੇਜੇ ਨੂੰ ।੨੩।
ਅਚਰਜ ਸਾਦੁ ਅਨਾਹਦ ਨਾਦੀ ਖੋਲੁ ਦਸਮ ਦੁਆਰੇਜੇ ਨੂੰ ।੨੪।
ਦਸਮ ਦੁਆਰਾ, ਅਗਮ ਅਪਾਰਾ, ਪਰਸ ਪਰਮ ਪੁਰਖੇਜੇ ਨੂੰ ।੨੫।
ਪੁਰਖੋਤਮ, ਪ੍ਰੀਤਮ ਛਬ ਦਰਸ਼ਨ, ਕਠਣ ਕਥਨ ਅਕੱਥੇਜੇ ਨੂੰ ।੨੬।
ਚਰਨ ਕਮਲ, ਦਲ ਜੋਤਿ ਕਿਰਨ, ਸ਼ਰਮਾਵੇ, ਕੋਟ ਸੂਰੇਜੇ ਨੂੰ ।੨੭।
ਆਕਲ ਬਿਕਲ ਭਈ, ਮਖਮੂਰਾਂ, ਪਿਖ, ਮੁਖ ਨੂਰ ਢਲੇਜੇ ਨੂੰ ।੨੮।
ਕਮਲ-ਮੁਖੜਾ ਮੁਸਕ੍ਰਾ ਕੇ ਨੂਰੀ, ਮੁਰਛਾਇਆ ਭਵਰੇਜੇ ਨੂੰ ।੨੯।
ਭਵਰ ਮੂਰਛਤ ਸੰਪਟ ਕਰਿ, ਲਪਟਾਇਆ ਲਿਵ ਮਸਤੇਜੇ ਨੂੰ ।੩੦।
ਸੰਪਟ ਲਿਵ ਲਪਟਾ ਕੇ, ਇਵ ਬੰਧਵਾਇਆ, ਪ੍ਰੇਮ ਬੰਧੇਜੇ ਨੂੰ ।੩੧।
ਪ੍ਰੇਮ ਬੰਧਨ ਵਿਚ ਧੁਨੀ ਉਠਾਈ, ਧਨ ਲਿਵ ਧੁਨ ਘੁੰਬਰੇਜੇ ਨੂੰ ।੩੨।
ਮਹਿਕ ਮਸਤ ਹੋਇ ਘੂੰਮਰ ਪਾਈ, ਗੂੰਜਾਇਆ, ਗੁੰਬਜ਼ੇਜੇ ਨੂੰ ।੩੩।
ਗੂੰਜ ਗੁੰਬਜ਼ੀ ਭਵਰਿ ਗੁੰਜਾਈ, ਧਨ ਮੰਦਰ ਮੁਸ਼ਕੇਜੇ ਨੂੰ ।੩੪।
ਮੰਦਰਿ ਮੁਸ਼ਕ ਮਚਾ ਕੇ, ਮੋਹਨਾ, ਮਗਨਾਇਆ, ਮਗਨੇਜੇ ਨੂੰ ।੩੫।
ਮਗਨ ਮਸਤ ਹੋ ਕੇ, ਗੁਣ ਗਾਵਾਂ, ਰਾਵਾਂ, ਰਸਕ ਰਸੇਜੇ ਨੂੰ ।੩੬।
ਰਸੀਆ ਲਾਲ ਰੀਸਾਲੂ ਰਾਵਲ ਰਾਵੇ, ਰਸਿ ਰਸਿ ਸੇਜੇ ਨੂੰ ।੩੭।
ਰਾਵਿ, ਰਾਵਿ, ਰਸ ਭੋਗ ਰਚਾਵੇ, ਧਨ ਆਤਮ ਭੋਗੇਜੇ ਨੂੰ ।੩੮।
ਆਤਮ ਭੋਗ ਆਨੰਦ ਖਿੜਾਵੇ, ਬਿਸਮਾਵੇ, ਬਿਸਮੇਜੇ ਨੂੰ ।੩੯।
ਹੁਇ, ਬਿਸਮਾਦ, ਸਮਾਧਿ ਸਮਾਵਾਂ, ਪਾਵਾਂ, ਸੁਖ ਅਮਿੱਤੇਜੇ ਨੂੰ ।੪੦।
ਅਮਿੱਤ ਆਨੰਦ ਅਗਾਧ ਭੋਗ ਰਸ, ਭਜ, ਰਸੀਏ ਕੰਤੇਜੇ ਨੂੰ ।੪੧।
ਕੰਤ ਭਤਾਰ ਗੁਰੂ ਕਰਤਾਰਾ ਤਾਰ, ਦੀਦਾਰ ਸਮੇਜੇ ਨੂੰ ।੪੨।
ਰਖ ਦੀਦਾਰ, ਸਮਾਇ, ਸਾਹਿਬਾ ! ਨਾਮ ਅਮੀ ਤ੍ਰਿਪਤੇਜੇ ਨੂੰ ।੪੩।
ਧਨ, ਧਨ, ਨਾਮ ਮਹਾਂਰਸ, ਵਾਹੁ, ਵਾਹੁ, 'ਵਾਹਿਗੁਰੂ' ਰੰਗ ਰੰਗੇਜੇ ਨੂੰ ।੪੪।

ਆਤਮ ਅਨੰਦੀ ਅਮਿਉ ਸਰੋਵਰ ਦੀਆਂ ਪ੍ਰਬਲ ਪ੍ਰੇਮ ਤਰੰਗਾਂ ਅਤੇ ਪ੍ਰੇਮ ਠਾਠਾਂ ਦੇ ਵੇਗ ਵਿਗਸਾਉ ਤੋਂ ਉਪੰਨੀਆਂ ਆਮੁਹਾਰੀਆਂ ਅਮਰੀਕਾਂਗਾਂ ਤੇ ਅਨਰਥੀ ਕਵਿਤਾ ਦੇ ਲਗਾਤਾਰੀ ਵਿਗਾਸ ਵਿਚ ਕਪਾਟ ਖੁਲਣੇ

ਕਰੇ, ਅਨੰਦ ਅਨੰਦੀ ਮੇਰਾ, ਰਸਿ ਰਸਿ ਭੋਗ ਰਚਾਇਆ ਹੈ । ੧ । ੪੫ ।
ਗਿਆਨੁ ਰਾਉ, ਸਹੁ ਸੇਜੇ ਆਇਆ, ਭੋਗ ਅਨੰਦ ਖਿੜਾਇਆ ਹੈ । ੨ । ੪੬ ।
ਖਿੜਿਆ, ਕੌਲ ਨਾਭਿ ਰਸ ਭਰਿਆ, ਅਮੀਂ ਹੌਜ਼ ਉਮਕਾਇਆ ਹੈ । ੩ । ੪੭ ।
ਉਮਕਿ, ਉਮਕਿ, ਰਸੁ ਛਲਕਾਂ ਮਾਰੇ, ਕੜ੍ਹ ਪਾਟਣ ਤੇ ਆਇਆ ਹੈ । ੪ । ੪੮ ।
ਅੰਤਰਿ ਅੰਮ੍ਰਿਤ ਵੇਈਂ ਉਗਾਵੀਂ, ਹਰਿ ਹਰਹਟ ਗੇੜਾਇਆ ਹੈ । ੫ । ੪੯ ।
ਹਰਿ, ਹਰਿ, ਗੁਰੁ, ਗੁਰੁ ਕਰਿ, ਕਰਿ, ਵਿਗਸਾਂ, ਵਾਹੁ, ਵਾਹੁ, ਬਿਸਮ ਬਣਾਇਆ ਹੈ । ੬ । ੫੦ ।
ਬਿਸਮਾਂ, ਬਿਸਮਿ, ਬਿਸਮਿ, ਤ੍ਰਿਪਤਿਸਵਾਂ, ਜਰਿ, ਜਰਿ, ਅਜਰ ਜਰਾਇਆ ਹੈ । ੭ । ੫੧ ।
ਕਵਨ ਕਵਨ ਗੁਣ ਕਹਿ ਕਹਿ ਗਾਵਾਂ, ਸਰ ਤ੍ਰੰਗ ਉਮੜਾਇਆ ਹੈ । ੮ । ੫੨ ।
ਆਪਹੁੰ ਹੁਦਰਾ ਤ੍ਰੰਗ ਉੱਠੇ, ਬਹੁ, ਬਹੁ, ਗੁਣ ਗੀਤ ਗਾਵਾਇਆ ਹੈ । ੯ । ੫੩ ।
ਆਪੋਂ ਹੁਦਰਾ ਅਨਭਵ ਖੁਲ੍ਹਾ, ਕਾਵਿ ਕਪਾਟ ਖੁਲਾਇਆ ਹੈ । ੧੦ । ੫੪ ।
ਗੁਣ ਗੁੰਫਣ ਦਾ ਬੋੜ ਪਾਟਿਆ, ਮੇਰੇ ਵਸ ਨ ਰਹਾਇਆ ਹੈ । ੧੧ । ੫੫ ।
ਰਹਿ, ਰਹਿ, ਰਵਾਂ, ਰਹੱਸ ਗੁਣ ਕਹਿ, ਕਹਿ, ਅੰਦਰਿ ਲਾਲ ਲਦਾਇਆ ਹੈ । ੧੨ । ੫੬ ।
ਲਦਿ, ਲਦਿ, ਲਾਲ ਰਤਨ ਮਹਿ ਹੀਰਾ, ਚਵਿ, ਚਵਿ, ਚਵਣੁ ਚਵਾਇਆ ਹੈ । ੧੩ । ੫੭ ।
ਜਿਵ ਜਿਵ ਚਵਾਂ ਲਵਾਂ, ਰਸ ਤ੍ਰਿਵਿ, ਤ੍ਰਿਵਿ, ਖਿਵਿ, ਖਿਵਿ, ਖਿਵਣਿ ਖਿਵਾਇਆ ਹੈ । ੧੪ । ੫੮ ।
ਖਿਵਣ ਖਿਵਾਇ, ਹੋਈ, ਮੈਂ ਖੀਵੀ, ਨਿਵਿ, ਨਿਵਿ, ਆਪੁ ਨਿਵਾਇਆ ਹੈ । ੧੫ । ੫੯ ।
ਜਿਵ ਜਿਵ ਨਿਵਾਂ, ਖਿਵਾਂ, ਮੈਂ ਤਿਵ ਤਿਵ ਨਿਭਿ, ਨਿਭਿ, ਨਿਭਣ ਨਿਭਾਇਆ ਹੈ । ੧੬ । ੬੦ ।
ਨਿਭੀ ਰਹਾਂ, ਇਵ ਹੀ ਸੰਗਿ ਤੇਰੇ, ਸਰਧਨ ਇਹ ਸਰਧਾਇਆ ਹੈ । ੧੭ । ੬੧ ।
ਹੇ ! ਸਤਿਗੁਰ ! ਮੇਰੀ ਸਰਧਾ ਪੂਰਹੁ, ਜੇ ਤੁਠਣ ਤੇਠਾਇਆ ਹੈ । ੧੮ । ੬੨ ।
ਤੁਠੇ, ਸਤਿਗੁਰ ਕਿਰਪਾ ਕੀਨੀ, ਬਾਂਛਤ ਦਾਨੁ ਦਿਵਾਇਆ ਹੈ । ੧੯ । ੬੩ ।
ਦਾਤੇ ਕੀਨੀ, ਦਾਨੀ ਬੀਨੀ, ਮੂੰ ਪਿਰੁ ਅੰਕਿ ਸਮਾਇਆ ਹੈ । ੨੦ । ੬੪ ।
ਅੰਕੁ ਸਮਾਇ, ਲਾਇ ਲੜੁ ਅਪਣੈਂ, ਖਿਨੁ ਖਿਨੁ ਸੰਗਿ ਰਖਾਇਆ ਹੈ । ੨੧ । ੬੫ ।
ਬਾਂਹ ਪਕੜਿ, ਠਾਕੁਰ ਹਉ ਘਿੰਧੀ, ਸਗਲਾ ਭੰਭੂ ਮਿਟਾਇਆ ਹੈ । ੨੨ । ੬੬ ।
ਕਿਆ ਜਾਨਾ, ਕਿਵ ਕੈਤੇ ਭਾਨੀ ਅਚਰਜ ਕਹਿਣ, ਨ ਜਾਇਆ ਹੈ । ੨੩ । ੬੭ ।
ਨਾ ਮੈਂ ਗੁਣ, ਨਾ ਸੋਭਾਵੰਤੀ, ਨਾ ਸੁੰਦਰ ਰੂਪਾਇਆ ਹੈ । ੨੪ । ੬੮
ਧੰਕੇ ਨੈਣ ਨ ਮਿਠਿ ਬੈਨਾ, ਕਵਣ ਗੁਣੀ ਰੀਝਾਇਆ ਹੈ । ੨੫ । ੬੯ ।

ਅੰਗੀਵੀ ਮਿਲਾਪ, ਆਤਮ ਭੋਗ ਦੇ ਅਕਹਿ ਅਨੰਦ ਕੇਲ, ਨਿਹਚਲ ਵਰ ਪ੍ਰਾਪਤੀ ਵਾਲਾ ਅਮਰ ਅਟਲ ਸੁਹਾਗ ਭਾਗ ॥

ਗੁਣ ਕਾਮਣ ਕਰਿ, ਕੰਤੁ ਰੀਝਾਇਆ, ਮਿੰਨਤ ਕਰਿ ਮਨਵਾਇਆ ਹੈ । ੨੬ । ੭੦ ।
ਭਗਤਿ ਠਗਉਰੀ ਕਰਿ, ਪਿਰੁ ਮੋਹਿਆ, ਬਿਨੇ ਮਤਾਂਤੁ ਪਕਾਇਆ ਹੈ । ੨੭ । ੭੧ ।
ਆ ਮਿਲਿਆ, ਸੁਰਜਨੁ ਸੁਖ ਦਾਤਾ, ਵਡਭਾਗੀ ਵਸਿ ਆਇਆ ਹੈ । ੨੮ । ੭੨ ।
ਵਸਿ ਆਇਆ, ਪਿਰੁ ਛੋਡਿ ਨ ਜਾਈ, ਰਸੁ ਪਿਰੀਏ ਨੂੰ ਆਇਆ ਹੈ । ੨੯ । ੭੩ ।
ਰਸਿ, ਰਸਿ, ਭੋਗੁ ਕਰੇ, ਰੀਸਾਲੂ, ਆਤਮ ਭੋਗੁ ਰਸਾਇਆ ਹੈ । ੩੦ । ੭੪ ।

ਹੁਇ, ਰਸਿ ਲੀਣਿ, ਰਹਾਂ ਰਸ ਖੀਵੀ, ਆਸਣ ਅਚੱਲ ਜਮਾਇਆ ਹੈ। ੩੧। ੭੫।
ਹਿੱਲਾਂ, ਕਿਵੇਂ ਹਿੱਲ ਨ ਹੋਵੇ, ਸੁਆਦੁ ਅਗਾਧ ਚਖਾਇਆ ਹੈ। ੩੨। ੭੬।
ਗਟਕ ਚਾਖਿ, ਮੈਂ ਗੂੰਦੀ ਹੋਈ, ਕਟਕ ਖੁਮਾਰ ਚੜ੍ਹਾਇਆ ਹੈ। ੩੩। ੭੭।
ਬਾਂਹ ਪਕੜਿ, ਪਿਰਿ ਸੇਜੇ ਆਣੀ, ਅਪਣੇ ਸੰਗਿ ਲਿਟਾਇਆ ਹੈ। ੩੪। ੭੮।
ਸਗਲੀ ਰੈਣ, ਸੈਣਿ, ਨਹਿੰ ਦਿੱਤਾ, ਛਿਨੁ ਛਿਨੁ ਕੇਲ ਕੇਲਾਇਆ ਹੈ। ੩੫। ੭੯।
ਅਨਦ ਅਖੰਡ ਅਦੁਤਿ ਰਤ ਜਾਗਾ, ਰਮਣੀ ਤੋਂ ਜਗਵਾਇਆ ਹੈ। ੩੬। ੮੦।
ਜਗ ਮਗ ਦਮਕੇ ਮੁਖੁ ਰਮਣੀ ਦਾ, ਨੂਰੋ ਨੂਰ ਕਰਾਇਆ ਹੈ। ੩੭। ੮੧।
ਅਮੀ ਰਸਾਇਣ, ਜੋਤਿ ਮੁਸ਼ਕਣਾ, ਅੰਦਰਿ ਮੁਸ਼ਕ ਮਚਾਇਆ ਹੈ। ੩੮। ੮੨।
ਬਣਿਆ, ਅਮਰ ਸੁਹਾਗ ਨੱਢੀ ਦਾ, ਵਰੁ ਨਿਹਚਲ ਵੀਵਾਹਿਆ ਹੈ। ੩੯। ੮੩।

ਨਿਰੰਕਾਰੀ ਵਰ ਸੰਜੋਗ ਦੇ ਭਾਗ ਉਦੇ ਹੋਣ ਪ੍ਰਥਾਇ ਬਿਸਮ ਬਿਨੋਦੀ ਸੋਹਿਲੜੇ

ਆਵਹੁ, ਭੈਣੋ ਰਲਿ ਮਿਲਿ ਗਾਵਹੁ, ਸੋਹਿਲਾ ਮੰਗਲ ਚਾਰੜੀਆ। ੧। ੮੪।
ਮੰਗਲ ਮਯ ਵਧਾਈਆਂ ਦੇਵਹੁ, ਵਰੁ ਮਿਲਿਆ ਨਿਰੰਕਾਰੜੀਆ। ੨। ੮੫।
ਦਿਹੋ, ਅਸੀਸਾਂ ਸਖੀਓ ਸਦ ਹੀ, ਰਹੇ, ਸੁਹਾਗ ਜੁਗਾਰੜੀਆ। ੩। ੮੬।
ਜੁਗਾਂ ਤੋੜ ਸੁਹਾਗੁ ਅਮਰ ਦਾ, ਸਰਸੇ ਬਾਗ਼ ਬਹਾਰੜੀਆ। ੪। ੮੭।
ਅਮਰੁ ਅਟਲ ਸੁਹਾਗ ਰਹੇ, ਵਰੁ ਮਿਲਿਆ, ਅਮਰ ਅਟਾਰੜੀਆ। ੫। ੮੮।
ਰੁਣ ਝੁੰਜਨੜਾ, ਗਾਵੇ, ਸਜਨੀ ਦਰੁ ਖੁੱਲਾ ਬੰਕ ਦੁਆਰੜੀਆ। ੬। ੮੯।
ਸਹਿ ਆਪਨੜੇ ਲੜਿ ਲਾਇ ਲਈ ਕਿਛ ਗੁਣੁ ਅਵਗੁਣੁ ਨ ਵੀਚਾਰੜੀਆ। ੭। ੯੦।
ਮੈਂ ਭੋਲੀ ਅੱਲਵਲੱਲੀ ਦਾ, ਸਹਿ ਕੀਤਾ, ਬਹੁ ਉਪਚਾਰੜੀਆ। ੮। ੯੧।
ਕਰਿ ਪਿਆਰ, ਉਪਚਾਰ, ਅਪਣਾਇ ਲਈ, ਮੈਂ ਸਹੁ ਵਿਟਹੁ ਬਲਿਹਾਰੜੀਆ। ੯। ੯੨।
ਮੈਂ ਨੰਗ ਮਲੰਗ ਨਿਮਾਣੀ ਨੂੰ, ਬਹੁ ਲੱਗਾ, ਰੰਗ ਅਪਾਰੜੀਆ। ੧੦। ੯੩।
ਰੰਗ ਰੰਗੀ ਚੋਲੀ, ਪ੍ਰੇਮ ਰੰਗੋਲੀ, ਨਾਰ ਕੰਤ ਢੋਲਾਰੜੀਆ। ੧੧। ੯੪।
ਹਰਿ ਪ੍ਰੇਮ ਪਟੋਲੀ, ਢੋਲਣ ਢੋਲੀ, ਚੋਲੀ ਦੇਹ ਸਵਾਰੜੀਆ। ੧੨। ੯੫।
ਕਰਿ ਭਗਤਿ ਕਵੋਲੀ, ਬਹੁ ਭਾਂਤੋਲੀ, ਪੱਟ ਲਗਾ, ਅਧਿਕਾਰੜੀਆ। ੧੩। ੯੬।
ਪਿਰ ਅੰਗ ਲਗੋਲੀ, ਗਲਿ ਪਹਿਨੋਲੀ, ਤ੍ਰਿਆਰ ਹੋਈ, ਫੁਲਕਾਰੜੀਆ। ੧੪। ੯੭।
"ਹਮਾਰੀ ਪਿਆਰੀ ਅੰਮ੍ਰਿਤੁ ਧਾਰੀ ਗੁਰਿ ਨਿਮਖ ਨ ਮਨ ਤੇ" ਟਾਰੜੀਆ। ੧੫। ੯੮।
"ਦਰਸਨ ਪਰਸਨ ਸਰਸਨ ਹਰਸਨ ਰੰਗ ਰੰਗੀ" ਕਰਤਾਰੜੀਆ। ੧੬। ੯੯।
ਕਰਿ ਰਾਣੀ, ਰੰਗ ਮਹੱਲਾਂ ਦੀ ਸਹਿ ਆਪਣੇ ਸੰਗਿ ਬਿਠਾਰੜੀਆ। ੧੭। ੧੦੦।
ਸੰਗਿ ਸੋਹਾਂ, ਬੈਠੀ ਤਖਤੁ ਉਤੇ, ਸਹੁ ਮੁਖ ਅਨੂਪ ਨਿਹਾਰੜੀਆ। ੧੮। ੧੦੧।
ਮੰਦ ਮੰਦ ਮੁਸਕਾਵੇ, ਮੁਖੜਾ ਕੋਟ ਚੰਦ ਛਬਿ ਛਾਰੜੀਆ। ੧੯। ੧੦੨।
ਅੱਠੇ ਪਹਿਰ ਨਿਹਾਰਾਂ, ਸੱਜਨ ਰੂਪ ਅਨੂਪ ਮੁਖਾਰੜੀਆ। ੨੦। ੧੦੩।
ਲੋਇਣ ਲਿਵਤਾਰ ਲਗਾਇ ਰਹਾਂ, ਪਿਖਿ ਧਾਰ ਘਟਾਰ ਮਝਾਰੜੀਆ। ੨੧। ੧੦੪।

ਖੇਲਉਂ ਸਭਿ ਰੰਗ ਰਸਾ ਪੀਆ ਸੰਗਿ, ਨ ਅਵਰਹਿ ਅਲਖ ਲਖਾਰੜੀਆ ।੨੨।੧੦੫।
ਨਿਸਬਾਸਰ ਉਡੀ ਸੇਵ ਕਰਾਂ, ਸਿਰ ਅਰਪ ਧਰਾਂ, ਸਰਨਾਵੜੀਆ ।੨੩।੧੦੬।
ਜੀਅੜਾ, ਅਰਪਾਂ, ਮਨ ਤਨ ਅਰਪਾਂ, ਅਰਪਾਂ ਸਭ ਵੇਸ ਸਿੰਗਾਰੜੀਆ ।੨੪।੧੦੭।
ਸਰਬੰਸ ਅਰਪਾਂ, ਤਿਸ ਜਨ ਵਿਟਹੁ, ਜੋ ਪਿਰ ਦਰਸ਼ਨ ਵਾਪਾਰੜੀਆ ।੨੫।੧੦੮।

ਦਰਸ਼ਨ-ਮਹਿਮਾ-
ਮੌਜ
ਰੰਗ ਬਿਸਮਨੀ
ਮਗਨਤਾ

ਜਨ ਦਰਸ਼ਨੀਏ, ਨਹਿ ਮੁਕਤਿ ਮੰਗਹਿ, ਕੀ ਬਪੁੜੀ ਮੁਕਤਿ ਵਿਚਾਰੜੀਆ ।੨੬।੧੦੯।
ਸਭੁ ਤੁੱਛ ਤਿਨ੍ਹਾਂ ਨੂੰ, ਤਖਤ ਤਾਜ, ਕੀ ਰਾਜੁ ਸਾਜੁ ਸੰਸਾਰੜੀਆ ।੨੭।੧੧੦।
ਨਾ ਵਾਂਛਾ, ਸੁਰਗ ਬਹਿਸ਼ਤਾਂ ਦੀ, ਨਾ ਰਿਧਿ ਸਿਧਿ ਦਰਕਾਰੜੀਆ ।੨੮।੧੧੧।
ਛਬਿ ਚਰਨ ਕਮਲ ਦੀ ਮੌਜ ਵਿਖੇ, ਐਸ੍ਵਰਜ ਨਾ ਲੱਗੇ ਪਿਆਰੜੀਆ ।੨੯।੧੧੨।
ਇਕ ਦਰਸ ਪੀਆ ਦੀ, ਲਗਨ ਲਗੀ, ਸਭ ਦੂਤੀਆ ਲਗਨ ਵਿਸਾਰੜੀਆ ।੩੦।੧੧੩।
ਬਿਨ ਪ੍ਰੀਤਿ, ਰੀਤਿ ਬਿ ਪ੍ਰੀਤ ਨ ਭਾਵੇ, ਦੂਤੀਆ ਭਾਉ ਵਿਕਾਰੜੀਆ ।੩੧।੧੧੪।
ਦਰਸ਼ਨ ਬਿਨ ਧੀਰ ਧਰੇ ਕਿਮ, ਜੀਅੜਾ ਇਕੁ ਛਿਨੁ ਬਹੁਤ ਦਿਹਾੜੜੀਆ ।੩੨।੧੧੫।
ਛਿਨ ਦਰਸ ਬਿਹੂਨ ਲਖੂਨ ਜੁਗਾਂ, ਬਿਨੁ ਸ਼ੀਰ ਨਾ ਜੀਵਨ ਬਾਰੜੀਆ ।੩੩।੧੧੬।
ਬਿਨੁ ਨੀਰ ਨਾ ਜੀਵਨ ਮੀਨ ਬਨੇ, ਚਾਤ੍ਰਿਕ ਬਿਨੁ ਸ੍ਵਾਂਤ ਬੂੰਦਾਰੜੀਆ ।੩੪।੧੧੭।
ਛਿਨ ਨਾਮ ਬਿਹੀਨਾ ਤਨੁ ਮਨੁ ਹੀਨਾ, ਮਰਨਾ ਬਿਨੁ ਦਰਸਾਰੜੀਆ ।੩੫।੧੧੮।
ਛਿਨ ਦਰਸ ਬਿਨਾ ਮੋਹਿ ਨਾਹਿ ਸਰੈ ਪਿਰ ਪੇਖਾਂ, ਦਿਨ ਰੈਨਾਰੜੀਆ ।੩੬।੧੧੯।
ਦਿਨ ਰੈਣ ਨਿਹਾਰਾਂ, ਮੁਖ ਸਜਨੋ ਦਾ, ਝਮਕਾਂ ਨ ਪਲਕਾਰੜੀਆ ।੩੭।੧੨੦।
ਇਕ ਟਕ ਪੇਖਾਂ, ਪੇਖ ਰਹਾਂ ਮੁਖੁ ਵਾਂਗ ਚਕੋਰ ਚੰਦਾਰੜੀਆ ।੩੮।੧੨੧।
ਜੇ ਸਹੁ ਡੇਖੇ, ਇਕ ਵਾਰ, ਮੋਹਿ ਮੈਂ ਲੱਖ ਲੱਖ ਵਾਰ ਨੁਛਾਰੜੀਆ ।੩੯।੧੨੨।
ਮਿਰੇ ਨੈਣ ਰਹੇ ਰੰਗ ਲਾਇ ਸਖੀ, ਪਿਰ ਨੈਣ ਝਲਕ ਦਿਖਲਾਰੜੀਆ ।੪੦।੧੨੩।
ਵਿਚ ਨੈਣੀ ਨੈਣ ਮਿਲੇ ਪਿਰ ਕੇ, ਰੰਗ ਚੋਇ ਚੋਇ ਲੋਚਣ ਤਾਰੜੀਆ ।੪੧।੧੨੪।
ਅਬ ਚੋਗਲ ਕਹਿਣ ਨ ਜਾਇ ਸਖੀ, ਭੁਲ ਰਹਿਣ ਮਗਨ ਮਸਟਾਰੜੀਆ ।੪੨।੧੨੫।
ਸਦ ਮਸ਼ਟ ਰਹਾਂ, ਮਗਨਸ਼ਟ ਰਹਾਂ, ਗੁੰਗਸ਼ਟ ਭੁੰਚਿ ਗਟਕਾਰੜੀਆ ।੪੩।੧੨੬।
ਗਟਿ ਅਮੀ ਚਖਾਂ, ਪਰ ਕਹਿ ਨ ਸਕਾਂ, ਹੋਇ ਬਿਸਮ ਤਕਾਂ ਬਿਸਮਾਰੜੀਆ ।੪੪।੧੨੭।

ਸੁਰੰਤ
ਜੋਤਿ-ਰਹੱਸ-
ਗਗਨ
ਉਡਾਰੀਆਂ

ਪ੍ਰਿਅ ਚਰਨ ਕਮਲ ਸੰਗਿ ਪ੍ਰੇਮ ਲੱਗਾ, ਹੁਣ ਵਧ ਜਾ ਨੀ ! ਸੁਖ ਰੈਨੜੀਏ ।੧।੧੨੮।
ਛਿਨ ਛਿਨ ਸਦ ਪਰਸਉਂ ਪ੍ਰਿਆ ਪਗਾ, ਘਟ ਨੀਂਦੜੀਏ ਦੁਖ ਦੈਨੜੀਏ ।੨।੧੨੯।
ਹੁਣ ਲਾਲ ਲਵਾਈ ਰਹੁ ਅੜੀਏ, ਸੁਣਿ ਰਸਨੜੀਏ, ਮਿਠ ਬੈਨੜੀਏ ।੩।੧੩੦।
ਸੁਣਿ ਅਮੀ ਰਸਾਇਣ ਚੂਨੜੀਏ, ਰਸੁ ਪੀ ਲੈ ਰਸਨ ਰਸੈਨੜੀਏ ।੪।੧੩੧।
ਰਸ ਦਰਸ ਟਟਾਰੇ ਰਹੇ ਲਗੀ, ਪਿਰ ਪ੍ਰੇਮ ਕਸਾਈ ਨੈਨੜੀਏ ।੫।੧੩੨।
ਨੈਨੜੀਏ, ਪ੍ਰੇਮ ਕਸੈਨੜੀਏ, ਤੂੰ ਪੈਨੀ ਪਿਰ ਦਰਸੈਨੜੀਏ ।੬।੧੩੩।
ਮੋਛਾ ਮੁਖ ਤੇ ਕਿਵ ਕਹੀ ਬਣੇ ਪਿਰ ਸੁਖ ਦਰਸ਼ਨ ਪੇਖਨੜੀਏ ।੭।੧੩੪।

ਪਿਖਿ ਦਰਸ਼ਨ ਜੀਵੀਂ ਠੰਡੀ ਥੀਵੀਂ ਲੋਚਨ ਤਾਰ ਲਗੰਨੜੀਏ।੮।੧੩੫।
ਘਣਿ ਪਿਆਸ ਨ ਬੁੱਝੇ ਰੱਜ ਨ ਆਵੇ ਸੱਜਨ ਨੈਣ ਰਿਠੰਨੜੀਏ।੯।੧੩੬।
ਨਿੰਦ ਰੈਨ ਸੈਨ ਉਘੜੰਨੜੀਏ ਸਦ ਜਾਗਤ ਰਹੁ ਸੁਖ ਚੈਨੜੀਏ।੧੦।੧੩੭।
ਸੁਖ ਚੈਨ ਦਰਸ ਪਰਸੰਨੜੀਏ ਰਹੁ ਲੀਣ ਦਰਸਿ ਸੁਰਤੰਨੜੀਏ।੧੧।੧੩੮।
ਲਿਵ ਸੁਰਤਿ ਦਰਸ ਵਿਚ ਨੈਨੜੀਏ ਖੀਵੀ ਰਹੁ ਪਿਰਮ ਚਖੰਨੜੀਏ।੧੨।੧੩੯।
ਰਖਿ ਉਲਸ਼ ਅਮੀਂ ਰਸ਼ਮੰਨੜੀਏ, ਮੁੰਧ ਨੈਨ ਕਟੋਰੜ ਭੈਨੜੀਏ।੧੩।੧੪੦।
ਭੈਣੇ ਨੀ! ਗੌਣ ਉਡੰਣੜੀਏ! ਰਹੁ ਗਗਨ ਚੜ੍ਹੀ! ਪੰਖੰਨੜੀਏ।੧੪।੧੪੧।
ਖੰਭ ਸੁਰਤਿ ਪਿਰੰਮ ਜੜੰਨੜੀਏ, ਰਹੁ ਸੁਰਤੀ ਸੁਰਤਿ ਸਮੰਨੜੀਏ।੧੫।੧੪੨।
ਨਾ ਉਤਰੀਂ, ਹੇਠਾਂ ਸੁਰਤਿ ਕੁਰੇ, ਧੁਰਿ ਸੁਰਤਿ ਮੰਡਲ ਖੇਡੰਨੜੀਏ।੧੬।੧੪੩।

ਕਥਨ-ਅਗੰਮੀ-ਛੰਮਤਾ-ਸਿਮਰਨ ਜੁਗਤੀ

ਤੁਣਕੀ ਰਖਿ, ਡੋਰੀ ਪ੍ਰੇਮ ਖਿਡੋਰੀ, ਲਿਵ-ਰਸ-ਤਾਰ ਜੁੜੰਨੜੀਏ।੧੭।੧੪੪।
ਤੁਟਹਿ ਨਹਿ ਤੋਰੀ, ਛੁਟਹਿ ਨਾ ਛੋਰੀ, ਪ੍ਰੇਮ ਤਣੀ ਖਿੰਚੰਨੜੀਏ।੧੮।੧੪੫।
ਹਿਰਹਿ ਤਾ, ਕਸਿ ਕਸਿ ਚਾਬੁਕ ਮਾਰੀ, ਪ੍ਰੇਮ ਪੀਂਘ ਝੁਟੰਨੜੀਏ।੧੯।੧੪੬।
ਧੁਰਿ ਨਾਭ ਤੀਕ ਰਸੁ ਪਵਨ ਉਤਾਰੀਂ, ਗਗਨੀ ਸੁਰਤਿ ਚੜ੍ਹੰਨੜੀਏ।੨੦।੧੪੭।
ਗੜ੍ਹ ਚੜ੍ਹ ਕੇ, ਨਭਿ ਸੁਆਸ ਚੜ੍ਹਾਵੀਂ, ਨਾਭਿ ਪਵਨ ਉਤਰੰਨੜੀਏ ੨੧।੧੪੮।
ਅਗਮ ਦੁਰਗਮ ਗੜ੍ਹ ਕਪਟ ਖੁਲ੍ਹਾਵੀਂ, ਸੰਪਟ ਜੋਤਿ ਜਗੰਨੜੀਏ।੨੨।੧੪੯।
ਦਿਆਲ ਲਾਲ ਦਾ ਦਰਸ਼ਨ ਪਾਵੀਂ, ਦਸਮ ਦੁਆਰ ਖੋਲੰਨੜੀਏ।੨੩।੧੫੦।
ਲਾਲਨੁ ਸੰਗਿ ਮਿਲਿ ਰੰਗੁ ਲਾਲ ਬਣਾਵੀਂ, ਆਤਮ ਰੰਗ ਰੰਗੰਨੜੀਏ।੨੪।੧੫੧।
ਨਿਸ਼ ਦਿਨ ਪਿਰ ਸੰਗਿ ਰਲੀਆਂ ਮਾਣੀ, ਪ੍ਰਾਨ ਮਾਨ ਅਰਪੰਨੜੀਏ।੨੫।੧੫੨।

ਪ੍ਰਕਾਸ਼ ਰੂਪ ਸਿਮਰਨੁ, ਸੁਆਮੀ ਨਾਮੁ ਨਾਮੀ ਦਾ ਸਮ ਲਖਣਕੀ ਸਾਂਗੋਪਾਂਗ ਵਿਥ ਦਰਸਾਰ; ਬਿਸਮ ਰਹੰਸੀ ਜੀਰਾਂਦ

ਪਿਰੁ ਘਰਿ ਵਰੁ ਰਲੀਆਲਾ ਪਾਇਆ, ਗੁਰਮੰਤ੍ਰ ਸਿਮਰੰਨੜੀਏ।੨੬।੧੫੩।
ਲਾਲ ਰਤੀ, ਲਾਲੀ ਤੂੰ ਹੋਈ, ਲਾਲਨ ਲਪਟ ਲਵੰਨੜੀਏ।੨੭।੧੫੪।
ਗੁਰਮੁਖਿ ਭਈ ਨਿਚਿੰਦ ਲਾਲਨੀ ਸ਼ਬਦ ਆਨੰਦ ਖਿੜੰਨੜੀਏ।੨੮।੧੫੫।
ਸਿਮਰਿ ਸਿਮਰਿ ਤੂੰ ਭਈ ਸੁਹਾਗਣਿ, ਅਜਪਾ ਜਾਪੁ ਜਪੰਨੜੀਏ।੨੯।੧੫੬।
ਸੋ ਸਿਮਰਨ ਖਿਨ ਪਲ ਨਾ ਵਿਸਾਰੀਂ, ਭੈਣੇ ਸੁਘੜ ਸੁਜੰਨੜੀਏ।੩੦।੧੫੭।
ਜਿਸ ਸਿਮਰਤ ਹੋਏ ਆਨੰਦਾ, ਸੋ ਕਿਉਂ ਵਿਸਰਹਿ ਭੈਨੜੀਏ।੩੧।੧੫੮।
ਜਿਸ ਸਿਮਰਤ ਭੇਟਹਿ ਗੋਬਿੰਦਾ, ਸਿਮਰਿ ਦਰਸੁ ਭੇਟੰਨੜੀਏ।੩੨।੧੫੯।
ਸਿਮਰਤ ਉਤਰੇ ਮਨਹੁ ਜੰਗੀਲਾ, ਥੀਉ ਦਰਸ ਦਰਪੰਨੜੀਏ।੩੩।੧੬੦।
ਮਿਲਬੇ ਕੀ ਮਹਿਮਾ ਪਰੇ ਪਰੀਲਾ, ਮਿਲਿ ਰਹੁ, ਮੇਲ ਮਿਲੰਨੜੀਏ।੩੪।੧੬੧।
ਮੋਹਨ ਪ੍ਰਾਨ ਮਾਨ ਰੰਗੀਲਾ, ਮੋਹੀ ਗੁਰਮੰਤੰਨੜੀਏ।੩੫।੧੬੨।

## ਜੋਤਿ ਬਿਗਾਸ

**ਦਰਸ਼ਨ ਦਰਪਨੀ ਲੀਲਾ**

"ਬ੍ਰਾਸ ਰਹਿਓ ਹੀਅਰਿ ਕੈ ਸੰਗੇ", ਵਿਗਸ ਦਰਸ ਲੀਲੈਨੜੀਏ। ੩੬। ੧੬੩।
ਲੀਲ੍ਹਾ ਅਜਬ ਬਣੀ ਦਰਸ਼ਨ ਦੀ, ਦਰਪਨ ਦਰਸ ਸਮੈਨੜੀਏ। ੩੭। ੧੬੪।
ਦਰਪਨ ਦਰਸਨ ਪਾਰਸ ਪਰਸਨ, ਹੋਈ ਦਰਸ ਰਤੈਨੜੀਏ। ੩੮। ੧੬੫।
ਦਰਸ ਰਤੰਨੀ ਦਰਸ ਰੂਪੰਨੀ, ਕੰਚਨ ਵੰਨ ਰੂਪੈਨੜੀਏ। ੩੯। ੧੬੬।
ਤਉ ਦਰਸ਼ਨ ਵਿਚਿ ਪ੍ਰੀਤਮ ਦਰਸ਼ਨ, ਦਿੱਸੇ ਦਿੱਬ ਦਰਸੈਨੜੀਏ। ੪੦। ੧੬੭।
ਤਾਹੀਉਂ ਤੂੰ ਦਰਸਨ ਦਰਪੰਨੀ ਹਰਿ ਵਰੁ ਘਰਿ ਨਿਰਖੈਨੜੀਏ। ੪੧। ੧੬੮।

**ਪ੍ਰੇਮ ਪ੍ਰਤੰਗ ਖੰਡ ਗਾਥਾ**

ਮੁੱਠੀ ਆਪ ਪ੍ਰੇਮ ਮੋਹਨ ਦੀ, ਭੀ ਮੋਹਨੁ ਮੋਹੈਨੜੀਏ। ੪੨। ੧੬੯।
ਪਿਰ ਮੁੱਠੀ ਨੇ ਮੋਹਨ ਮੋਹਿਆ, ਪ੍ਰੇਮ ਬੰਧਨ ਬੰਧੈਨੜੀਏ। ੪੩। ੧੭੦।
ਪ੍ਰੇਮ ਬੰਧਨੀ ਪੇਚ ਪੈ ਗਏ, ਪ੍ਰੇਮ ਇਸ਼ਕ ਪੇਚੈਨੜੀਏ। ੪੪। ੧੭੧।
ਇਸ਼ਕ ਪੇਚੀਏ ਫਸੇ ਬੁੜੀਏ, ਧਨ ਪਿਰ ਜੋੜਿ ਜੁੜੈਨੜੀਏ। ੪੫। ੧੭੨।
ਜੋੜਿ ਜੁੜੀਏ ਜੰਦੇ ਪਾ ਲੇ, ਓੜਿ ਪੋੜਿ ਜੋੜੈਨੜੀਏ। ੪੬। ੧੭੩।
ਜੋਤਿ ਜਗਮਗੀ ਹੁਸਨ ਚੜ੍ਹੇ ਦਗ ਦਾਮਨਿ ਹੁਸਨ ਦਗੈਨੜੀਏ। ੪੭। ੧੭੪।
ਦਗ ਜੋਤਿ ਹੁਸਨੀ ਦਾਮਨੀਏ, ਵਡ ਚਮਕ ਦਮਕ ਦਿਖਲੈਨੜੀਏ। ੪੮। ੧੭੫।
ਸਦ ਹੁਸਨ ਬਹਾਰ ਖਿੜੀ ਗੁਲਜ਼ਾਰ, ਦਿਦਾਰ ਨਿਗਾਰ ਨਵੈਨੜੀਏ। ੪੯। ੧੭੬।
ਨਵ ਨਕਸ਼ ਨਿਗਾਰਿ ਸ਼ਿੰਗਾਰ ਨਵਲ ਨਵ, ਛਬਿ ਬਹਾਰ ਗੁਲਸੈਨੜੀਏ। ੫੦। ੧੭੭।

**ਅਨਿਕ ਰੰਗਨੀ, ਬਹੁ ਤ੍ਰੰਗਨੀ, ਲਲਤ ਬਿਵਸਥਨੀ, ਪ੍ਰੇਮ ਸੁਹਾਗਨ ਦੇ ਅਲੰਕ੍ਰਿਤੀ ਅਨੁਰਾਗ**

ਸਦ ਬਹਾਰੀਆ ਗੁਲਸ਼ਨ ਖਿੜਿਆ, ਖਿੜ ਬੁਲਬੁਲ ਚਹਿਚੈਨੜੀਏ। ੫੧। ੧੭੮।
ਸ਼ਬਦ ਚਹਿਚਹੇ ਤ੍ਰਾਨੇ ਗਾਵੀਂ ਤ੍ਰੰਗ ਕੁਰੇ, ਪਿਕਬੈਨੜੀਏ। ੫੨। ੧੭੯।
ਹੋਹੁ ਖੁਸ਼ਹਾਲੀ ਸਦਾ ਨਿਹਾਲੀ, ਰੰਗ ਤ੍ਰੰਗ ਤ੍ਰੰਗੈਨੜੀਏ। ੫੩। ੧੮੦।
ਹੁਣ ਫੁਲ ਫੁਲ ਬਹਿ ਗੁਲਮਸਤ ਕੁਰੇ, ਸੁਣਿ ਅੰਦਲੀਬ ਖੁਸ਼ਲਹਿਨੜੀਏ। ੫੪। ੧੮੧।
ਸਦ ਤੂੰ, ਤੂੰ, ਤੂੰ, ਕੂਕੈਨੜੀਏ, ਮੈਂ, ਮੈਂ, ਮੈਂ, ਸਗਲ ਤਜੈਨੜੀਏ। ੫੫। ੧੮੨।
ਕਰਤਾਰ ਚਵੀਂ, ਕਰਤਾਰ ਲਵੀਂ, ਕਰਤਾਰ ਰਵੀਂ, ਕੰਤੈਨੜੀਏ। ੫੬। ੧੮੩।
ਕਰਤਾਰ ਕੌਰ, ਕੰਤੀ ਭਗਵੰਤੀ, ਸਹੁ ਕਰਤਾਰ ਰਵੈਨੜੀਏ। ੫੭। ੧੮੪।
ਕੰਤ ਅਨਰਾਗਨ ਸਦਾ ਸੁਹਾਗਣ, ਉਜਲ ਭਾਗ ਮਥੈਨੜੀਏ। ੫੮। ੧੮੫।
ਤੇਰੇ ਖੁਲੇ ਕਪਾਟ ਘਾਟ ਗੁਪਤੇ, ਲਿਵ ਜੋਤਿ ਲਿਲਾਟ ਲਿਖੈਨੜੀਏ। ੫੯। ੧੮੬।
ਵਡ ਜਲਵ ਜਲਾਲ ਜਮਾਲ ਲਸੇ, ਲਾਲੜੀਏ, ਬਾਲ ਜੁਬੈਨੜੀਏ। ੬੦। ੧੮੭।
ਜੋਬਨ ਬਾਲੀ, ਘਟਿ ਲਾਲ ਲੁਪਤ, ਨਹਿ ਛਾਨੀ ਭਾਲ ਲੁਕੈਨੜੀਏ। ੬੧। ੧੮੮।
ਇਸ਼ਕ ਮੁਸ਼ਕ ਨਹੀਂ ਛਪੇ ਛਪਾਇਆ, ਮਹਿਕ ਇਸ਼ਕ ਮੁਸ਼ਕੈਨੜੀਏ। ੬੨। ੧੮੯।

ਸ਼ਬਦ ਨਾਦ
ਨਿਰੰਤਮ
ਜੋਤਿ-ਨਿਰੰਤਰ
ਨਿਰਗੁਣਾਨੰਦ
ਨਿਰਤਕਾਰੀ

ਪ੍ਰਗਟਿ ਖੇਲਿ ਨਿਸੰਗ ਨਾਚ ਹੁਲ, ਨਿਰਗੁਣ ਨਾਚੁ ਨਿਚੈਨੜੀਏ । ੬੩ । ੧੯੦ ।
ਨਿਰਤਿਕਰੇ, ਗੁਣ ਰੁਣ ਝੁਣ ਗਾਵੀਂ, ਉਨਮਨ ਨਿਰਤਿ ਕਰੈਨੜੀਏ । ੬੪ । ੧੯੧ ।
ਅਨਹਦ ਤੂਰ ਸਬਦ ਧੁਨਿ ਵਾਵੀਂ, ਗੁਰਗਮ ਗਯਾਨ ਪਵੈਨੜੀਏ । ੬੫ । ੧੯੨ ।
ਗੁਰਗਮ ਪਦ ਸੰਨਿਆਸ ਸਿੰਘਾਸਨ, ਮਿਲਿਆ ਗੁਰ ਹੰਸੈਨੜੀਏ । ੬੬ । ੧੯੩ ।
ਗੁਰਮਤਿ ਗਿਆਨਿ ਭਈ ਸੰਨਿਆਸਣ, ਧਿਆਨ ਬਿਭੂਤ ਰਮੈਨੜੀਏ । ੬੭ । ੧੯੪ ।
ਇੜਾ, ਪਿੰਗਲਾ, ਸੁਖਮਨ, ਲੰਘੀਂ, ਤ੍ਰਿਬੇਣੀ ਮਜੈਨੜੀਏ । ੬੮ । ੧੯੫ ।
ਤ੍ਰਿਕੁਟੀ ਫੋਰ, ਜੋਰ ਲਿਵ ਉਚੀ, ਅਨਹਦ ਬੇਨ ਬਜੈਨੜੀਏ । ੬੯ । ੧੯੬ ।
ਅਕੱਥ ਬੇਨ, ਕਥਿ ਅੰਮ੍ਰਿਤ ਬਾਣੀ, ਅੰਮ੍ਰਿਤ ਗੀਤ ਗਵੈਨੜੀਏ । ੭੦ । ੧੯੭ ।
ਅੰਮ੍ਰਿਤ ਨੈਨੀ, ਅੰਮ੍ਰਿਤ ਬੈਨੀ, ਅੰਮ੍ਰਿਤ ਗੁਲਕ ਵਹੈਨੜੀਏ । ੭੧ । ੧੯੮ ।

ਸਹਜ-ਸੁਖ-
ਆਤਮ
ਬਿਵਸਥਾ
ਨਿਰੂਪਨੀ ਦੀ
ਬਿਸਮ ਰਸ
ਅੰਮ੍ਰਿਤ ਕਥਾ ॥

ਅੰਮ੍ਰਿਤ ਪਿਐਨੀ, ਅੰਮ੍ਰਿਤ ਚੁਐਨੀ, ਅੰਮ੍ਰਿਤ ਭੋਗੁ ਭੁਗੈਨੜੀਏ । ੭੨ । ੧੯੯ ।
ਅੰਮ੍ਰਿਤ ਤਤੁ ਭੋਗ ਰਸੁ ਭੁਗਵੀਂ, ਅੰਮ੍ਰਿਤ ਜਾਗੁ ਲਗੈਨੜੀਏ । ੭੩ । ੨੦੦ ।
ਤੱਤੁ ਮਥੈਣੀ, ਤੱਤੁ ਕਢੈਣੀ, ਤੱਤੇ ਤੱਤੁ ਲਖੈਨੜੀਏ । ੭੪ । ੨੦੧ ।
ਤੱਤ ਲਹੀ, ਗੁਰਮਤਿ ਮਤਿ ਗੂੜ੍ਹੀ, ਗੁਰਗਮ ਗਿਆਨ ਦ੍ਰਿੜ੍ਹੈਨੜੀਏ । ੭੫ । ੨੦੨ ।
"ਗਿਆਨ ਰਾਉ ਜਬ ਸੇਜੈ ਆਵੈ" ਬਿਤ ਰਹੁ ਸੇਜ ਬਿਛੈਨੜੀਏ । ੭੬ । ੨੦੩ ।
ਬਿਛਿ ਬਿਛਿ ਸੇਜ ਬਿਛਾਵੀਂ, ਰੁਚਿ ਰੁਚਿ ਅੰਕਣ ਸੇਜ ਸਜੈਨੜੀਏ । ੭੭ । ੨੦੪ ।
ਨੈਣਾਂ ਪਿਰੀ ਬਿਛਾਉਣਾ ਸਾਜੀਂ, ਨਿਜ ਆਤਮ ਸੇਜੈਨੜੀਏ । ੭੮ । ੨੦੫ ।
ਸੇਜੈ ਆਤਮ ਨੈਣ ਜੜਾਵੀਂ, ਅੰਕੁਣ ਸੇਜ ਸੁਹੈਨੜੀਏ । ੭੯ । ੨੦੬ ।
ਬਿਨਉ ਕਰੇ ਕਰਿ, ਅਜਰ ਜਰਾਵੀਂ, ਪਿਰ ਸੰਗਿ ਕੇਲੁ ਮਚੈਨੜੀਏ । ੮੦ । ੨੦੭ ।
ਅਨਦਿਨੁ ਆਤਮ ਭੋਗ ਰਚਾਵੀਂ, ਅਮਰ ਸੁਹਾਗੁ ਹੰਢੈਨੜੀਏ । ੮੧ । ੨੦੮ ।
ਪਿਰ ਰੀਸਾਲੂ ਕੰਤ ਹੰਢਾਵੀਂ, ਮਸਤਕ ਭਾਗ ਲਿਖੈਨੜੀਏ । ੮੨ । ੨੦੯ ।
ਭੋਗੀਂ ਆਪ ਭੋਗੁ ਭੋਗਾਵੀਂ ਭੋਗ ਪ੍ਰਸਾਦੁ ਭੁਗੈਨੜੀਏ । ੮੩ । ੨੧੦ ।
ਗੁਰਪ੍ਰਸਾਦਿ ਪ੍ਰਸਾਦ ਛਕਾਵੀਂ, ਅਮੀ ਪ੍ਰਸਾਦੁ ਛਕੈਨੜੀਏ । ੮੪ । ੨੧੧ ।
ਭੁੰਚੀਂ ਆਪਿ ਸਗਲ ਭੁੰਚਾਵੀਂ, ਅੰਮ੍ਰਿਤ ਰਸੁ ਭੁੰਚੈਨੜੀਏ । ੮੫ । ੨੧੨ ।
ਬਿਸਮ ਰਸਾਇਣ ਗਟਕ ਚਖਾਵੀਂ, ਅਮੀਂ ਗਟਾਕ ਚਖੈਨੜੀਏ । ੮੬ । ੨੧੩ ।
ਰੋਮਿ ਰੋਮਿ ਰਸੁ ਅਮੀਂ ਚੁਆਵੀਂ, ਅਮੀਂ ਪੁਹਾਰ ਛੜੈਨੜੀਏ । ੮੭ । ੨੧੪ ।
ਅੰਮ੍ਰਿਤ ਕਾਇਆਂ ਖਰੀ ਸੁਖਾਲੀ, ਅੰਮ੍ਰਿਤ ਲਿਵ ਮਜੈਨੜੀਏ । ੮੮ । ੨੧੫ ।
ਅੰਮ੍ਰਿਤ ਮੱਜਨ ਸਹਿਜ ਸਮੱਜਨ ਕਰਿ, ਗੁਰ ਗੋਰਿ ਸਮੈਨੜੀਏ । ੮੯ । ੨੧੬ ।
ਗੁਰ ਲਿਵਿ ਜੋਰਿ, ਗੁਰੂ ਸਰਿ ਨ੍ਹਾਵੀਂ, ਅੰਮ੍ਰਿਤ ਲੋਰ ਲਿਵੈਨੜੀਏ । ੯੦ । ੨੧੭ ।
ਅੰਮ੍ਰਿਤ-ਸਰਿ ਇਸ਼ਨਾਨ ਕਰਾਵੀਂ, ਗੁਰ ਸਰਵਰ ਨ੍ਹਾਵੈਨੜੀਏ । ੯੧ । ੨੧੮ ।
ਗੁਰ ਦਰਿਆਉ ਸਦਾ ਜਲ ਨਿਰਮਲ, ਦੁਰਮਤਿ ਮੈਲ ਧੁਵੈਨੜੀਏ । ੯੨ । ੨੧੯ ।

ਹੰਸ ਮਰਾਲ ਹੋਣ ਖਰ ਨ੍ਹਾਤੇ, ਕਾਗੋਂ ਹੰਸ ਕਰੇਨੜੀਏ।੯੩।੨੨੦।
ਅਮੀ ਭੋਗ ਛਾਂਦੇ ਵਰਤਾਵੀਂ, ਗਹਿ ਗਡੇ ਵਰਤੈਨੜੀਏ।੯੪।੨੨੧।
ਗਹਿਗਚ ਤਰਾਰੇਜ਼ ਗੁਰ ਗੱਡੇ, ਸੁਰ ਨਰ ਮੁਨਿ ਤਰਸੈਨੜੀਏ।੯੫।੨੨੨।
ਤਰਸਹਿ ਸੁਰ ਨਰ ਮੁਨਿ ਜਨ ਸਾਰੇ, ਅੰਮ੍ਰਿਤ ਲਖ ਨ ਸਕੈਨੜੀਏ।੯੬।੨੨੩।
ਸੋ ਅੰਮ੍ਰਿਤੁ ਗੁਰ ਘਰੇ ਦਿਖਾਇਆ, ਘਟਿ ਘਟਿ ਭਰਪੂਰ ਲੈਨੜੀਏ।੯੭।੨੨੪।
ਗਟਿ ਗਟਿ ਪੀਵੀਂ ਘੁੱਟ ਅਮੀਂ ਦੇ, ਧੰਨ ਧੰਨ ਅਪਿਉ ਪਿਐਨੜੀਏ।੯੮।੨੨੫।
ਪੀ, ਪੀ, ਅਪਿਉ ਪਿਆਲੇ ਖੀਵੀਂ, ਖੀਉ ਭੋਣੇ ਖੀਵੈਨੜੀਏ।੯੯।੨੨੬।

ਗੁਰ ਗਿਆਨ ਪ੍ਰਚੰਡ ਖੰਡ ਵਿਖੇ ਭੀ ਅਭਿਆਸ ਖੜਗ ਰੂਪੀ ਨਾਮ (ਸਿਮਰਨ) ਤੱਤ ਗਿਆਨ ਖੰਡੇ ਦਾ ਅਖੰਡ ਅਨਹਦੀ ਝੁਨਕਾਰ, ਅੰਦਰ ਸੁਤੇ ਸੁਭਾਵ ਸਹਿਜ ਰੁਮ ਝਾਉ

ਬੁਢ ਸੁਹਾਗਣ ਥੀਵੀਂ ਅੜੀਏ, ਜੀਉ ਜੁਗ ਜੁਗ ਜੀਵੈਨੜੀਏ।੧੦੦।੨੨੭।
ਜੀਉਣ ਜੋਤੀਏ ਜੁਗ ਜੁਗ ਜੀਵੀਂ, ਜੋਤੀ ਜੋਤਿ ਮਿਲੈਨੜੀਏ।੧੦੧।੨੨੮।
ਸਦ ਜੀਵਨੀਆ ਮੇਲੁ ਮਿਲੀਵੀਂ ਬਿਸਮ ਜੋਤਿ ਲੀਣੈਨੜੀਏ।੧੦੨।੨੨੯।
ਵਾਹੁ ਵਾਹੁ ਬਾਣੀ, ਅੰਤਿ ਬਿਸਮਾਣੀ, ਗੁਰਪ੍ਰਗਾਸ ਜੋਤੈਨੜੀਏ।੧੦੩।੨੩੦।
ਜੋਤਿ ਰੰਗੀਣੀ, ਜੋਤਿ ਜਗੰਣੀ, ਜਗਮ ਜੋਤਿ ਗੁਰ ਥੇਨੜੀਏ।੧੦੪।੨੩੧।
ਗੁਰ ਗੁਰੁ ਕਰੀਂ, ਗੁਰੂ ਗੁਰੂ ਗਾਵੀਂ, ਵਾਹੁ ਬਿਸਮਾਦ ਰਹੈਨੜੀਏ।੧੦੫।੨੩੨।
ਪ੍ਰਿਉ ਪ੍ਰਿਉ ਚਵਿ, ਚਾਤ੍ਰਿਕ ਕੀ ਨਿਆਈਂ, ਦਰਸ ਬੂੰਦ ਤਿਰਖੈਨੜੀਏ।੧੦੬।੨੩੩।
ਖਿਨੁ ਖਿਨੁ ਚਵੀਂ, ਚਵੈ ਚਵਿ ਤ੍ਰਿਪਤੀਂ, ਪ੍ਰਿਆ ਦਰਸ਼ਨ ਤ੍ਰਿਪਤੈਨੜੀਏ।੧੦੭।੨੩੪।
ਪ੍ਰਿਉ ਪ੍ਰਾਪਤ ਕਰਿ, ਡੀ ਪ੍ਰਿਉ ਧੋਲੀਂ, ਪ੍ਰਿਉ ਪ੍ਰਿਉ ਰਟਨ ਰਟੈਨੜੀਏ।੧੦੮।੨੩੫।
ਪ੍ਰਿਉ ਪ੍ਰਿਉ ਬਾਣੀ, ਮਹਿਮ ਮਹਾਣੀ, ਪ੍ਰਿਉ ਚਉ ਅਕੱਥ ਕਥੈਨੜੀਏ।੧੦੯।੨੩੬।
ਪ੍ਰਿਉ ਪ੍ਰਿਉ ਟੇਰ ਟੇਵ ਅਤਿ ਮੀਠੀ, ਪ੍ਰਿਉ ਪ੍ਰਿਉ ਚਵਨ ਚਵੈਨੜੀਏ।੧੧੦।੨੩੭।
ਚਰਨੀ ਲਗਿ ਲਗਿ, ਪ੍ਰਿਉ ਪ੍ਰਿਉ ਟੇਰੀਂ, ਚਰਨ ਸਰਨ ਮੌਜੈਨੜੀਏ।੧੧੧।੨੩੮।

ਚਰਨ ਕਮਲ ਲਿਵ ਬਿਸਮਲੀਣਤਾ

ਚਰਨ ਕਮਲ ਦਲ ਜੋਤਿ ਸੁਜਾਣੀ, ਮਾਣੀ ਮੌਜ ਸੁਜੈਨੜੀਏ।੧੧੨।੨੩੯।
ਸੰਪਟ ਜੋਤਿ ਚਰਨ ਕਮਲਾਣੀ ਮੌਜ ਮਾਣ ਮ੍ਰਿਗ ਨੈਨੜੀਏ।੧੧੩।੨੪੦।
ਚਰਨ ਕਮਲ ਸੰਪਟ ਦਲ ਮੌਜਾਂ, ਮਾਣੀ, ਅਲਿ ਕਮਲੈਨੜੀਏ।੧੧੪।੨੪੧।
ਜੋਤਿ ਸੰਪਟੀ ਵਾਸ ਸੁਗੰਧਾਂ, ਲੈ, ਰਸ ਵਾਸ ਵਸੈਨੜੀਏ।੧੧੫।੨੪੨।
ਨਾਭਿ ਕਮਲ ਵਿਚਿ ਵਾਸ ਵਸਾਈ, ਵਸ ਰਹੁ ਨਾਭ ਨਵੇਨੜੀਏ।੧੧੬।੨੪੩।
ਅਮਿਉ ਰਸੈਣੀ, ਨਾਫ਼ਾ ਮੁਸ਼ਕਿਆ, ਬਿਸਮੀ ਰਹੁ, ਬਿਸਮੈਨੜੀਏ।੧੧੭।੨੪੪।
ਬਿਸਮਨ ਬਿਸਮ ਕੌਰ, ਤੂੰ ਹੋਈਂ, ਸਦ ਸੁਹਾਗ ਵੰਤੈਨੜੀਏ।੧੧੮।੨੪੫।
ਬਿਸਮ ਰੰਗਾਈ, ਬਿਸਮ ਰਹਾਈ ਨੈਨ ਬਿਸਮ ਰੰਗੀਨੜੀਏ।੧੧੯।੨੪੬।
ਦਿੱਬ ਨੈਣ ਲਿਵ ਬਿਸਮ ਲੀਣ, ਵਾਹੁ ਸ਼ਬਦ ਗੁਰੂ ਰਤਵੈਨੜੀਏ।੧੨੦।੨੪੭।

ਰੰਗਿ ਜੋਤਿ ਅਮਰ ਜੀਵੀਣਤਾ

ਸ਼ਬਦ ਰਤੀ ਅੰਮ੍ਰਿਤ ਰਸ ਰੱਜੀ, ਰਸ ਰਹੁ ਅਮੀਂ ਅਘੇਨੜੀਏ।੧੨੧।੨੪੮।
ਅਮੀਂ ਅਘਾਈ, ਗੁਰੂ ਰਜਾਈ, ਸਦ ਸੰਤੁਸ਼ਟ ਰਹੈਨੜੀਏ।੧੨੨।੨੪੯।
ਅੰਮ੍ਰਿਤ ਕੌਰ ਅਮੀਂ-ਉਮਗਾਈ, ਛਲਕ ਅਮੀਂ ਛਲਕੈਨੜੀਏ।੧੨੩।੨੫੦।
ਅਮੀ ਜੋਤਿ ਰਸੁ ਛਲਕਾਂ ਮਾਰੇ ਉਮਗ ਨਾਭਿ ਭਰਵੈਨੜੀਏ।੧੨੪।੨੫੧।
ਨਾਭਿ ਕਮਲ ਰਸੁ ਅੰਮ੍ਰਿਤ ਭਰਿਆ, ਆਤਮ ਤੰਤ ਚੁਐਨੜੀਏ।੧੨੫।੨੫੨।
ਪਿਰ ਸੰਗ ਆਤਮ ਭੋਗ ਕਰੇ, ਭੁਗਿ ਆਪਿ, ਭੋਗ ਭੁਗਵੈਨੜੀਏ।੧੨੬।੨੫੩।
ਭੁਗਿ ਭੁਗਿ ਪੁਗੀਂ ਅਮਰ ਪੁਰੇ, ਪੁੱਗ ਅਮਰ ਕੁਰੇ ਅਮਰੈਨੜੀਏ।੧੨੭।੨੫੪।
ਪੁੱਗਿ, ਪੁੱਗਿ, ਤੂੰ ਅਮਰ ਹੋਈ, ਰੰਗਿ ਜੋਤਿ ਅਮਰ ਜੀਵੈਨੜੀਏ।੧੨੮।੨੫੫।

ਬੈਂਤ—

ਰਸ-ਜੋਤਿ ਨਿਰੰਤਰ ਆਤਮ ਭੋਗ ਵਿਲੱਖਣਤਾ ਨਿਰੂਪਨ

ਰਾਵਲ ਰਸਕ ਅਨੰਦੀਏ ਰਸੀਅੜੇ ਨੇ, ਚੋਜ ਅਨੰਦੀਆ ਭੋਗ ਰਚਾਵਣਾ ਈਂ।
ਨਾਹੁ ਨਾਰ ਰਾਵੈ, ਨਾਰ ਨਾਹੁ ਰਾਵੈ, ਓਤਿ ਪੋਤਿ ਰਸ ਬਿਸਮ ਰਹਾਵਣਾ ਈਂ।
ਅਚਰਜ ਸੁਆਦ, ਬਿਸਮਾਦ, ਦੀ ਲਪਟ ਲੈ ਕੇ ਲੋਟ ਪੋਟ, ਰਸ ਘੋਟ, ਹੋ ਜਾਵਣਾ ਈਂ।
ਕਾਮ ਸੁਆਦ ਰਸ ਦੇ ਵਿਸ਼ੇ ਭੋਗੀਆਂ ਨੂੰ ਆਤਮ ਭੋਗ ਦਾ ਭੇਦ ਕੀ ਆਵਣਾ ਈਂ।੧।
ਪੰਜ ਭੂਤਕੀ ਮਰਦ ਨਰ ਇਸਤ੍ਰੀ ਦੇ ਲਿੰਗ ਭੇਦ ਵਾਲਾ ਏਥੇ ਲੇਸ ਨਾਹੀਂ।
ਬਿਖੈ ਬਾਸ਼ਨਾ ਤੇ ਕਾਮ ਸੁਆਦਿ ਵਾਲੇ ਕਿਸੇ ਜੀਵ ਦਾ, ਈਹਾਂ ਪ੍ਰਵੇਸ਼ ਨਾਹੀਂ।
ਮਰਦ ਇਸਤਰੀ ਦੇ, ਦੇਹ ਜਾਮਿਆਂ ਦਾ ਕੋਈ ਖਾਸ ਏਥੇ ਭੇਗ ਭੇਸ ਨਾਹੀਂ।
ਆਤਮ ਭੋਗ ਭਾਗੀ, ਇਕ ਸਾਰ ਦੋਈ, ਕੋਈ ਕਿਸੇ ਦਾ ਹੱਕ ਵਿਸ਼ੇਸ਼ ਨਾਹੀਂ।੨।

ਗੁਰਮਤਿ ਗਿਆਨ ਰਸ ਜੋਤਿ ਪ੍ਰਕਾਸ਼ ਮਈ ਆਤਮ-ਅਨੰਦ-ਮਹਾਂ ਰਸ ਭੋਗ ਦੇ ਅਧਿਕਾਰੀ ਤੇ ਸਾਂਝੀਵਾਲ ਹੋਣ ਦੀ ਗੁਰਮਤਿ ਅੰਦਰ ਇਸਤ੍ਰੀ ਪੁਰਸ਼ ਦੀ ਸਮਾਨਤਾ

ਗੁਰੂ ਮਤਿ ਅਨੁਸਾਰ, ਨਰ ਨਾਰ ਦੋਹਾਂ, ਇਕ ਸਾਰ ਗੁਰ ਗਿਆਨੁ ਅਧਿਕਾਰ ਜਾਣੋ।
ਜਨੇ ਮਰਦ ਸਾਰੇ ਬਸ਼ਰ, ਨਾਰੀਆਂ ਹਨ ਕੇਵਲ ਇਕ ਹੀ ਪੁਰਖ ਕਰਤਾਰ ਜਾਣੋ।
ਓਹੀ ਪੁਰਖ, ਏਹਨਾਂ ਸਭੇ ਨਾਰੀਆਂ ਦਾ, ਰਾਵਣਹਾਰ ਸੱਚਾ ਭਰਤਾਰ ਜਾਣੋ।
ਸਭੇ ਘਟਾਂ ਅੰਦਰਿ, ਓਹੁ ਅਲਿਪਤ ਵਰਤੇ ਸਭੇ ਘਟਾਂ ਦਾ ਭੋਗਣੇਹਾਰ ਜਾਣੋ।੩।
ਗੁਪਤ ਵਰਤਦਾ, ਸਗਲ ਸ੍ਰਿਸ਼ਟ ਅੰਦਰਿ, ਐਪਰ ਗੁਰਮੁਖਾਂ ਨੂੰ ਪਰਗਟ ਹੋਂਵਦਾ ਹੈ।
ਗੁਰਮੁਖਿ ਜਾਮਿਆਂ, ਸ੍ਰੇਸ਼ਟ ਰੂਹ ਘਟਾਂ ਹਿਰਦੇ, ਕਿਰਨ ਜੋਤਿ ਪ੍ਰਕਾਸ਼ ਦੀ ਭੋਂਵਦਾ ਹੈ।
ਰਸ-ਜੋਤਿ ਪ੍ਰਕਾਸ਼ ਹੈ ਗਿਆਨ ਉਸ ਦਾ, ਗਿਆਨ ਰਾਉ ਹੋ ਕੇ, ਰਸੁ ਚੋਂਵਦਾ ਹੈ।
ਗਿਆਨ ਰਾਉ ਹੋ ਕੇ, ਘਟੀਂ ਭੋਗੁ ਭੋਗੇ ਗਿਆਨ ਰਾਉ ਹੋ, ਨਿਕਟ ਖਲੋਂਵਦਾ ਹੈ।੪।
ਰਮੇ ਸੇਜੜੀ ਹੋਇਕੇ, ਰਾਉ ਰਸੀਆ, ਜਾਂ ਬਲੋਵਣਾ, ਸ਼ਬਦ ਬਲੋਂਵਦਾ ਹੈ।
ਰਸਕ ਰਸੀਅੜਾ, ਸ਼ਬਦ ਭਤਾਰ ਹੋ ਕੇ, ਅੰਤਰਿ ਆਤਮੇ, ਸ਼ਬਦ ਸੰਜੋਂਵਦਾ ਹੈ।
ਅੰਮ੍ਰਿਤ ਸ਼ਬਦ ਹੈ, ਤਤੁ ਗਿਆਨ ਉਸ ਦਾ, ਗਿਆਨ ਖੜਗ ਕਰ, ਆਪ ਜਪੋਂਵਦਾ ਹੈ।

ਭੋਗ ਗਿਆਨ ਅਰਥਾਤ ਆਤਮ ਅਨੰਦ ਭੋਗ

ਅੰਮ੍ਰਿਤ-ਤੱਤ-ਰਸ-ਜੋਤਿ, ਖੜਕਾਇ ਖੰਡਾ, ਭੇਗ ਗਿਆਨ ਦਾ ਝੋਵਣਾ ਝੌਂਵਦਾ ਹੈ। ੫।
ਇਹ ਅਲੌਕਕੀ ਭੇਗ ਭੁਗਾਇ ਤਿਸੇ, ਲੜਿ ਆਪਣੇ ਜਿਸ ਨੂੰ ਲਾਇ ਲੇਵੈ।
ਤੁੱਠੇ ਪੁਰਖੁ ਭਤਾਰੁ, ਜਿਸੁ ਜੰਤੁ ਉਤੇ, ਤਿਸੇ ਆਪਣੇ ਪੱਲੜੇ ਪਾਇ ਲੇਵੈ।
ਓਹੁ ਰਲਾਈ ਕਿਸੇ ਦੀ ਭੀ, ਨਾਹਿ ਰਲੈ, ਜਿਸੇ ਆਪਣੀ ਬਧੂ ਬਣਾਇ ਲੇਵੈ।
ਜੀਹਨੂੰ, ਅਮਰ ਸੁਹਾਗੀਆ ਨਾਹੁ ਮਿਲਿਆ, ਸਦਾ ਅਮਰ ਸੁਹਾਗੁ ਹੰਢਾਇ ਲੇਵੈ। ੬।
ਸੋਈ ਨਾਰ ਨਰੁ ਅਮਰ ਸੁਹਾਗ ਭਾਗੀ, ਸੋ ਭਤਾਰ ਦੀ ਬਧੂ ਸਦਾਇ ਲੇਵੈ।
ਸੱਚ ਭਾਗ ਸੁਲੱਖਣੇ, ਕੰਤ ਸੰਗੇ, ਓਹ ਅਨੰਦ ਵਿਵਾਹ ਕਰਾਇ ਲੇਵੈ।
ਹਾਵ ਭਾਵ ਸੇਤੀ, ਰਾਵਿ ਰਾਵਲੇ ਨੂੰ, ਇੱਕ ਮਿੱਕ ਹੋਇ ਸੇਜ ਸਵਾਇ ਲੇਵੈ।
ਰਮੇ ਕੰਤ ਕਿ ਕੰਤ ਨੂੰ ਨਾਰ ਰਮੇ, ਨਾਰੀ ਪੁਰਖ ਦਾ ਭੇਦ ਮਿਟਾਇ ਲੇਵੈ। ੭।
ਜਦੋਂ ਏਸ ਪਦ ਪੁਗ ਖਲੋਇ ਕੋਈ, ਸੋਈ ਪੁਰਖ ਦਾ ਰੂਪ ਵਟਾਇ ਲੇਵੈ।
'ਸੇਵਹਿ ਪੁਰਖ ਸੇ ਪੁਰਖ ਹੀ ਹੋਇ ਜਾਵਹਿ" ਗੁਰੂ ਵਾਕ ਦਾ ਭਾਵ ਘਟਾਇ ਲੇਵੈ।
ਏਸ ਭਾਵ ਘਟੇ ਬਿਨੁ ਨਿਜ ਤਾਈਂ, ਪ੍ਰਾਨੀ ਨਾਰ ਹੀ ਰੂਪ ਜਣਾਇ ਲੇਵੈ।
ਮਾਰਗੁ ਖੇਲ ਪ੍ਰਿਮ ਵਿਲੱਖਣਾ ਹੈ, ਗੱਲੀਂ ਗਿਆਨੁ ਨ ਕੋਈ ਢੂੰਡਾਇ ਲੇਵੈ। ੮।

ਪੁਗ ਖਲੋਵਣੀ ਜੋਤੀ ਜੋਤਿ ਸਮੇਵ ਅਭੇਦ ਜੀਵਨ ਮੁਕਤ ਪਦ

ਪੁਰਖ ਹੋਇਕੈ, ਪੁੱਗ ਖਲੋਇ ਜੋਈ, ਜੋਤੀ ਜੋਤਿ ਜੀਉਂਦੇ ਜੀ ਸਮਾਇ ਰਹੈ।
ਜੋਤਿ ਰੂਪ ਹੁਇ, ਪੁਰਖ ਅਕਾਲ ਸੇਤੀ, ਇੱਕੁ ਮਿੱਕੁ ਅਭੇਦ ਸਦਾਇ ਰਹੈ।
ਪਰਮ ਆਤਮ ਅਰੂਪ ਸਰੂਪ ਨਾਲੋਂ, ਰੰਚ ਅੰਤਰਾ ਨਾਹਿ ਕਦਾਇ ਰਹੈ।
ਘੁਲਮਿਲ ਪਿੱਚ ਸੁਰਿਚ ਹੋ, ਜੋਤੀ ਜੋਤਿ, ਐਪਰ ਝਲਕ ਨਿਰਾਲੀ ਦਿਖਾਇ ਰਹੈ। ੯।

ਪਾਰਲੌਕਿਕ ਗੁਰਮੁਖੀ ਸਧਾਰੀਆਂ ਗੁਰਮੁਖ ਰੂਹਾਂ ਦੀ ਦਿੱਬ ਹਸਤੀ

ਚੋਲਾ ਛੱਡ ਕੇ ਭੀ, ਇਸੇ ਭਾਂਤਿ ਰਹੇ, ਪਰਮ ਪੁਰਖ ਸੇਤੀ, ਜੋਤਿ ਲੀਨ ਹੋਵੈ।
ਜੋਤਿ-ਲੀਨ ਹੋ ਕੇ, ਆਭਾ ਭਿੰਨ ਮਾਰੇ, ਭਿੰਨ ਮਾਰਿ ਆਭਾ, ਰਸ-ਭੀਨ ਹੋਵੈ।
ਰਸ ਭੀਨ, ਅਭੀਨ, ਅਕੁਲੀਨ, ਹੋਵੈ, ਤ੍ਰੈ ਗੁਣ ਰੂਪ, ਵਜੂਦ ਬਿਹੀਨ ਹੋਵੈ।
ਦਿੱਬ ਰੂਪ ਤੁਰੀਆ ਗੁਣੀ ਹੋਂਦ ਹਸਤੀ, ਐਪਰ ਵਖਰੀ ਓਸ ਦੀ ਚੀਨ ਹੋਵੈ। ੧੦।
ਸੱਚੀ ਅਮਰ ਅਕਾਲ ਕਮਾਲ ਹਸਤੀ, ਇਸ ਹਸਤੀਓਂ ਅਪਰ ਅਪਾਰ ਜਾਣੋ।
ਕਹਿਣ ਕਥਨ ਅਗੋਚਰੀ, ਦਿੱਬ ਹਸਤੀ, ਪਾਰਾਵਾਰ ਨ ਕੁਛ ਸ਼ੁਮਾਰ ਜਾਣੋ।
ਦਿੱਬ ਮੂਰਤੀ ਜੋਤਿ ਸਪੰਨ ਹਸਤੀ, ਅਮਰ ਅਲੌਕਕੀ ਗੁਣਾ ਗੁਣ ਸਾਰ ਜਾਣੋ।
ਅਮਰ ਗਿਆਨ ਆਨੰਦ ਪਰਚੰਡ ਹਸਤੀ ਖੰਡ ਖੀਰ ਸਮਸੰਗ ਨਿਰੰਕਾਰ ਜਾਣੋ। ੧੧।

ਸਚਖੰਡਵਾਸੀ ਨਿਰੰਕਾਰ-ਅਭੇਦ ਜੋਤਿ ਮੂਰਤੀਆਂ

ਜੋਤਿ ਮੂਰਤੀ ਸਚਖੰਡ ਵਾਸੀਆਂ ਦੀ, ਘੁਲੀ ਪੁਰਖ ਅਕਾਲ ਦੇ ਸੰਗ ਦਿੱਸੈ।
ਨਿਰੰਕਾਰ ਅਨਾਦ ਅਕਾਲ ਮੂਰਤਿ, ਆਭਾ ਓਸ ਦੀ ਸਦਾ ਅਭੰਗ ਦਿੱਸੈ।

ਭ੍ਰਾਂਤੇ ਭ੍ਰਾਂਤ, ਅਭਿੰਨ ਅਭ੍ਰਾਂਤ ਆਭਾ, ਬਿਸਮ ਮੂਰਤੀ, ਉਪਮਾ ਅਨੰਗ ਦਿੱਸੇ।
ਕਥਨਾ ਸਾਰੁ ਕਰਤਾ, ਏਥੇ ਚੁਪ ਚੰਗੀ, ਪਰਮਾਨੰਦ ਪਦ ਆਪੇ ਤੋਂ ਲੰਘ ਦਿੱਸੇ। ੧੨।

ਗੁਰਮਤਿ ਰਾਜ ਜੋਗ ਗ੍ਰਿਸਤ ਉਦਾਸ ਨਿਰਬਾਣ ਪਦ

ਆਪਾ ਲੰਘਿ, ਜੋ ਰੰਗ ਨਿਰੰਕਾਰ ਰੰਗੇ, ਤਿਨਾ ਸਚੁ ਨਿਰਬਾਣੁ ਪਛਾਣ ਲਇਆ।
ਸਚੇ ਗ੍ਰਿਸਤ-ਉਦਾਸ ਪਰਵਾਨ ਸੋਈ, ਸਣਿ ਪਰਵਾਰ ਜਿਨ੍ਹਾਂ ਰੰਗ ਮਾਣ ਲਇਆ।
ਭਗਤਿ ਕੀਰਤਨੁ ਕਰਿ, ਰਸ ਲੀਨ ਹੋਏ, ਰਾਜ ਜੋਗ ਸੱਚਾ ਤਿਨ੍ਹਾਂ ਜਾਣ ਲਇਆ।
ਜੀਵਨ ਮੁਕਤਿ ਸੇ, ਹੰਸਲੇ ਪੁਰਖ ਸੋਈ, ਜੀਵਣ ਜਨਮ ਲਾਹਾ ਜਿਨ੍ਹਾਂ ਜਾਣ ਲਇਆ। ੧੩।

ਅੰਮ੍ਰਿਤਧਾਰੀ-ਨਵ-ਜਨਮੇ ਨਾਮ ਰੰਗੀਆਂ ਦੀ ਨਵ-ਰੰਗੀ ਸਫਲ ਜੀਵਨੀ ਕ੍ਰਾਂਤ

ਮਾਣਸ ਜਨਮ ਦਾ, ਸੱਚੜਾ "ਨਾਮੁ" ਲਾਹਾ, ਸਫ਼ਲੁ ਜਨਮੁ ਸਫਲੁ ਧਾਤ੍ਰੋਲਿਆਂ ਦਾ।
ਗੁਰੂ ਸੰਗਤਾਂ ਵਿਚਿ ਨਿਵਾਸੁ ਮਿਲੇ, ਅੰਕੁਰ ਉਗਵੇ ਪੂਰਬ ਲਿਖਤੋਲਿਆਂ ਦਾ।
ਖਾਲਿਸ ਧਰਮ ਦਾ ਸੱਚੜਾ ਜਾਗੁ ਲੱਗੇ ਅੰਮ੍ਰਿਤ ਛਕਿ ਸਿੰਘਾਂ ਅੰਮ੍ਰਿਤੋਲਿਆਂ ਦਾ।
ਅੰਮ੍ਰਿਤ ਪਿਉਂਦ ਲਗੇ ਨਵਾਂ ਜਨਮੁ ਹੋਵੇ ਗੁਰੂ ਅੰਸ ਗੁਰਵੰਸ ਜਨਮੋਲਿਆਂ ਦਾ। ੧੪।
ਨਾਦੀ ਅੰਸ ਗੁਰਬੰਸ ਅਵਤੰਸੀਆਂ ਨੂੰ ਚੜ੍ਹਿਆ ਪਿਉਂਦ ਪਾਵਨ ਸ਼ਮੀਰੋਲਿਆਂ ਦਾ।
ਕਾਗਹੁੰ ਹੰਸ, ਖਾਲਿਸ ਗੁਰੂਵੰਸ ਹੋਏ, ਭਰਮ ਭੇਦ ਨ ਜਾਤ ਵਰਨੋਲਿਆਂ ਦਾ।
ਨਰ ਮਦੀਨ ਕੁਲੀਨ ਪੁਰਖੀਨ ਜਾਮੇ, ਪਦੁ ਪਰਬੀਨ ਅੰਮ੍ਰਿਤ ਰਸ ਭ੍ਰੀਨੋਲਿਆਂ ਦਾ।
ਇਕੋ ਪਾਹੁ ਨਰ ਨਾਰ ਦੇ ਚੋਲਿਆਂ ਨੂੰ, ਨਾਮ ਰੰਗੁ ਸੱਚਾ ਮਜੀਠੋਲਿਆਂ ਦਾ। ੧੫।

ਪਾਰਸ ਜੀਵਨੀ-ਗੁਰਮੁਖ ਜਨਾਂ ਦਾ ਪਾਰਸ-ਸੁਪਰਸ

ਪਾਰਸ ਪੁਰਖ ਐਸੇ ਲਾਹਾ ਖਾਟਿ ਹੋਏ, ਕੀ ਵੀਚਾਰੁ ਤਿਨਾੜਿਆਂ ਚੋਲਿਆਂ ਦਾ।
ਨਾੜਿ, ਨਾੜਿ, ਤ੍ਰੁੱਟ ਝਰਨਾਟ ਛਿੜੇ, ਦਰਸੁ ਪਰਸਿ ਤਿਨਾ ਰਸ ਚੋਲਿਆਂ ਦਾ।
ਸ਼ਬਦ ਨਾਦ ਦਾ, ਗਗਨਿ ਧੁਕਾਟ ਪਵੇ, ਰਸ ਚੂਸ ਕੇ ਚਰਨ ਤੰਬੋਲਿਆਂ ਦਾ।
ਆਤਮ ਭੇਤੁ ਵਿਚੇ, ਘਟ ਘਾਟ ਹੋਵੇ, ਅੰਗ ਪਰਸ ਕੇ ਪ੍ਰੇਮ ਪਟੋਲਿਆਂ ਦਾ। ੧੬।
ਨੈਣੀ ਤਾਰ ਤਰੋਰ ਚਕੋਰ ਹੋਵੇ, ਨੂਰ ਪੇਖ ਕੇ ਚੰਦ ਮੁਖੋਲਿਆਂ ਦਾ।
ਪ੍ਰਾਨ ਅਕੋਰ ਭੀ, ਜਾਨ ਨ ਛੋਰ ਹੋਵੇ, ਥਾਨੁ ਝੱਲ ਕੇ ਨੈਣ ਮਮੋਲਿਆਂ ਦਾ।
ਮਨ ਮੋਰ ਘਟੀਂ ਘਨ ਘੋਰ ਹੋਵੇ, ਸ਼ਬਦ ਸ਼ੋਰ ਸੁਣਿ ਮੇਘ ਬਰਸੋਲਿਆਂ ਦਾ।
ਮੁਖ ਲਗਿਆਂ ਫੇਰ ਨ ਛੋਰ ਹੋਵੈ, ਦਰਸ ਪਿਆਲੜਾ ਅਪਿਉ ਪੀਓਲਿਆਂ ਦਾ। ੧੭।

ਪਾਰਸ ਕਲਾ ਕ੍ਰਾਂਤੀ ਅੰਮ੍ਰਿਤਿ ਰਸਾਇਣੀ ਜਨਾਂ ਦੀਆਂ ਬਰਕਤਾਂ

ਜਿਨ੍ਹਾਂ, ਅਪਿਉ ਪਿਆਲੜਾ ਘੋਲਿ ਪੀਤਾ, ਤਿਨ੍ਹਾਂ ਦੁਆਰਿਉਂ ਜਗਤ ਬਰਸੀਵੀਏ ਜੀ।
ਖੰਡੇ ਧਾਰ ਅੰਮ੍ਰਿਤ ਤਿਨਿ ਖਾਸ ਛਕਿਆ, ਤਿਨ੍ਹਾਂ, ਖਾਲਸੇ ਸਿੰਘ ਸਦੀਵੀਏ ਜੀ।
ਅੰਮ੍ਰਿਤ ਛਕ ਕੇ, ਪੰਚ ਪਰਵਾਨ ਹੋਏ, ਤਿਨਾ ਪਾਸੋਂ ਹੀ ਅੰਮ੍ਰਿਤ ਛਕੀਵੀਏ ਜੀ।
ਐਸੇ ਪੰਚ ਪਰਵਾਨ ਪਿਆਰਿਆਂ ਤੋਂ, ਲੈ ਕੇ ਅੰਮ੍ਰਿਤ ਨਾਮ ਦ੍ਰਿੜ੍ਹੀਵੀਏ ਜੀ। ੧੮।

ਅੰਮ੍ਰਿਤ ਨੂਰ ਬੁਰਕੜੀ ਦੇਹ ਜਿਨਾਂ, ਤਿਨਾਂ ਜਨਾਂ ਦੇ, ਦਰਸ ਦਰਸੀਵੀਏ ਜੀ।
ਅਮਿਉ ਦਰਸ਼ਨੀ ਰੰਗਲੇ ਜੰਤ ਜਿਹੜੇ, ਮੁੱਖ ਡਿਠੜੇ ਤਿਨਾਂ ਦੇ ਜੀਵੀਏ ਜੀ।
ਵੇਖਿ ਵੇਖਿ ਜਿਨਾਂ ਦੇ, ਮੁਖੜਿਆਂ ਨੂੰ, ਰੱਜਿ ਅਮਿਉ ਰਸਾਇਣਾਂ ਪੀਵੀਏ ਜੀ।
ਰੱਜਿ ਰੱਜਿ ਗਟਾਕ ਪੀ, ਖੀਵੀਏ ਜੀ, ਖੀਵੇ ਹੋਇ, ਅਲਮਸਤ ਰਹੀਵੀਏ ਜੀ। ੧੯।
ਮਸਤੁਲ ਮਸਤ ਸਦੀਵ ਹੀ ਹੋਇ ਰਹੀਏ, ਅਮਰ ਜੀਵਣੇ ਜੀਵ, ਕਰੀਵੀਏ ਜੀ।
ਅਮਰ ਜੀਵੜੀ, ਜੀਵਨੀ ਜੀਵ ਕੇ ਤੇ, ਅਮਰ ਆਤਮਜ ਹੋਇ ਵਿਗਸੀਵੀਏ ਜੀ।
ਅਮਰ ਆਤਮੀ ਪ੍ਰੇਮ ਵਿਗਾਸ ਅੰਦਰਿ ਅਮਰ ਆਤਮੀ ਜੋਤਿ ਜਗੀਵੀਏ ਜੀ।
ਅਮਰ ਜੋਤਿ ਸੁਹਾਗ-ਰਸ ਭੋਗ ਲਈਏ ਸਦਾ ਅਮਰ ਸੁਹਾਗਣੇ ਥੀਵੀਏ ਜੀ। ੨੦।

ਅੰਮ੍ਰਿਤ ਨਾਮ ਰਸੀਅੜੇ ਗੁਰਮੁਖਾਂ ਦੇ ਅੰਮ੍ਰਿਤ ਨੂਰ ਬੁਰੱਕਲੇ ਚਿਹਨ-ਜਲਵੇ

ਅੰਮ੍ਰਿਤ ਨਾਮ ਨੈਣੀ ਜਿਨਾਂ ਤਾਰ ਲੱਗੀ, ਅੰਮ੍ਰਿਤ ਛਕ ਹੋਏ ਮਤਵਾਲੜੇ ਜੀ।
ਅੰਮ੍ਰਿਤ ਬਰਸਦਾ ਤਿਨਾਂ ਦੇ ਲੋਇਣਾਂ ਤੋਂ, ਅੰਮ੍ਰਿਤ ਮੁਸ਼ਕਣੇ ਜਿਨਾਂ ਹਿਆਲੜੇ ਜੀ।
ਅੰਮ੍ਰਿਤ ਧਾਰੀਆਂ ਨਰਾਂ ਤੇ ਨਾਰੀਆਂ ਦੇ, ਦਿਸਨਿ ਅੰਮ੍ਰਿਤੀ ਚਿਹਨ ਨਿਰਾਲੜੇ ਜੀ।
ਅੰਮ੍ਰਿਤ ਭੋਗ ਰਸ-ਜੋਤਿ ਸੁਹਾਗਵੰਤੇ ਰੰਗ ਰਤੜੇ ਭਗਤ ਰਸਾਲੜੇ ਜੀ। ੨੧।
ਅੰਮ੍ਰਿਤ ਰਸ ਰਸੇ ਜੋਤਿ ਲਸ ਲਸੇ, ਐਸਾ ਮੁਖੜਾ ਭਗਤ ਰਸੋਲਿਆਂ ਦਾ।
ਮੁਖੋਂ ਨੂਰ ਚੋਏ, ਕਿਰਨ ਜੋਤਿ ਹੋਏ, ਚੱਕਰ ਖੂਬ ਸੋਹੇ ਕਿਰਨ ਸ਼ੋਅਲਿਆਂ ਦਾ।
ਸ਼ੋਅਲੇ ਜੋਤਿ ਕਿਰਨੀ, ਘੁੰਮਣ ਮੁੱਖ ਦੁਆਲੇ, ਹਲਕਾ ਬੰਨ੍ਹ ਕੇ ਗੋਲ ਚੰਦ੍ਰੋਲਿਆਂ ਦਾ।
ਚੰਦ ਮੁਖ ਨੂੰ, ਚੰਦ ਪਰਵਾਰ ਚੜ੍ਹਿਆ, ਜਲਵਾ ਨਵਲ ਨਵ ਚੰਦ ਚਮਕੋਲਿਆਂ ਦਾ। ੨੨।

ਨਾਮਰਸੀਆਂ ਜੋਤਜਲਵਾਸੀਆਂ ਦੇ ਨੂਰ-ਤੇਜ-ਪ੍ਰਭਾਵ

ਚਮਕਣ ਚਿਹਰੇ ਨੂਰ ਜ਼ਹੂਰੀਆਂ ਦੇ, ਮਨ ਮਨੂਰ ਸਮੀਅਰ ਸੂਰਜੋਲਿਆਂ ਦਾ।
ਝਲਕੇ ਸੂਰਜੋਂ, ਚਾਰ ਚੰਦ ਹੋਰ ਚੜ੍ਹ ਕੇ, ਮੁਖੜਾ ਤੇਜਸੀ ਸੰਤ ਭਗਤੋਲਿਆਂ ਦਾ।
ਕੋਟ ਸੂਰ ਪਰਕਾਸ਼ ਵਿਗਾਸ ਅੰਤਰਿ, ਦਤਿ ਪ੍ਰਭਾਵ ਅਭਿਆਸ ਭਜਨੋਲਿਆਂ ਦਾ।
ਨਾਮ ਰਸੀਆਂ, ਜੋਤਿ ਵਿਗਾਸੀਆਂ ਨੂੰ, ਸਦ ਖਿੜਾਉ ਮੰਗਲ ਆਨੰਦੋਲਿਆਂ ਦਾ। ੨੩।

ਉਰਧ ਕਮਲ-ਵਿਗਾਸੀਆਂ ਨੂੰ-ਪ੍ਰੇਮ-ਪ੍ਰੀਤਮੀ-ਸਦ-ਰੰਗ-ਮਸਤੀ

ਖਿੜੇ ਰਹਿਣ ਸਦਾ ਕਮਲ ਫੁਲ ਵਾਂਗੂ, ਖਿੜਿਆ ਕੌਲ ਜਿਨ ਘਟ ਅੰਤ੍ਰੋਲਿਆਂ ਦਾ।
ਉਰਧ ਕਮਲ ਖਿੜਿ, ਨੂਰਿ ਭਰਪੂਰ ਹੋਇਆ, ਖੀਵਾ ਮਸਤ ਮਨ ਮਗਨ ਸਜਨੋਲਿਆਂ ਦਾ।
ਅੰਗ ਅੰਗ ਰੰਗੇ, ਭਜਨ ਰੰਗ ਸੰਗੇ, ਤ੍ਰੰਗ ਅਤੰਗ ਉਮੰਗ ਮਸਤੋਲਿਆਂ ਦਾ।
ਮਸਤੀ ਉੱਚ ਉਮੰਗ ਤ੍ਰੰਗ ਵਾਲੀ, ਤਰਾਰਾ ਇਸ਼ਕ ਪੀਆ, ਖੀਵ ਖੀਵੜੋਲਿਆਂ ਦਾ। ੨੪।
ਖੀਵੇ ਨੈਣ ਪੀਆ ਨਿਰਖੀਵੀਆਂ ਦੇ, ਖੀਵਾ ਮਨ ਨੀਵਾਂ ਨਿਮ੍ਰਤੋਲਿਆਂ ਦਾ।
ਨੀਵੀਂ ਗ੍ਰੀਵ ਬੁੱਕਲ ਦੀਦ ਦੀਵੀਆਂ ਦੀ, ਦੀਵਾ ਜੋਤਿ ਜਗ ਨੀਵ ਹੀਅੜੋਲਿਆਂ ਦਾ।
ਬਾੜੀ ਪਾਵਣੀ ਦੀਦ ਬੁੱਕਲੀਵੀਆਂ ਦੀ, ਗਿਰੇਬਾਨ ਰੁਖ਼ ਤਾਰ ਨੈਣੋਲਿਆਂ ਦਾ।
ਪਿਰ ਦੀਦਾਰ ਵਾਲੀ ਨੈਣੀ ਤਾਰ ਲੱਗੀ, ਸਦ ਗੁਲਨਾਰ ਮੁਖ ਯਾਰ ਨਿਰਖੋਲਿਆਂ ਦਾ। ੨੫।

ਨਾਮ ਕਮਲ-ਵਿਗਸਿਆਂ ਦੇ ਸਦਾ-ਹਸ-ਵਿਗਸਦੇ ਮੁਖੜੇ

ਹੀਅੜੇ ਮੁਸਕਣੇ, ਇਸ਼ਕ ਮੁਸਕੀਣੀਆਂ ਦੇ, ਮੁੱਖ ਮੁਸਕ੍ਰਾਵਣਾ ਫੁੱਲ ਕਿਣਨੋਲਿਆਂ ਦਾ।
ਕਿਰਣਿ ਫੁੱਲ ਮੁਸਕ੍ਰਾਹਟੀ ਗੁਨਚਿਆਂ ਤੋਂ, ਗੁਨਚਾ ਦਹਨ ਹੈ ਲਬ ਮੁਸਕੋਲਿਆਂ ਦਾ।
ਲਬੇ ਲਾਲ ਹੱਸਣਿ, ਹੱਸ ਫੁੱਲ ਕੇਰਨਿ, ਢੇਰ ਲਗਿਆ ਲਾਲ ਦਮਕੋਲਿਆਂ ਦਾ।
ਕਿਰਣਿ ਫੁੱਲ ਕਿ ਬੁਲ ਤੋਂ ਲਾਲ ਟਪਕਣਿ, ਵੇਖੋ ਮੁਅਜਜ਼ਾ ਬੁਲ੍ਹ ਫਰਕੋਲਿਆਂ ਦਾ। ੨੬।

"ਜੀਭ ਰਸਾਇਣ ਚੂਨੜੀ ਰਤੀ ਲਾਲ ਲਵਾਇ" ਵਾਲੀ ਚਲੂਲ ਰੰਗਣ

ਬੁਲ੍ਹ ਫਰਕਦੇ ਜਾਪ ਜਪੋਲਿਆਂ ਦੇ, ਫਰਕਣੁ ਸੋਹਿਣਾ ਲਾਲੁ ਲਵੋਲਿਆਂ ਦਾ।
ਰੱਤੇ ਲਾਲੁ ਲਵਾਇਕੇ ਲਾਲ ਗੁਨਚੇ, ਏਹ ਰਸਾਇਣ ਰਸਨ ਚੂਨੜੋਲਿਆਂ ਦਾ।
ਰਸਨ ਚੂਨੜੀ ਲਾਲੁ ਲਵੂਨੜੀ ਨੇ, ਰੰਗ ਖਿੜਿਆ ਲਾਲ ਲਬੋਲਿਆਂ ਦਾ।
ਜਿਨਿ ਤੰਬੋਲ ਰਸਾਇਣੀ ਰੰਗ ਚਾੜ੍ਹੇ, ਅੰਗ ਅੰਗ ਮੌਲਾ ਤਿਨ ਜਨੋਲਿਆਂ ਦਾ। ੨੭।

ਘੁੱਟ ਪੀਵਣੇ ਅਮੀਂ ਘ੍ਰਿਤੋਲਿਆਂ ਦੇ, ਰਸ ਤੰਬੋਲੜਾ ਚੂਸਿ ਮਿਠੋਲਿਆਂ ਦਾ।
ਮਾਖਿਓ ਕੰਦਨ ਬਾਤ ਨੂੰ ਮਾਤ ਪਾਵੇ, ਸੁਆਦੁ ਚਖਿਆ ਸਿਲ ਅਲੂਣੋਲਿਆਂ ਦਾ।

ਨਾਮ ਮਹਾਂ ਰਸ ਮਿਠਾਸ ਦੀ ਰਸ-ਪ੍ਰਵੇਸ਼-ਪ੍ਰਭਾ

ਸਿਲ ਅਲੂਣੀਆਂ ਦੀ, ਡਾਢੀ ਚਾਟ ਮਿੱਠੀ, ਸ਼ੀਰਾ ਮਾਤ ਲੱਖਾਂ ਮੇਵੜੋਲਿਆਂ ਦਾ।
ਪੁਜਣ 'ਸਿਰਪ' ਨ ਕੋਟਿ ਸ਼ੀਰੀਨੀਆਂ ਦੇ ਅਰਕੁ ਕਢਿਆ ਤੱਤ ਸ਼ੀਰੋਲਿਆਂ ਦਾ। ੨੮।

ਤੱਤ ਸ਼ੀਰ ਖਮੀਰੁ ਅਕਸੀਰ ਅੰਮ੍ਰਿਤ, ਰੋਮਿ ਰੋਮਿ ਸੰਚਾਰੁ ਅਮੀਓਲਿਆਂ ਦਾ।
ਅਮੀ ਸ਼ੀਰ ਸੰਚਾਰਕੇ ਨੈਣ ਸ਼ੀਰੀਂ, ਸ਼ੀਰੀਂ ਬੈਣ ਰਸ ਪ੍ਰੇਮ ਭਰੀਓਲਿਆਂ ਦਾ।
ਰਸ ਪ੍ਰੇਮ ਭਰੇ ਬੋਲ ਸੁਖਨ ਸ਼ੀਰੀਂ ਸ਼ੀਰੀਂ ਹੀਅੜਾ ਅਮੀ ਸੰਚੋਲਿਆਂ ਦਾ।
ਸ਼ੀਰੀਂ ਹਲਕ ਤਾਲੂ ਰਸਨ ਲਬ ਸ਼ੀਰੀਂ ਸ਼ੀਰੀਂ ਦਹਿਨ ਸ਼ੀਰੀਨ ਸੁਖਨੋਲਿਆਂ ਦਾ। ੨੯।

ਨਾਮ ਰਤੰਨੜੇ ਗੁਰਮੁਖ ਹੰਸਾਂ ਦਾ ਚੋਗ ਚਾਉ

ਸੁਤੇ ਮੋਹਣੇ ਮੀਠਲੇ ਬੋਲ ਬੋਲਣਿ, ਏਹੁ ਸੁਆਉ ਹੈ, ਮੀਠ ਰਸਨੋਲਿਆਂ ਦਾ।
ਸਦਾ ਹੱਸ ਵਿਗੱਸ ਕੇ ਮੁਖ ਖੋਲਣਿ, ਏਹ ਸੁਭਾਉ ਹੈ, ਮੁਖ ਹੰਸੋਲਿਆਂ ਦਾ।
ਹੰਸਾਂ ਵਾਂਗ, ਓਹ ਨੀਰ ਤੋਂ ਸ਼ੀਰ ਫੋਲਣ, ਚੋਗਕ ਚਾਉ ਹੈ, ਪ੍ਰੇਮ ਅਲੋਲਿਆਂ ਦਾ।
ਅਜਪਾ ਜਾਪ ਦੀ ਘਾਲ ਤੋਂ, ਘੁਮਿ ਘੋਲਣਿ, ਸੱਚਾ ਭਾਉ ਹੈ, ਜਾਪ ਜਪੋਲਿਆਂ ਦਾ। ੩੦।

ਰੰਗ ਚਲੂਲੇ ਰੱਤੜਿਆਂ ਦੇ ਮੁਖ ਹੁਸਨ ਦੀ ਲਾਲੀ

ਸ਼ਬਦ ਲੋਹ ਤਗਾਰਿਆਂ ਅਮਲ ਗੂੜ੍ਹੇ, ਗੂੜ੍ਹਾ ਰੰਗੁ ਹੈ, ਨਾਮ ਨਸ਼ੋਲਿਆਂ ਦਾ।
ਗੂੜ੍ਹੇ ਸ਼ਬਦ ਸੁਰੰਗ ਤਰੰਗ ਭਿੰਨਾ, ਰੱਤਾ ਚੋਲੜਾ ਨਾਮਿ ਰੰਗੋਲਿਆਂ ਦਾ।
ਕਣੀ ਲਾਲ ਮਣੀ ਜੋਤਿ ਵਾਂਗ ਝਲਕੇ, ਰੰਗ ਲਾਲ ਗੁਲਾਲ ਕਪੋਲਿਆਂ ਦਾ।
ਰੱਜ ਵੱਜ ਕੇ ਰੱਜ ਕੇ ਪੁੱਜ ਕੇ ਤੇ ਖਿੜਿਆ, ਰੂਪ ਰੱਬੀ ਹੁਸਨੋਲਿਆਂ ਦਾ। ੩੧।

ਸ਼ਬਦ-ਸੁਰਤਿ ਲਿਵਤਾਰੀਆਂ ਦੀ ਅਹਿਲ, ਅਲਮਸਤ, ਦੂਮਸਤ ਦਸ਼ਾ

ਪਾਰਸੁ ਪਰਸ ਕੇ ਦਰਸ ਸੁਦਰਸ ਹੋਏ, ਐਸਾ ਚਿਹਨ ਹੈ ਚਰਨ ਪਰਸੋਲਿਆਂ ਦਾ।
ਸੁਰਤਿ ਸ਼ਬਦ ਲਿਵਤਾਰ ਅਲਮਸਤ ਹੋਏ, ਪੀ ਕੇ ਪਿਆਲੜਾ ਚੁਪ ਚੁਪੋਲਿਆਂ ਦਾ।
ਘਾਲਾਂ ਘਾਲ ਕੇ ਸ਼ਬਦੁ ਨੀਸਾਨੁ ਵੱਜੇ, ਢੋਲ ਥਾਉ ਪਿਆ ਪ੍ਰੇਮ ਘੋਲਿਆਂ ਦਾ।
ਖੇਤੁ ਮੱਲਿਆ ਦਾਉ ਪਛਾਣ ਕੇ ਤੇ, ਵੇਲਾ ਆ ਗਿਆ ਜੂਝ ਜੁਝੇਲਿਆਂ ਦਾ। ੩੨।

ਅੰਮ੍ਰਿਤ ਨਾਮ ਸੁਰਤੀਸ਼ਰਾਂ ਦੇ ਲਿਵ ਮਜਨੀ-ਇਸ਼ਨਾਨ

ਪਿਛਲੇ ਪਹਿਰ ਸੁਬਾਹ ਦੇ, ਸੁਰਤਿਆਂ ਨੂੰ ਚੜ੍ਹਿਆ ਚਾਉ ਦਰਿਆਉ ਨੁ੍ਹਾਵੇਲਿਆਂ ਦਾ।
ਨ੍ਹਾਵਣਿ ਨਾਮ ਅਭਿਆਸ ਦੀ ਤਾਰ ਲਾਵਣਿ, ਹੋਇਆ, ਨ੍ਹਾਵਣਾ, ਸੁਧਾ ਸਰੋਲਿਆਂ ਦਾ।
ਅੰਮ੍ਰਿਤ ਨਾਮ ਲਿਵਤਾਰ ਇਸ਼ਨਾਨ ਕਰਨਾ, ਦਿਲ ਦਰਿਆਉ ਗੋਤਾ ਲਿਵ ਚੁਭੋਲਿਆਂ ਦਾ।
ਚੁੱਭਾ ਲਾਇ ਉੱਭਾ, ਸ਼ਬਦ ਸੁਰਤਿ ਖੁੱਭਾ ਨਿਰਭਉ ਤੈਰਨਾ ਮੀਨ ਤਰੋਲਿਆਂ ਦਾ। ੩੩।

ਸ਼ਬਦ-ਲਿਵ-ਸੁਰਤਿਆਂ ਦੀ ਅੰਮ੍ਰਿਤ ਵੇਲੇ ਦੀ ਬਿਰਤੀ

ਅੰਮ੍ਰਿਤ ਵੇਲੜਾ ਬਿਰਤੀਆਂ ਜੋੜਨੇ ਦਾ, ਦੇਣਾ ਢੋਲ ਨ ਸੁਰਤਿ ਖਿਸਕੋਲਿਆਂ ਦਾ।
ਖਿਸਕੇ ਸੁਰਤਿ ਨਾ, ਸ਼ਬਦ ਲਿਵਤਾਰ ਵਿਚੋਂ ਰਸ ਵਿਰੋਲਣਾ, ਅਮੀ ਮਿਸ਼ਟੋਲਿਆਂ ਦਾ।
ਸੱਚਾ ਪਰਖ ਪਰਖਾਉ ਪਰਤਾਉ ਸੱਚਾ, ਵੇਖਤ ਉਪਰੋ, ਜੂਝਿ ਮਰਨੋਲਿਆਂ ਦਾ।
ਨਿਤ ਜੂਝਣਾ, ਲੂਝਣਾ ਮਾਹਿ ਮਨੂਆਂ, ਜਾਪ ਅਲਾਪ ਕੇ, ਸਾਰ ਸ਼ਬਦੋਲਿਆਂ ਦਾ। ੩੪।

ਗੁਰ ਮੰਤ੍ਰ ਅਜਪਾ-ਜਾਪ ਦੀ ਕਲਾ-ਕ੍ਰਿਸ਼ਮੀ ਮਹਿਮਾ

ਸ਼ਬਦ ਮੰਤ੍ਰ ਲਿਵਤਾਰ ਮਨ ਪਵਨ ਮਗਨੇ, ਉਨਮਨਾਰ, ਝੁਨਕਾਰ ਸਹਿਜੋਲਿਆਂ ਦਾ।
ਚਮਕੇ, ਕੋਟ ਬਿਜਲਾਰ ਗਗਨਾਰ ਗਮਕੇ, ਅੰਗ ਅੰਗ ਰਮਕੇ ਰਮਣੀਕੋਲਿਆਂ ਦਾ।
ਨਾਭ ਕਮਲ ਟਹਿਕੇ ਸਗਲ ਭਵਨ ਮਹਿਕੇ, ਚਹਿਕੇ, ਭਮਨ ਰਸ ਪੋਹਪ ਧੂਪੋਲਿਆਂ ਦਾ।
ਧੂਪ, ਪੋਹਪ ਅਮੋਆਲੜਾ, ਰੱਸ ਰਸਿਆ ਰੋਮ, ਰੋਮ ਵਿਧਾ, ਰਸੀਅੜੋਲਿਆਂ ਦਾ। ੩੫।
ਸਭ ਰੋਮਾਵਲੀ ਅਮੀ ਪ੍ਰਹਾਰ ਰਸੇ, ਬਰਸੇ ਮੇਂਹ ਹਿਵਧਾਰ ਰੋਮੋਲਿਆਂ ਦਾ।
ਰੋਮ ਰੋਮ ਨੂੰ ਲਗੀਆਂ ਕੋਟ ਰਸਨਾ ਹੋਵੇ ਜਾਪ ਅਟੇਟ ਅਜਪੋਲਿਆਂ ਦਾ।
ਸਭ ਰਸਨਾਵਲੀ, ਬਣੀ ਰੋਮਾਵਲੀ ਦੀ, ਘਨਹਰ ਕੁਸਮ ਬਸੰਤ ਬੂੰਦੋਲਿਆਂ ਦਾ।
ਕਣੀ, ਜੋਤਿ ਮਣਿ, ਕਮਲ ਟਹਿਕੇਲਿਆਂ ਦੀ, ਅਮੀ ਤ੍ਰੰਗ ਉਦਰ ਸਾਗਰੋਲਿਆਂ ਦਾ। ੩੬।

ਬਿਸਮ ਦਰਸ-ਪ੍ਰਸਾਦੀਆਂ ਦੇ ਦਰਸ ਪ੍ਰਸਾਦ ਦੀ ਬਿਸਮਤਾ

ਸੀਤਲ ਠਾਰ ਸਰੱਸਕੇ, ਹੋਇ ਹਿਰਦਾ, ਦਰਸ਼ਨ ਦੇਖ ਕੇ ਅਮਿਉ ਦਰਸੋਲਿਆਂ ਦਾ।
ਉਰਧ ਕਮਲ ਵਿਗਸ ਕੇ ਹੋਇ ਸੂਧਾ, ਸੁਧਾ ਛੱਕ ਕੇ, ਸ਼ਬਦ ਸੁਰਤੋਲਿਆਂ ਦਾ।
ਮਨਿ ਅਨਾਹਦੁ ਬਿਸਮਾਦ ਸੁਆਦ ਆਵੇ, ਭੁੰਚਿ ਸੀਤ ਪ੍ਰਸਾਦੁ ਬਿਸਮੋਲਿਆਂ ਦਾ।
ਸਹਿਜ ਅਗਾਧ ਸਮਾਧਿ ਲਿਵਲੀਨ ਹੋਈਏ ਸੁਣਕੇ, ਕੀਰਤਨੁ ਬਿਸਮ ਸੁਰੋਲਿਆਂ ਦਾ। ੩੭।

ਅਗਮ ਤ੍ਰੰਗੀ ਬਿਸਮ-ਸਰੰਗੀ

ਰਾਗੁ ਨਾਦ ਸੁਰ ਤਾਰੁ ਕੀ ਕਰਨ ਓਥੇ, ਕੜ ਪਾਟਿਆ ਅਗਮ ਤ੍ਰੰਗੋਲਿਆਂ ਦਾ।
ਪੜੀਆਂ ਪੰਚਮਾਂ ਰੁਲਦੀਆਂ ਫਿਰਨਿ ਪਈਆਂ, ਜਾਂ ਉਘਾੜ ਹੋਇਆ ਗਗਨੋਲਿਆਂ ਦਾ।

**ਕੀਰਤਨ ਦੀ ਲਿਵ ਉਨਮਨੀ ਪ੍ਰਚੰਡਤਾ**

ਪਿਛੇ ਲਗੀਆਂ ਫਿਰਨ, ਸੁਰ ਤਾਲ ਧੁਨੀਆਂ, ਜਾਂ ਕਪਾਟ ਖੁਲ੍ਹਾ ਉਨਮਨੋਲਿਆਂ ਦਾ।
ਕੀਰਤਨ ਅਗਮ ਤ੍ਰੰਾਟ ਤ੍ਰੰਗ ਛਿੜਿਆ, ਝਰਨਾ ਝਰੇ, ਜਾਂ ਨਿਝਰ ਝਰੋਲਿਆਂ ਦਾ। ੩੮।
ਸਪਤੇ ਸੁਰਾਂ ਉਲੰਘ ਕੇ ਪਾਰ ਬੋਲਨਿ, ਸਾਰ ਕੀਰਤਨੁ ਹੈ, ਅਨਹਦੋਲਿਆਂ ਦਾ।
ਅਨਹਦ ਤਾਰ ਲਿਵ ਗਿਆਨੁ ਪ੍ਰਚੰਡੁ ਰਸਿਆ, ਹੈ ਆਨੰਦ ਅਖੰਡ ਮੰਡੋਲਿਆਂ ਦਾ।
ਅਖੰਡ ਮੰਡਲਾਂ ਅਨਹਦ ਅਖਾੜਿਆਂ ਤੇ ਹੋਇਆ ਵਾਸੁ ਅਖੰਡ ਬ੍ਰਿਤੋਲਿਆਂ ਦਾ।
ਵਿਚ ਅਖੰਡ ਸਮਾਧੀਆਂ ਲੀਨ ਹੋਣਾ, ਸ਼ਬਦ ਕੀਰਤਨੁ ਕਰਿ ਰੁਣ ਝੁਣੋਲਿਆਂ ਦਾ। ੩੯।

**ਕੀਰਤਨ ਪ੍ਰਤਾਪ ਕਰ ਬਹੁ ਬਹੁ ਗੁਣੀਏ ਪਮਾਰਥੀ ਪ੍ਰਸਾਦ ਪ੍ਰਾਪਤ**

ਨਾਲ ਕੀਰਤਨ ਹੋਵੇ ਅਭਿਆਸ ਦੂਣਾ, ਸੁਆਸੁ ਸੁਆਸੁ ਗੁਰਸ਼ਬਦ ਮੰਤ੍ਰੋਲਿਆਂ ਦਾ।
ਖੜਕੇ ਆਪ ਤੋਂ ਆਪ ਦਹਿਦੂਣ ਖੰਡਾ, ਰਸਨ ਧ੍ਰਾਪ ਜਪੁ ਜਾਪੁ ਅਜਪੋਲਿਆਂ ਦਾ।
ਸੰਗਿ ਕੀਰਤਨੁ ਰੰਗੁ ਵਿਗਾਸ ਗੂਹੜਾ, ਅੰਮ੍ਰਿਤ ਕਿਰਨ ਰਵਿ ਜੋਤਿ ਸਸੀਓਲਿਆਂ ਦਾ।
ਸ਼ਬਦ ਕੀਰਤਨੁ ਸੰਗਿ ਰਸੁ ਤ੍ਰੰਗ ਰੂਹੜਾ, ਪ੍ਰੇਮ ਲੋਹ ਖੁਮਾਰ ਅਗਮੋਲਿਆਂ ਦਾ। ੪੦।
ਸਹਿਤ ਕੀਰਤਨੁ ਸਹਿਲੜਾ ਖੇਲ ਸੁਧਾ, ਉਲਟ ਪਵਨ ਰਸ ਕੰਵਲ ਫਹਿਕੋਲਿਆਂ ਦਾ।
ਝਰੇ ਕੀਰਤਨ ਸੰਗਿ ਅਭੰਗ ਝਰਨਾ, ਜੋਤਿ ਉਦੋਤ ਰਸ ਅਮੀਂ ਚੁਓਲਿਆਂ ਦਾ।
ਚੋਏ ਗਗਨ ਰਸਾਲ ਰਸ ਝਰਨ ਚੋਆ, ਅੰਮ੍ਰਿਤ ਸੁਆਦ ਅਚਰਜ ਮਿਸਟੋਲਿਆਂ ਦਾ।
ਠਾਠਾਂ ਮਾਰਿ ਲਹਿਰੇ ਤ੍ਰੰਗ ਕੀਰਤਨ ਦੇ ਸੁਭਰ ਅਮੀਸਰੁ ਪ੍ਰੇਮ ਤ੍ਰੰਗੋਲਿਆਂ ਦਾ। ੪੧।
ਆਤਮ ਤੀਰਥ ਅੰਤਰਿ ਘਟਿ ਇਸ਼ਨਾਨ ਹੋਵੇ ਜੋਤਿ ਮਜਨੀ ਅਮੀਂ ਉਦਕੋਲਿਆਂ ਦਾ।
ਅਮੀ ਕੀਰਤਨ ਕਿਰਨ ਪ੍ਰਹਾਰ ਪਵੇ, ਸਭ ਸਰਸ਼ਾਰ ਤਨ ਮਨ ਮਜਨੋਲਿਆਂ ਦਾ।
ਝਿਲਮਿਲਕਾਰ ਉਜਿਆਰ ਝਕਨਾਰਿ ਸਾਰੇ, ਮਨ ਮਗਨਾਰ ਰਸ ਰਾਰ ਠਰੋਲਿਆਂ ਦਾ।
ਕਰਿ ਕਰਿ ਕੀਰਤਨ ਛੁਹਣੇ ਪ੍ਰੇਮ ਛਾਂਦੇ, ਗੁੜ ਗੁੰਗੂਸ਼ਟ ਮੁਖ ਗਟਕ ਚਖੋਲਿਆਂ ਦਾ। ੪੨।

**ਕੀਰਤਨ ਅਗਾਧ ਕਲਾ ਦੇ ਪਰਮ ਅਦਿਭੁਤੀ ਕੌਤਕ**

ਗੁਰਮੁਖ ਗੁਟਕਦੇਅਮੀਂ ਗਟਾਕ ਪੀ ਕੇ, ਗੁਟਕਣ ਸੋਹਣਾ ਸ਼ਬਦ ਗੁਟਕੋਲਿਆਂ ਦਾ।
ਗੁਰਮੁਖ ਮਿਹਲਦੇ, ਅਮੀਂ ਮਖਮੂਰ ਹੋ ਕੇ, ਮਿਹਲਣ ਮੋਹਣਾ ਰੰਗ ਮਹੋਲਿਆਂ ਦਾ।
ਕਰਨਿ ਕੀਰਤਨ ਘੁੰਮਰਾਂ ਪਾਇ ਮਿਹਲਣ, ਅਨਹਦੋਹਣਾ ਸੁਰ ਘੁੰਮਰੋਲਿਆਂ ਦਾ।
ਘੁੰਮਰ ਘੁੰਬਰਾਂ ਝੁਮਰਾਂ ਪਾਇ ਝੁਮਣਿ, ਝੁਮਰ ਝੁਮਿਆਂ ਝੁਮ ਝੁਮੋਲਿਆਂ ਦਾ। ੪੩।
ਪਈ ਧੂਮ ਸਾਰੇ ਰੁਣਝੁਣੁਮੀਆਂ ਦੀ, ਧੁਮਰ ਧੁੰਮਿਆਂ ਧੁੰਮ ਧੁਮੋਲਿਆਂ ਦਾ।
ਰੁਣ ਝੁਣਕਾਰ ਉੱਠੀ ਧੁਨ ਧੁਨੂਮੀਆਂ ਦੀ, ਅੰਦਰਿ ਧੁਣਖਿਆ ਧਨਖ ਧਨੁਖੋਲਿਆਂ ਦਾ।
ਸ਼ਬਦ ਧੁਣਖ ਤੁਣਕੀ, ਧਨਖ ਗੂੰਜ ਉੱਠੀ, ਨਾਦ ਗੂੰਜਿਆ ਧੁਨਖ ਤੁਣਕੋਲਿਆਂ ਦਾ।
ਨਿਮਖ ਠੋਰ ਤੇ ਢੋਲਕੀ ਠਣਕ ਉੱਠੀ, ਠਣਕਣ ਠਣਕਿਆ ਠੁਣਕ ਠੁਣਕੋਲਿਆਂ ਦਾ। ੪੪।
ਰੁਮਕੀ ਰੁਮਕ ਸਾਰੀ ਮਹਿਫਲ ਰੁਮਕ ਉੱਠੀ, ਰੁਮਕਾ ਰੁਮਕਿਆ ਰੁਮਕ ਰੁਮਕੋਲਿਆਂ ਦਾ।
ਗੈਬੋਂ ਸੁਣੀ ਛਣਕਾਰ ਧੁਨ ਛੈਣਿਆਂ ਦੀ, ਛਣਕਣ ਛਣਕਿਆ ਛਣਕ ਛਣਕੋਲਿਆਂ ਦਾ।
ਦੰਡਾ ਛਣਕਣਾ ਦਸਮ ਦੁਆਰ ਛਣਕੇ, ਸੁਣਿ ਕੇ ਸ਼ਬਦ ਝੁਣਕਾਰ ਗੈਬੋਲਿਆਂ ਦਾ।

ਛਣਕ ਉੱਠਿਆ ਸਾਰਾ ਸਰੀਰ ਮੰਦਰ, ਐਸਾ ਮਧੁਰ ਛਣਕਾਟ ਛੈਣੇਲਿਆਂ ਦਾ ।੪੫ ।
ਪੰਚ ਸ਼ਬਦ ਧੁਨ ਅਨਹਦ ਬਾਜਿਆਂ ਦਾ, ਛੇੜ ਛਿੜ ਪਿਆ ਸੁਤੇ ਸਹਜੇਲਿਆਂ ਦਾ ।
ਸਹਿਜ ਅਨਹਦ ਅਖਾੜੇ ਖੁਲ ਗਏ, ਜਿਥੇ ਕੀਰਤਨੁ ਉਨਮਨ ਬੁਨੇਲਿਆਂ ਦਾ ।
ਅਖੰਡਉਨਮਨੀ ਕੀਰਤਨ ਸ਼ਬਦ ਧੁਨੀਆਂ,ਸੁਣਿ ਲਿਵਲੀਣ ਮਨਬਿਸਮ ਸੁਰਤੇਲਿਆਂ ਦਾ ।
ਸੁਰਤਿ ਸਹਿਜ ਬਿਸਮਾਦ ਪਦ ਲੀਣ ਹੋਈ, ਰਸੁ ਸੁਆਦ ਅਗਾਧ ਰਸਨੇਲਿਆਂ ਦਾ ।੪੬ ।

ਗੁੱਧੀ ਸੁਆਦੁ ਅਗਾਧ ਬਿਸਮਾਦ ਰਸਨਾ, ਗਾਵੈ ਕੀਰਤਨੁ ਨਾਦੁ ਬਿਸਮੇਲਿਆਂ ਦਾ ।
ਰਸ ਬਿਸਮ ਰਧਿੰਨੜੀ ਰਸਨੜੀ ਤੋਂ, ਝਰਨਾ ਝਰੇ, ਰਸਾਲ ਰਸੇਲਿਆਂ ਦਾ ।
ਉੱਠੀ ਸ਼ਬਦ ਚਮਕਾਂਗ ਦੀ ਸਾਂਗ ਸੀਨੇ, ਚੜ੍ਹਿਆਂ ਬਾਂਗ ਜਦ ਬਿਜਲ ਬਟਣੇਲਿਆਂ ਦਾ ।
ਅੰਗ ਅੰਗ ਸਭੁ ਝੂਣ ਹਲੂਣ ਦਿੱਤਾ, ਵੱਜਾ ਬਿਜਲ ਧੱਕਾ ਇੰਜਣੇਲਿਆਂ ਦਾ ।੪੭ ।

ਇੰਜਣ ਅਕਲ ਕਲਾ ਬਰਕ ਬਿਜਲੀ ਦੇ, ਧੱਕਾ ਸ਼ਬਦ ਝਰਨਾਟ ਬਰਕੇਲਿਆਂ ਦਾ ।
ਝੂਲਣ ਝੂਮਣਾ ਮਿਹਲਣਾ ਗੁਰਮੁਖਾਂ ਦਾ, ਕਲਾ ਕੀਰਤਨੀ ਵਰ ਕੁਦਰਤੇਲਿਆਂ ਦਾ ।
ਸ਼ਬਦ ਬੀਨ ਬੱਜੇ ਸੁਰਤਾ ਸੰਪ ਮਿਹਲੇਂ, ਜਾਦੂ ਨਾਦ ਕੁਰੰਕ ਬੀਧੇਲਿਆਂ ਦਾ ।
ਮਿਹਲਣ ਕੁਦਰਤੀ ਖੇਮ ਖਿੜਾਉ ਜਜ਼ਬਾ, ਸੁਤੇ ਪ੍ਰੇਮ ਸੁਭਾਵ ਸਹਿਜੇਲਿਆਂ ਦਾ ।੪੮ ।

ਜਜ਼ਬੁਲ ਮਸਤ ਪਰੇਮੀਆਂ ਖੇਮੀਆਂ ਨੂੰ, ਨਹੀਂ ਨੇਮ ਨਿਸ਼ਸਤ ਅਡੋਲਿਆਂ ਦਾ ।
ਡੋਲੇ ਸਰੀਰ ਪਰ ਸੁਰਤਿ ਅਡੋਲ ਰਹੇ ਨਿਆਰਾ ਖੇਲੁ ਨਟਾਂ ਲਿਵ ਜੁੜੇਲਿਆਂ ਦਾ ।
ਹੋਰ ਸਰੀਰ ਸੰਭਾਲ ਦੀ ਹੋਸ਼ ਸਾਰੀ. ਮਿਹਲਣ ਜੋਸ਼ ਜਜ਼ਬਾ ਤੂੰਗੜੇਲਿਆਂ ਦਾ ।
ਮਿਹਲ ਮਿਹਲ ਭੀ ਮਸਤ ਹੁਸ਼ਿਆਰ ਥੀਵਨ, ਹੋਸ਼ ਹਰੋਹਣਾ ਜੋਸ਼ ਜੋਸ਼ੇਲਿਆਂ ਦਾ ।੪੯ ।

ਜੋਸ਼ ਵਲਵਲੇ ਨਾਮ ਦੀ ਮਸਤੀਆਂ ਦੇ, ਹੋਸ਼ ਮਸਤਣਾ ਪ੍ਰੇਮ ਹੋਸ਼ੇਲਿਆਂ ਦਾ ।
ਖੁੱਲੇ ਹੋਸ਼ ਤ੍ਰੈ ਭਵਣ ਦੀ ਹੋਸ਼ ਆਈ, ਤੋਸ਼ਾ ਭੁੰਚ ਗੁਣਤਾਸ ਤੋਸ਼ੇਲਿਆਂ ਦਾ ।
ਤੋਸ਼ੇ ਭੁੰਚਣੇ ਬੈਠਿ ਗੁਰ ਗੁਫਾ ਗੋਸ਼ੇ, ਮੰਡਲ ਕੀਰਤਨ ਗੁਫਾ ਗੋਸ਼ੇਲਿਆਂ ਦਾ ।
ਗੁਰਮੁਖ ਗੋਸ਼ ਨਸ਼ੀਨ ਗੁਰ ਸੰਗਤਾਂ ਦੇ, ਅਮਰ ਤੋਸ਼ੜਾ ਅਮਰ ਕੋਸ਼ੇਲਿਆਂ ਦਾ ।੫੦ ।
ਅਮਰ ਕੋਸ਼ ਭਰਪੂਰ ਭੰਡਾਰ ਜੁਗ ਜੁਗ, ਹੈ ਅਖੁੱਟ ਨਿਧਾਨ ਨਿਧੇਲਿਆਂ ਦਾ ।
ਨੌਨਿਧਾਨ ਦਸ ਅਸ਼ਟ ਸਿਧਾਂ ਕ੍ਰਿਸ਼ਮਾ, ਤਿਲ ਸਮਾਨ ਧੁਜਦਾਨ ਦਾਤੇਲਿਆਂ ਦਾ ।
ਦਾਤਿ ਏਸ ਦੀ ਨਾਮ ਨਿਧਿ ਬਰਕਤਾਂ ਦੀ, ਤੋਟਾ ਮੂਲ ਨ ਰਿਧਿ ਸਿਧੇਲਿਆਂ ਦਾ ।
ਰਿਧਿ ਸਿਧਿ ਦਾਸੀ ਨਿਧਿ ਨਾਮ ਕੇਰੀ, ਨਾਮ ਸੁਧਿ ਖਾਵਿੰਦੁ ਸ਼ਕਤੇਲਿਆਂ ਦਾ ।੫੧ ।

ਸਭੇ ਸ਼ਕਤੀਆਂ ਚੇਰੀਆਂ ਨਾਮ ਦੀਆਂ ਸਭਨਾਂ ਹੁਕਮ ਸਿਰ ਧੁਰਿ ਖਸੰਮੇਲਿਆਂ ਦਾ ।
ਛਾਇਆ ਮੋਹ ਮਾਇਆ, ਰਿੱਧਿ ਸਿੱਧਿ ਸਾਰੀ ਭਗਤਾਂ ਜੋਹੁ ਨਾ ਮੋਹੁ ਮਮਤੇਲਿਆਂ ਦਾ ।
ਭਗਤਾਂ ਪ੍ਰੇਮੀਆਂ ਮਾਇਆ ਨੂੰ ਪਿੱਠ ਦਿੱਤੀ, ਇਕੋ ਧਿਆਨੁ ਭਗਵਾਨ ਭਗਤੇਲਿਆਂ ਦਾ ।
ਹਰਿ ਬਿਨੁ ਕਛੂ ਨ ਮੀਠੜਾ ਗੁਰਮੁਖਾਂ ਨੂੰ, ਆਨ ਸੁਆਦ ਸਭੁ ਫਿੱਕ ਫਿਕੇਲਿਆਂ ਦਾ ।੫੨ ।

ਫਿਕਲੇ ਸੁਆਦ ਨਿਕਲੇ ਸਭਿ ਪਦਾਰਥਾਂ ਦੇ, ਸਿੱਟਾ ਪੱਕ ਪਰਤੀਤ ਨਿਰਣੋਲਿਆਂ ਦਾ।
ਬੰਦੀ ਹੋਇ ਖਸਮ ਖਸਮਾਣ ਸੰਦੀ, ਮਾਇਆ ਕੰਮ ਫੜਿਆ ਪਿਛਲਗੋਲਿਆਂ ਦਾ।
ਦੂਰੋਂ ਖੜੀ ਹੀ ਕਾਰ ਵਿਗਾਰ ਕੱਢੇ, ਛੋਹੇ ਅੰਗ ਨ ਰੰਗਿ ਰਤੋਲਿਆਂ ਦਾ।
ਰਤੇ ਰੰਗ ਦੀਦਾਰ ਮਸਤੰਗ ਪ੍ਰੇਮੀ, ਰੰਗ ਭੰਗ ਨਾ ਤ੍ਰੰਗ ਚੜ੍ਹੋਲਿਆਂ ਦਾ। ੫੩।

ਚੜ੍ਹੀਆਂ ਤ੍ਰੰਗ ਖੁਮਾਰੀਆਂ ਅਮਲੀਆਂ ਨੂੰ, ਅਮਲ ਇਸ਼ਕ ਪ੍ਰੀਤਮ ਦਰਸ਼ਨੋਲਿਆਂ ਦਾ।
ਲੋਚਨ ਤਾਰ ਦੀਦਾਰ ਮਸਤੋਲਿਆਂ ਦੀ, ਦਰਸ਼ਨ ਨੂਰ ਵੱਸੇ ਨੈਣਕ੍ਰੋਲਿਆਂ ਦਾ।
ਨੂਰ ਦਰਸ਼ਨੀ ਨੈਣ ਮਮੋਲਿਆਂ ਦੇ, ਸੀਨਾ ਚੂਰ ਕੋਮਲ ਮਸੂਮੋਲਿਆਂ ਦਾ।
ਕੋਮਲ ਮਿਰਗ ਮਸੂਮਾਂ ਦੇ ਚਿੱਤ ਚੱਟੇ, ਬੀਣਾ ਵਾਇਕੇ ਪ੍ਰੇਮ ਬੈਨੋਲਿਆਂ ਦਾ। ੫੪।

ਪ੍ਰੇਮ ਨੂਛਾਵਰੀ ਚਲਤ ਨਿਆਰੇ

ਸੂਖਮ ਸੋਹਲ ਦਿਲੀ ਫੁਲ ਕੌਲ ਫਟੇ ਫਟ ਵਾਇਕੇ ਨੈਣ ਸੈਨੋਲਿਆਂ ਦਾ।
ਨਾਚਨੀਨ ਬੱਚੇ ਕਈ ਗਏ ਪੱਟੇ, ਮਿਲਿਆ ਖੋਜਿ ਨ ਮੁੜਿ ਪੱਟੀਨੋਲਿਆਂ ਦਾ।
ਹੋਏ ਦੀਪ ਪਰਜੁਲਤ ਪਟਮੋਲੀਆਂ ਦੇ, ਲੱਭਾ ਖੋਤ ਦਲੁ ਪਟਬੀਜਨੋਲਿਆਂ ਦਾ।
ਦੇਖੇ ਪ੍ਰੇਮ ਬਲਿਦਾਨ ਦੇ ਚਲਤ ਨਿਆਰੇ ਪਹਿਲਾ ਭੇਟ ਨਵ ਛੈਲ ਬਾਂਕੋਲਿਆਂ ਦਾ। ੫੫।

ਰੱਬੀ ਸੁਹੱਪਣ ਦਾ ਜਲਵ ਜਲਾਲ

ਸੋਹਣੇ ਪੰਖਣੂ ਹੰਸ ਹੁਸੀਨ ਜੋੜੇ, ਸੋਹਣਾ ਪ੍ਰੇਮ ਪੂਰ ਪ੍ਰਿਮ ਭੇਟੋਲਿਆਂ ਦਾ।
ਪ੍ਰੇਮ ਹਵਨ ਅਹੂਤਿ ਦੀ ਪਹਿਲ ਸੋਹਣੀ, ਸੋਹਣਾ ਪੂਰਨਾ ਪਹਿਲ ਕਰੋਲਿਆਂ ਦਾ।
ਕਰਨੀ ਅੰਦਰੋਂ ਬਾਹਰੋਂ ਸੋਹਣਿਆਂ ਦੀ, ਸੁੰਦਰ ਬਦਨੁ ਸੁੰਦਰ ਬਾਤਨੋਲਿਆਂ ਦਾ।
ਸੁੰਦਰ ਬਾਤਨ ਬਾਤ ਸੁੰਦਰੋਲਿਆਂ ਦੀ, ਸੁੰਦਰ ਕੀਰਤਨੁ ਸ਼ਬਦੁ ਵਜਦੋਲਿਆਂ ਦਾ। ੫੬।

ਵਜਦ ਸੋਹਣੇ ਨਾਮ ਰੰਗ ਮਸਤੀਆਂ ਦੇ, ਸੋਹਣਾ ਜਲਵ ਜਲਾਲ ਜਲਵੋਲਿਆਂ ਦਾ।
ਰੱਬੀ ਰੂਪ ਸੁਹੱਪਣੀ ਦਾਤਿ ਸੋਹਣੀ, ਸਭੋ ਕਿਛੁ ਸੋਹਣਾ ਸੋਹਨੜੋਲਿਆਂ ਦਾ।
ਗਾਇਨ ਤਾਰ ਸੁੰਦਰ ਸੁਰ ਅਲਾਪ ਸੋਹਣਾ, ਸੋਹਣਾ ਵਲਵਲਾ ਅਮਰ ਕਾਂਗੋਲਿਆਂ ਦਾ।
ਅਮਰੀ ਕਾਂਗ ਉੱਠੇ ਸ਼ਬਦ ਕੀਰਤਨ ਦੀ ਵੁਠੇ, ਹੁੰਮ ਕੇ ਬੂੰਦ ਅਗਮੋਲਿਆਂ ਦਾ। ੫੭।

ਅਮਰੀ ਕਾਂਗ ਉਮਾਹੀ ਕੀਰਤਨ ਦੇ ਰੱਬੀ ਚਮਤਕਾਰ

ਰਾਗ ਰਤਨ ਪਰੀਆਂ ਸੁਣ ਪਰਵਾਰ ਆਵਣਿ, ਗਾਵਨ ਕੀਰਤਨੁ ਅਰਸ਼ ਕੁਰਸ਼ੋਲਿਆਂ ਦਾ।
ਵਾਜੇ ਵੱਜੜੇ ਸਚੀਆਂ ਬਾਣੀਆਂ ਦੇ, ਭਾਗ ਜਾਗਿਆ ਪੁਰਬ ਅੰਕੂਰੋਲਿਆਂ ਦਾ।
ਸ਼ਬਦ ਸੁਰਤਿ ਸੰਜੋਗ ਵੀਵਾਹ ਹੋਇਆ, ਤੂਰ ਵਜਿਆ ਤੁਰੀ ਚੜ੍ਹੋਲਿਆਂ ਦਾ।
ਪੂਰੇ ਉਤਰੇ ਲਗਿ ਕਸੌਟੀਆਂ ਤੇ, ਬੇੜਾ ਪਾਰ ਹੈ ਪ੍ਰੇਮ ਪਰਚੋਲਿਆਂ ਦਾ। ੫੮।

ਪ੍ਰੇਮ ਕਸੌਟੀਆ ਪੂਰ ਕਰਮੀ ਪਰਚੇ

ਲੱਧਾ ਰਤਨ ਪਦਾਰਥੇ ਘਰੇ ਅੰਦਰਿ, ਖਿੜਿਆ ਬਾਗ, ਗੁਰ ਗਿਆਨ ਦੀਪੋਲਿਆਂ ਦਾ।
ਬਾਗ਼ ਦਰਸ਼ਨੀ ਗਿਆਨੁ ਚਰਾਗ ਚਾਨਣ, ਮਸਤਕ ਭਾਗ ਸੁਹਾਗ ਸਜਨੋਲਿਆਂ ਦਾ।
ਸੱਜਨੁ ਢੂੰਡਿ ਲੱਧਾ ਗੁਰਮੁਖਿ ਸੱਜਣਾਂ ਨੇ, ਥਿਰ ਸੁਹਾਗ ਘਰਿ ਹਰਿ ਵਰੁ ਲਧੋਲਿਆਂ ਦਾ।
ਚੋਜੀ ਖੋਜੁ ਪਛਾਣਿਆਂ ਖੋਜੀਆਂ ਨੇ, ਮੰਦਰੁ ਸੋਭ ਸੁੰਦਰ ਘਟ ਖੋਜੋਲਿਆਂ ਦਾ। ੫੯।

'ਗੁਰ ਚਾਨਣ ਗਿਆਨ ਚਰਾਗ'

**ਘਟਿ ਅੰਤਰਿ ਪਿਰ ਦਰਸ਼ਨ, ਪਿਰ ਦਰਸ਼ਨੀਆਂ ਦੀ ਡੀਠਰੇਣੀਰ ਦੀ ਪਾਰਸਕਲਾ**

ਸੁੰਦਰ ਲਾਲ ਘਟ ਅੰਦਰੋ ਭਾਲਿ ਡਿੱਠਾ, ਭਾਲ ਲਾਲ ਦਰਸਾਲ ਡੀਠੇਲਿਆਂ ਦਾ ।
ਡੀਠ ਮੀਠ ਮਜੀਠ ਰੰਗੀਠੀਆਂ ਦੀ, ਮਨ ਮਗੂਨੀਠ ਮਜਨੀਠ ਮਜਨੋਲਿਆਂ ਦਾ ।
ਰੇਣ ਬਾਂਛਿ ਰੰਗੀਲੜੇ ਸਜਣਾਂ ਦੀ, ਹੋਇਆ ਤੱਤ ਮੰਜਨ ਤੀਰਥੇਲਿਆਂ ਦਾ ।
ਅਠਸਠ ਤੀਰਥੀਂ ਹੋਣ ਇਸ਼ਨਾਨ ਨਿਸਦਿਨ ਅੰਮ੍ਰਿਤ ਕੁੰਡ ਉਗਵਿਆ ਦਰਸ਼ਮੇਲਿਆਂ ਦਾ । ੬੦ ।

**ਖੰਡੇਧਾਰ ਪਾਰਸ ਚੁੰਬਕ ਅੰਮ੍ਰਿਤ ਰਸਾਇਣ**

ਘਟਿ ਚਰਨਾਰ ਕਰਤਾਰ ਦੀ ਪਹੁਲ ਕੀਤੀ, ਖੰਡੇ ਧਾਰ ਅੰਮ੍ਰਿਤ ਰਸ ਚਰਨੋਲਿਆਂ ਦਾ ।
ਅੰਮ੍ਰਿਤ ਮੰਜਨੇ ਸੰਜਨੇ ਪਹੁਲ ਚਰਨੇ, ਰੋਮ ਰੋਮ ਮਉਲਾ ਤਿਨ੍ਹ ਜਨੋਲਿਆਂ ਦਾ ।
ਤਿਨਾਂ ਜਨਾਂ ਦੇ ਕਰ ਕਮਲ ਅਮੀਂ ਖੰਡੇ ਪਾਰਸੁ ਪਰਸ ਤਿਨ ਕਰ ਸੁਪਰਸ਼ੇਲਿਆਂ ਦਾ ।
ਪਾਰਸ ਹਸਤ ਸੁਪਰਸ਼ਿਆ ਲੋਹ ਖੰਡਾ, ਅੰਮ੍ਰਿਤ ਮੁਅਜਜ਼ਾ ਅਮੀ ਸ਼ਕਤੇਲਿਆਂ ਦਾ । ੬੧ ।

ਅਮੀ ਜੋਤਿ ਜਲਵੀ ਸ਼ਕਤਿ ਸਰਬ ਲੋਹੀ, ਤੱਤੁ ਚੁੰਬਕੀ ਬੀਰ ਰਸੇਲਿਆਂ ਦਾ ।
ਚੁੰਬਕ ਲੋਹ ਖੰਡਾ ਚੁੰਬਕ ਲੋਹ ਬਾਟਾ, ਅਕਸ ਆਕੂਖਣੀ ਅਮੀ ਦ੍ਰਿਸ਼ਟੇਲਿਆਂ ਦਾ ।
ਅਮੀ ਤੱਤ ਹੈ ਖਾਸ ਅੰਮ੍ਰਿਤ ਬਾਣੀ ਅਮੀ ਜੌਹਰੜਾ ਪ੍ਰੇਮ ਪਿਆਰੇਲਿਆਂ ਦਾ ।
ਏਹ ਖਮੀਰੁ ਰਸਾਇਣ ਅਕਸੀਰ ਅੰਮ੍ਰਿਤ, ਤਾਗਾ ਜਾਗਿਆ ਅਮੀ ਛਕੇਲਿਆਂ ਦਾ । ੬੨ ।

ਖੰਡੇਧਾਰ ਅੰਮ੍ਰਿਤ ਕਲਾ ਤੁਰਤ ਫੁਰਤੀ, ਵੇਖੇ ਜੌਹਰ ਖੰਡੇ ਦੁਧਾਰੇਲਿਆਂ ਦਾ ।
ਜਾਲ ਕਾਲ ਜਮੁ ਮਾਰ ਖੁਆਰ ਕੀਤਾ, ਖੰਡਾ ਖੜਕਿਆ ਗਿਆਨ ਖੜਗੇਲਿਆਂ ਦਾ ।
ਜਿਣੀਆਂ ਬਾਜੀਆਂ ਜੂਝ ਜੁਝੇਲਿਆਂ ਨੇ, ਡੰਕਾ ਵਜਿਆ ਸੂਰਬੀਰੇਲਿਆਂ ਦਾ ।
ਬੱਧੇ ਨਥਿ ਪੰਜੇ ਮਹਾਂ ਦੂਤ ਬਲੀਏ, ਢੋਆ ਸੌਂਢੜਾ ਦੰਦੁ ਰਜਰੇਲਿਆਂ ਦਾ । ੬੩ ।

**ਸ੍ਰੀ ਕਾਲ ਪੂਜਕ ਸਿੰਘ ਅਕਾਲੀ**

ਰੁਲਦੂ ਗੋਲੜੇ ਸੂਰ ਵਰਿਆਮ ਹੋਏ, ਵਡ ਮਹਾਤਮ ਏਹ ਧੂੜਿ ਮਜਨੋਲਿਆਂ ਦਾ ।
ਭੀਤਰ ਆਤਮੇ ਪੁਰਬ ਅਤੋਲ ਲੱਗਾ, ਉੱਚ ਦਮਾਲੀਏ ਦਾਸ ਨੀਚੇਲਿਆਂ ਦਾ ।
ਸਦਾ ਉੱਚ ਦਮਾਲੜਾ ਸੁਰਖ ਚਿਹਰਾ, ਗੁਰ ਦੀਵਾਨਿ ਕਵਾਇ ਪਹਿਨੇਲਿਆਂ ਦਾ ।
ਸੁਰਮਤਈ ਸੁਰਮਈ ਅਕਾਲ ਬਾਣਾ, ਸਿੰਘ ਅਕਾਲੀਆਂ ਕਾਲ ਰਹਿਤੇਲਿਆਂ ਦਾ । ੬੪ ।

ਸਰਬ ਕਾਲ ਪੂਜਕ ਕਾਲ ਰਹਿਤ ਹੋਏ, ਵੱਡ ਮਹੱਤ ਸ੍ਰੀ ਕਾਲ ਪੂਜੇਲਿਆਂ ਦਾ ।
ਸਰਬ ਲੋਹ ਚੱਕਰ ਤੇ ਕ੍ਰਿਪਾਨ ਖੰਡਾ, ਸਿਰ ਤੇ ਸਦਾ ਸ੍ਰੀ ਕਾਲ ਜਾਣੇਲਿਆਂ ਦਾ ।
ਸਦਾ ਕਾਲ ਚੇਤਾਵਣੀ ਰਹਿਤ ਰੱਖੀ, ਕਾਲਾ ਬੀਰ ਜਾਮਾ ਕਾਲ ਚੋਲਿਆਂ ਦਾ ।
ਕਾਲ ਚੇਤੀਏ ਜਨ ਕਾਲ ਰਹਿਤ ਹੋਏ, ਵੱਡਾ ਹੌਸਲਾ ਨਿਰਭੈ ਚਿਤੇਲਿਆਂ ਦਾ । ੬੫ ।

**ਸਰਬ ਲੋਹ ਸ਼ਕਤੀ ਤੇ ਸਰਬ ਲੋਹ ਰਹਿਤ ਦੀ ਮਹਿਮਾ-ਮਹੱਤਤਾ**

ਕਾਲ ਰਹਿਤੀਏ ਸ੍ਰੀ ਕਾਲ ਪੂਜ ਹੋਏ, ਸਰਬ ਕਾਲ ਰੱਛਕ ਪੂਜਕੇਲਿਆਂ ਦਾ ।
ਸਰਬ ਕਾਲ ਪੂਜਕ ਸਿੰਘ ਬੀਰ ਅਕਾਲੀ, ਰਾਖਾ ਸਰਬ ਲੋਹ ਚਕਰ ਵਰਤੇਲਿਆਂ ਦਾ ।
ਚਕਰ ਵਰਤੀਏ ਚਕਰਧਰ ਸਰਬ ਲੋਹੀ, ਖੜਗ ਕੇਤ ਰੱਛਕ ਖੜਗਧ੍ਰੇਲਿਆਂ ਦਾ ।
ਬਰਤ ਸਰਬਲੋਹ ਦੀ ਜਿਨ੍ਹਾਂ ਬਿਰਤਿ ਧਾਰੀ, ਚੜ੍ਹਿਆ ਬੀਰ ਰਸ ਲੋਹ ਸ਼ਕਤੇਲਿਆਂ ਦਾ । ੬੬ ।

ਸਰਬ ਲੋਹ ਸ਼ਕਤੀਮਾਨ ਮਹਾਂ ਸ਼ਕਤੀਸ, ਸਾਨੀ ਕੌਣੁ ਮਹਿਸ਼ਕਤੀਸਰੋਲਿਆਂ ਦਾ।
ਬਿਰਤ ਸਰਬ ਲੋਹ ਦੀ ਸੱਚੀ ਬਿਰਤ ਵਾਲਾ, ਸੱਚਾ ਸੂਰਮਾ ਸੱਚ ਬਰਤੋਲਿਆਂ ਦਾ।
ਚੜ੍ਹਦੀ ਕਲਾ ਅਹੰਗਤਾ ਰਹਿਤ ਜੁੱਸਾ, ਸਰਬਲੋਹ ਦੀ ਰਹਿਤ ਰਖੋਲਿਆਂ ਦਾ।
ਬੀਰ ਰਸੀਆਂ ਨੂੰ ਨਹੀਂ ਕਰੋਧ ਗੁੱਸਾ, ਖਿੜਿਆ ਹਿਰਦ ਸਦ ਬੀਰ ਰਸੋਲਿਆਂ ਦਾ। ੬੭।

ਗੁਰਮਤਿ ਸ਼ਾਂਤ ਬੀਰਤਾ

ਸੁਰਖ ਸ੍ਰੀਰ ਰਸਬੀਰ ਸੰਧੂਰਿਆਂ ਦਾ, ਲਾਲੋ ਲਾਲ ਮੁਖ ਨੂਰ ਨਿਚੜੋਲਿਆਂ ਦਾ।
ਜੋਬਨ ਜੁਆਲ ਜਲਾਲ ਮੁਖ ਬੀਰ ਰਸੀਆਂ, ਬਿਗੜ ਰੂਪ ਗੁਸੈਲ ਕ੍ਰੋਧੋਲਿਆਂ ਦਾ।
ਬੀਰ ਰਸ ਨੂੰ ਭੁੱਲ ਕੇ ਕ੍ਰੋਧ ਕਹਿਣਾ ਹੈ ਅਗਿਆਨ ਨਿਰਾ ਮੂਰਖੋਲਿਆਂ ਦਾ।
ਸਚੇ ਬੀਰ ਰਸੀਏ ਸਦਾ ਸ਼ਾਂਤ ਰਸੀਏ, ਹਿਰਦਾ ਅਚੱਲ ਅਡੋਲ ਸ਼ਾਂਤੋਲਿਆਂ ਦਾ। ੬੮।

ਜਿਥੇ ਭੈ ਤਿਥੈ ਕਦੇ ਸਾਂਤ ਨਾਹੀਂ, ਡੋਲੇ ਚਿੱਤ ਅਸ਼ਾਂਤ ਡਰਪੋਲਿਆਂ ਦਾ।
ਸੱਚੀ ਸ਼ਾਂਤ ਦੀ ਪਰਖ ਅਭੈ ਪਦਵੀ, ਨਿਰਭਉ ਪਦੁ ਹੈ ਬੀਰ ਬਿਰਤੋਲਿਆਂ ਦਾ।
ਸੱਚਾ ਬੀਰ ਰਸ ਸੱਚੜੀ ਸ਼ਾਂਤੀ ਹੈ, ਵੱਡਾ ਮਰਤਬਾ ਸ਼ਾਂਤ ਬੀਰੋਲਿਆਂ ਦਾ।
ਗੱਲੀਂ ਗੋਖੀਏ ਨ ਸ਼ਾਂਤ ਬੀਰਤਾ ਨੂੰ, ਬੀਰ ਸ਼ਾਂਤ ਰਸ ਸਮ ਗੁਰਮਤੋਲਿਆ ਦਾ। ੬੯।

ਗੁਰਮਤਿ ਭਗਤਿ-ਰਸ-ਪ੍ਰੇਮ ਬਿਨ ਸ਼ਾਂਤ ਊਰੀ, ਊਰਾ ਬੀਰ ਰਸ ਪ੍ਰੇਮ ਊਰੋਲਿਆਂ ਦਾ।
ਸੁੰਞੇ ਸਖਣੇ ਪ੍ਰੇਮ ਬਿਨੁ ਰਹੱਸ ਵੇਈ, ਪ੍ਰੇਮ ਸਖਣਾ ਭਗਤਿ ਸੁੰਞੋਲਿਆਂ ਦਾ।
ਭਗਤੀ ਸੁੰਞੜੇ ਵੱਖਰੇ ਪ੍ਰੇਮ ਤੋਂ ਭੀ, ਖਾਲੀ ਪ੍ਰੇਮ ਬਿਨੁ ਖੁਸ਼ਕ ਸੁਸ਼ਕੋਲਿਆਂ ਦਾ।
ਪ੍ਰੇਮਾ ਭਗਤਿ ਬਿਨੁ ਖੁਸ਼ਕ ਇਖਲਾਕ ਸੁੱਕੇ 'ਮਾਰਲ' ਖੁਸ਼ਕ ਭਗਤੀ ਸਖਣੋਲਿਆਂ ਦਾ। ੭੦।

ਗੁਰਮਤਿ ਬਾਝ ਪ੍ਰੇਮਾ ਭਗਤਿ ਨਾਹਿ ਪਰਾਪਤ, ਖੁਸ਼ਕ ਗਿਆਨ ਸਭੁ ਆਨ ਮਤੋਲਿਆਂ ਦਾ।
ਜਿਥੇ ਖੁਸ਼ਕੀਆਂ ਸੁਸ਼ਕੀਆਂ ਕ੍ਰੋਧ ਤਿਥੈ, ਕ੍ਰੋਧ ਕਾਇਰਤਾ ਕਸਬ ਕੂੜੋਲਿਆਂ ਦਾ।
ਕੂੜਾ ਕਰੋਧ ਨੀਸ਼ਾਨੜੀ ਕਾਇਰਤਾ ਦੀ, ਕਾਇਰ ਪੁਰਸ਼ ਢਾਂਚਾ ਭੈ ਡਰੋਲਿਆਂ ਦਾ।
ਖੁਦ ਭੈ ਮੰਨਣਾ ਹੋਰਨਾਂ ਭੈ ਦਿਖਾਉਣਾ, ਕੌਝ ਕੰਮ ਕਾਇਰ ਹਿਰਦੋਲਿਆਂ ਦਾ। ੭੧।

ਅਵਰਾਂ ਦੇਵਣਾ ਨਾਹਿ ਭੈ ਆਪ ਖਾਣਾ, ਏਹ ਨੀਸਾਣ ਨਿਰਭਉ ਮਨ ਅਡੋਲਿਆਂ ਦਾ।
ਨਿਰਭਉ ਪਦ ਪ੍ਰਾਪਤ ਹੋਵੇ ਭਜਨ ਦੁਆਰੇ, ਭਜਨ ਤੱਤ ਗੁਰਮੱਤਿ ਟਕਸੋਲਿਆਂ ਦਾ।
ਜਪ, ਤਪ, ਆਨ ਮਤ ਕਰਮ ਸਭਿ ਤਮੋਗੁਣੀਏ, ਸਭੁ ਖਲਜਗਨ ਹੈ, ਅਹੰਮਮਤੋਲਿਆਂ ਦਾ।
ਰੰਚਕ ਤ੍ਰਾਸ ਤੋਂ ਤਾਮਸੀ ਸਰਾਫ਼ ਦੇਵਣਿ, ਤਾਂ ਭੀ ਸ਼ਾਂਤ ਨ ਚਿਤ ਸਰਾਫ਼ੋਲਿਆਂ ਦਾ। ੭੨।

ਗੁਰਮਤਿ ਸ਼ਾਂਤ-ਬੀਰ ਰਸੀਆਂ ਦੀ ਸੱਚੀ ਸਹਿਜ-ਸੀਲਤਾ

ਗੁਰਮਤਿ ਸ਼ਾਂਤ ਰਸੀਏ, ਸਹਿਜ ਸੀਲਵੰਤੇ, ਵਡ ਗੰਭੀਰ ਸੁਭਾਵ ਨਿੰਮਰੋਲਿਆਂ ਦਾ।
ਵਡ ਗੰਭੀਰਤਾ ਹਿਰਦ ਗੰਭੀਰੋਲਿਆਂ ਦੀ, ਚਿਤ ਅਡੋਲ ਸਰ ਪ੍ਰੇਮ ਸੁਭੋਲਿਆਂ ਦਾ।
ਪ੍ਰੇਮ ਸੁਭਰੇ ਧਰਮ ਧੁਰੰਧਰਾਂ ਦਾ, ਪਰਉਪਕਾਰ ਧਰ ਸੱਗ ਧਰਮੋਲਿਆਂ ਦਾ।

ਗੁਰਮਤਿ ਧਰਮ ਧੁਰੰਧਰੀ ਪਰਉਪਕਾਰ

ਧਰਮ ਧੀਰ ਧਰਮਾਤਮੀ ਸੂਰਬੀਰਾਂ, ਕਰਮੁ ਧਰਮੁ ਨਿਰਭਉ ਉਪਕ੍ਰੋਲਿਆਂ ਦਾ। ੭੩।
ਦੇਹ ਅਧਿਆਸੀਆਂ, ਲੀਨ ਅਭਿਆਸ ਰਹਿਣਾ, ਖੋਫ ਹੀਨ ਪਦੁ ਜੋਤਿ ਲੀਣੋਲਿਆਂ ਦਾ।

ਪ੍ਰੇਮ ਪ੍ਰਾਇਣੀ ਗੁਰਮਤਿ ਪਰਉਪਕਾਰੀਆਂ ਨਿਰਭੈ ਜੁਧ ਜੁਝਾਰੀਆਂ ਦੀ ਸਹਿਜ ਸੂਰਬੀਰਤਾ

ਜਿਨ ਅਡੋਲ ਲਿਵ ਡੋਰ ਸਮਾਧੀਆ ਦੀ, ਤਿਨਾ ਤੁਰੀਆ ਗੁਣ ਅਨਦ ਸਹਥੇਲਿਆਂ ਦਾ।
ਵੱਡੇ ਭਾਗ ਕਰਿ ਪੂਰਬ ਅੰਕੂਰ ਉੱਗਾ, ਅਨਹਦ ਵਜਿਆ ਵੱਜ ਵਜੇਲਿਆਂ ਦਾ।
ਗੁਰ ਕ੍ਰਿਪਾਲ ਸੰਦੀ ਨਦਰ ਮਿਹਰ ਹੋਈ, ਗੋਬਿੰਦੁ ਗੱਜਿਆ ਗੱਜਿ ਗਜੇਲਿਆਂ ਦਾ। ੭੪।
ਏ ਪਰਤਾਪੁ ਸਭੁ ਗੁਰੂ ਕਰਤਾਰ ਸੰਦਾ, ਰਣ ਸੱਜਿਆ ਸੱਜ ਸਜੇਲਿਆਂ ਦਾ।

ਪੁਰਖ ਪੁਰਖੋਤਮੀ ਰੰਗ ਪ੍ਰਗਟੀਸ਼ਰਾਂ ਦੀ ਚੜ੍ਹਦੀ ਕਲਾ-ਸੰਪੰਨ ਸਹਿਜ ਕਲਿਆਣੀ ਖਿੜਨੀ

ਆਨਦ ਮੂਲ ਪੁਰਖੋਤਮੋ ਪੁਰਖ ਪ੍ਰਗਟੇ, ਪਰਦਾ ਕੱਜਿਆ ਕੱਜ ਕਜੇਲਿਆਂ ਦਾ।
ਆਵਣ ਜਾਵਣੋ ਧਾਵਣੋ ਦੂਰ ਹੋਏ, ਭਉ ਭੱਜਿਆ ਭੱਜ ਭਜੇਲਿਆਂ ਦਾ।
ਦੁਸ਼ਟ ਅਰਿਸ਼ਟ ਸਭੇ ਚਕਨਾ ਚੂਰ ਹੋਏ, ਦਾਉ ਬੱਝਿਆ ਬੱਝਿ ਬਝੇਲਿਆਂ ਦਾ। ੭੫।
ਤਾਪ ਪਾਪ ਸੰਤਾਪ ਬਿਨਾਸ ਹੋਏ, ਤੌਖਲੁ ਤੱਜਿਆ ਤੱਜਿ ਤਜੇਲਿਆਂ ਦਾ।

ਅੰਮ੍ਰਿਤ ਗਟਾਕ ਰਸੀਏ ਸਦਾ ਤ੍ਰਿਪਤਾਸ ਅਪਿਉ ਤ੍ਰਿਪਤਾਸੀਏ ਨਾਮ ਅਭਿਆਸੀਆਂ ਦੀ ਅੰਗ ਪੁਲਕਾਵਲੀ ਗਗਨ ਨਾਦ ਧੁਕਾਈ ਕੇਲ ਕ੍ਰਾਂਤ

ਭੁੰਚ ਅਮੀ ਗਟਾਕ ਤ੍ਰਿਪਤਾਸ ਹੋਏ, ਚਿਤੁ ਰੱਜਿਆ ਰੱਜ ਰਜੇਲਿਆਂ ਦਾ।
ਅਜ ਸਾਰੀਆਂ ਹੀ ਭੁਖਾਂ ਦੂਰ ਹੋਈਆਂ, ਨਾਮੁ ਭੁੰਚਿਆ, ਭੁੰਚ ਭੁੰਚੇਲਿਆਂ ਦਾ।
ਆਰ ਬਖਾਰ ਭੰਡਾਰ ਭਰਪੂਰ ਹੋਏ, ਹਰਿ ਧਨ ਸੰਚਿਆ ਸੰਚ ਸੰਚੇਲਿਆਂ ਦਾ। ੭੬।
ਦਿਲੁ ਦਿਮਾਗ ਤਨੁ ਬਾਗ ਸ਼ਾਦਾਬ ਹੋਇਆ, ਅੰਮ੍ਰਿਤ ਸਿੰਚਿਆ ਸਿੰਚ ਸਿੰਚੇਲਿਆਂ ਦਾ।
ਗਗਨੀ ਨਾਦ ਧੁਕਾਈਆ ਧਨੁਖ ਚੜ੍ਹਿਆ, ਸੁਆਸੁ ਖਿੱਚਿਆ ਖਿੱਚ ਖਿੱਚੇਲਿਆਂ ਦਾ।
ਹੌਲਾ ਫੁੱਲ ਸਮਾਨ ਸਰੀਰ ਹੋਇਆ, ਅੰਗੁ ਅੰਗੁ ਸਰਬੰਗੁ ਉਮਕੇਲਿਆਂ ਦ
ਤੁਲਾਧਾਰ ਭੀ ਫੁੱਲਾਂ ਦੇ ਭਾਰ ਤੁੱਲੇ, ਇਹ ਅਚਰਜ ਡਿੱਠਾ ਭਾਰੇ ਤੋਲਿਆਂ ਦਾ। ੭੭।

ਰੰਗ ਚਲੂਲੀਆਂ ਦੀ ਦ੍ਰਿਗ ਚੰਗਾਨੀ ਜਲਵ ਜਲਾਲੀ ਹੰਸਬੰਸੀਆਂ ਦਾ ਪਾਰਸ ਅਵਤੰਸ

ਮਣੀ ਲਾਲ ਵਾਂਙੂ ਆਭਾ ਮਾਰਿ ਉੱਠਾ, ਕੰਚਨ ਵੰਨੁ ਸੁਵੰਨ ਵੰਨੇਲਿਆਂ ਦਾ।
ਲੋਕੀ ਵੇਖ ਕੇ ਰਹਿ ਗਏ ਦੰਗ ਸਾਰੇ, ਸੁੰਦਰ ਚੋਲੜਾ ਰੂਪ ਵਟੇਲਿਆਂ ਦਾ।
ਹੰਸਾਂ ਸੰਗ ਬਿਹੰਗ ਭੀ ਹੰਸ ਹੋਏ, ਪਾਰਸ ਅੰਗ ਹੈ, ਹੰਸ ਬੰਸੇਲਿਆਂ ਦਾ।
ਹੰਸ ਬੰਸੀਆਂ, ਪਾਰਸ ਅਵਤੰਸੀਆਂ ਨੂੰ, ਨਾ ਵੀਚਾਰ ਹੈ, ਊਚ ਨੀਚੇਲਿਆਂ ਦਾ। ੭੮।

ਗੁਰਮਤਿ ਗੁਣੀਸ਼ਰਾਂ ਦਾ ਅਨਿਕ ਭਾਂਤੀ ਗੁਣਾਗੁਣ ਸਾਰੀ ਸਹਿਜ ਉਪਕਾਰੀ ਸੁਭਾਵ

ਰਾਉ ਰੰਕ ਨੂੰ ਇਕ ਸਮਾਨ ਪਰਸਨਿ, ਸਹਿਜ ਸੁਭਾਉ ਹੈ, ਪਵਨ ਝਕੋਲਿਆਂ ਦਾ।
ਦਇਆ ਮਇਆ ਕਰਣਾ ਕਰਿ ਪਸੀਜ ਪੈਣਾ, ਇਹ ਅਨਭਾਉ ਹੈ, ਮੋਮ ਹਿਰਦੇਲਿਆਂ ਦਾ।
ਜੀਆ ਦਾਨ ਦੇ ਲਾਵਣਾ ਭਗਤਿ ਅੰਦਰ ਪਰਉਪਕਾਰ ਹੈ, ਚਾਉ ਚਓਲਿਆਂ ਦਾ।
ਚਾਹ ਉਮਾਹ ਉਤਸ਼ਾਹ ਸੰਗ ਸੇਵ ਕਰਨੀ, ਸੇਵਾ ਭਾਉ ਹੈ ਗੁਰ ਸੇਵਕੇਲਿਆਂ ਦਾ। ੭੯।

ਭਾਇ ਭਗਤਿ ਬਰਾਇ ਮਿਲਾਇ ਲੈਣਾ, ਏਹ ਮਿਲਾਉ ਹੈ, ਸਾਧ ਸੰਗੇਲਿਆਂ ਦਾ।
ਮਿਲਿ ਸਾਧ ਸੰਗੇ ਹਰੇ ਸੰਗਿ ਮੇਲਾ, ਸਹਿਜ ਮੇਲ ਪ੍ਰਭਾਉ ਪ੍ਰਭੇਲਿਆਂ ਦਾ।
ਮਿਲਿ ਮਿਲਿ ਭੀ ਪਰਚਣਾ ਸ਼ਬਦ ਪਰਚੇ, ਸੱਚਾ ਪ੍ਰੇਮ ਪਰਚਾਉ ਪਰਚੇਲਿਆਂ ਦਾ।
ਪਰਚਿ ਪਰਚਿ ਸਰੱਚਨਾ ਸੱਚ ਰੰਗੀ, ਸੱਚਾ ਸ਼ਬਦ ਸਰਚਾਉ ਸਰਚੇਲਿਆਂ ਦਾ। ੮੦।

ਸਰਚਿ ਸਰਚਿ ਸਰਚਾਉਣਾ, ਸਰਬ ਤਾਈਂ ਐਸਾ ਪਿਰਮ ਚਖਾਉ ਚਖੇਲਿਆਂ ਦਾ।
ਪ੍ਰੇਮਾ ਭਗਤਿ ਦੀ ਜੁਗਤਿ ਨੂੰ ਵੰਡ ਛਕਣਾ ਅੰਮ੍ਰਿਤ ਛਕਣਿ ਛਕਾਉ ਛਕੇਲਿਆਂ ਦਾ।
ਛਕਣੇ ਛੱਕਿ ਛਕਾਉਣੇ ਪ੍ਰੇਮ ਛਾਂਦੇ, ਇਹ ਪ੍ਰਸਾਦ ਵਰਤਾਉ ਵਰਤੇਲਿਆਂ ਦਾ।
ਗੁਰ ਪ੍ਰਸਾਦਿ ਤਰਨਾ ਹੋਰਾਂ ਤਾਰ ਲੈਣਾ, ਭਵਜਲ ਤਾਰ ਤਰਾਉ ਤਰੇਲਿਆਂ ਦਾ। ੮੧।

ਤਾਰਨ ਤਰਨ ਗੁਰ ਚਰਨ ਸਰਨਾਇ ਸੌਖਾ, ਚੁਕਾ ਡਰਨ ਡਰਾਉ ਡੁਬੇਲਿਆਂ ਦਾ।
ਡੁਬਦੇ ਤਾਰਨੇ ਸਤਿਗੁਰੂ ਬਰਨ ਲਿਆ ਕੇ, ਇਹ ਉਭਰਨ ਉਭਰਾਉ ਉਭਰੇਲਿਆਂ ਦਾ।
ਸਤਿਗੁਰ ਧੂਹ ਕੇ ਤਿਨ੍ਹਾਂ ਨੂੰ ਕਢਿ ਲੈਂਦੇ, ਜਿਨ੍ਹਾਂ ਵਾਸ ਹੈ ਘੋਰ ਨਰਕੇਲਿਆਂ ਦਾ।

ਗੁਰਮੁਖਾਂ ਦਾ ਗੁਰ ਬਸੀਠੀ ਮਰਤਬਾ

ਥੰਮੇ ਲਖ ਚੁਰਾਸੀਆਂ ਭੌਂਦਿਆਂ ਨੂੰ, ਥਾਂਗੀ ਗੁਰੂ ਹੈ ਨਰਕ ਪਵੇਲਿਆਂ ਦਾ। ੮੨।
ਗੁਰੂ ਮੇਲਦੇ ਚਿਰੀ ਵਿਛੁੰਨਿਆਂ ਨੂੰ, ਬੇਲੀ ਹੋਰ ਨਾ ਜੁੜ ਵਿਛੜੇਲਿਆਂ ਦਾ।
ਉੱਚਾ ਮਰਤਬਾ ਵਡੜਾ ਬਿਰਦ ਸੱਚਾ, ਗੁਰਮੁਖ ਸੰਤ ਬਸੀਠ ਵਿਚੋਲਿਆਂ ਦਾ।

ਗੁਰਮੁਖਾਂ ਦੀ ਜਾਗ ਸੁਜਾਗੀ ਗੁਰ ਲਿਵਲੀਣੀ ਗ੍ਰਿਸਤ ਉਦਾਸੀ ਸਹਿਜ ਸੰਨਿਆਸੀ ਸਦਰੰਗੀ ਰੰਗਣ

ਵਿਚ ਗੁਰੂ ਤੇ ਸੰਚੜੇ ਗੁਰਮੁਖਾਂ ਦੇ, ਨਹੀਂ ਅੰਤਰਾ ਅੰਤਰਗਤੇਲਿਆਂ ਦਾ।
ਸਦਾ ਦਿਨੇ ਤੇ ਰਾਤ ਗੁਰ ਗੋਰ ਵਾਸਾ, ਗੁਰ ਮੁਰੀਦ ਜੀਵਤ ਮ੍ਰਿਤਕੇਲਿਆਂ ਦਾ। ੮੩।
ਤਕੀਆ ਤਾਣ ਤੇ ਮਾਣ ਸਭ ਗੁਰੂ ਉੱਤੇ, ਆਪਾ ਛੋਡ ਗੁਰ ਗੋਰਿ ਸਮੇਲਿਆਂ ਦਾ।
ਜਾਗਤ ਜੋਤਿ ਗੁਰ ਲੋਰ ਲਿਵਲੀਣ ਹੋਣਾ, ਇਹ ਗੁਰ ਗੋਰ ਵਾਸਾ ਗੁਰਮੁਖੇਲਿਆਂ ਦਾ।
ਗੁਰੂ ਹੁਕਮਿ ਰਜ਼ਾਇ ਸਮਾਇ ਰਹਿਣਾ, ਹੈ ਸਮਾਉਣ ਗੁਰ ਗੋਰ ਗੁਫੇਲਿਆਂ ਦਾ।
ਸਾਧ ਸੰਗਤੀ ਜਾਇ ਗੁਰ ਗੁਫੇ ਬਹਿਣਾ, ਦੇਹ ਅਧਿਆਸ ਗੁਰ ਗੁਫੇ ਬਹੇਲਿਆਂ ਦਾ। ੮੪।
ਸ਼ਬਦ ਕੀਰਤਨੁ ਨਾਦਿ ਬਿਸਮਾਦਿ ਥੀਣਾ, ਜੋਗ ਅਭਿਆਸ ਹੈ, ਜੋਗੀਸ਼ਰੇਲਿਆਂ ਦਾ।
ਗੁਰਮੁਖ ਜਾਗਦੇ ਜੋਤਿ ਲਿਵਲੀਣ ਜੋਗੀ ਆਸ ਨਿਰਾਸ ਨਿਵਾਸ ਗ੍ਰਿਸਤੇਲਿਆਂ ਦਾ।
ਸੁਆਸ ਸੁਆਸ ਅਭਿਆਸ ਵਿਗਾਸ ਆਤਮ ਗ੍ਰਿਸਤ ਉਦਾਸ ਨਿਰਾਸ ਬਿਰਤੇਲਿਆਂ ਦਾ।
ਆਤਮ ਵਾਸ ਨਿਵਾਸ ਪ੍ਰਕਾਸ਼ ਮੰਡਲਿ,ਇਹ ਸੰਨਿਆਸ ਨਿਰਵਿਰਤ ਪਖੇਲਿਆਂ ਦਾ। ੮੫।

ਗੁਰਮੁਖ ਸਿਖ ਗੁਰੂ ਪ੍ਰਾਇਣ

ਟੇਕ ਬਿਰਤ ਬਿਬੇਕ ਨਿਰਵਿਰਤ ਮਾਰਗ, ਪਤੀਬ੍ਰਤ ਉਪਾਰ ਜਨੇਲਿਆਂ ਦਾ।
ਇਕੋ ਨਾਹੁ ਭਤਾਰ ਉਪਾਰ ਜਨੀਆਂ, ਨਵਲ ਅਨੰਦੀਆ ਸਹੁ ਸੇਜੜੇਲਿਆਂ ਦਾ।
ਸੇਜੇ ਆਇ ਪ੍ਰਗਟੇ ਸਜਨੁ ਨਾਹੁ ਸੁਆਮੀ, ਇਹ ਪਰਤਾਪ ਸਹਾਈ ਸੰਤੇਆਿਂ ਦਾ।
ਸਤਿਗੁਰ ਸੰਤ ਸਹਾਈ ਮਿਲੌਨੀਆਂ ਦੇ, ਸਤਿਗੁਰ ਸੰਚੜਾ ਸਾਈਂ ਨਿਜਰੌਲਿਆਂ ਦਾ। ੮੬
ਸਤਿਗੁਰ ਲਾਲੜੇ ਗੋਲੜੇ ਸਿੱਖ ਪਿਆਰਿ, ਪ੍ਰਾਣਾਧਾਰ ਸਤਿਗੁਰ ਗੁਰਸਿੱਖੇਲਿਆਂ ਦਾ।

ਬਿਰਧਪਾਲ ਸਤਿਗੁਰੂ ਦੀ ਅਗਾਧ ਬੋਧ ਮਹਿਮਾ

ਗੁਰੂ ਜ਼ਿਆਰਤ ਮੁਕੱਦਮੀ ਪੂਜਜ ਕਿਬਲਾ, ਮਹਿਰਮ ਰਾਜ਼ ਮੁਰਸ਼ਦ ਮੁਰੀਦੇਲਿਆਂ ਦਾ।
ਗੁਰ ਮੁਰੀਦ ਗੁਰ ਮੁੱਲ ਖਰੀਦ ਗੋਲੇ, ਸਿੱਖਾਂ ਫਖਰ ਵਡ ਗੁਰ ਲੜਿ ਲਗੇਲਿਆਂ ਦਾ।
ਗੁਰੂ ਪ੍ਰਾਣ ਨਸਾਰ ਹੈ, ਪਯਾਰ ਸੱਚਾ, ਨਿਜ ਮੁਰੀਦ ਸਰਬੰਸ ਅਰਪੇਲਿਆਂ ਦਾ। ੮੭।

ਸਭ ਤੋਂ ਵਡੜਾ ਫਿਕਰ ਹੈ ਸਤਿਗੁਰੂ ਨੂੰ, ਸਿਖਾਂ ਗੁਰੂ ਅਕਾਲ ਪ੍ਰੇਮੇਲਿਆਂ ਦਾ।
ਆਪਾ ਛਡਿ ਜੋ ਹੋ ਰਹੇ ਗੁਰੂ ਪਰਣੇ, ਗੁਰ ਸਹਾਇ ਤਿਨ ਹਰ ਅਵਸਰੇਲਿਆਂ ਦਾ।
ਸਭਨੀ ਥਾਈਂ ਗੁਰੂ ਦਸਤਗੀਰ ਹਰਦਮ, ਘਰ ਦੇ ਗੋਲਿਆਂ ਅੰਚਲ ਗਹੇਲਿਆਂ ਦਾ।
ਪੱਲਾ ਪਕੜਿਆ ਜਕੜ ਕੇ ਸਿਦਕੀਆਂ ਨੇ, ਬੇੜਾ ਪਾਰ ਹੈ, ਦ੍ਰਿੜ ਸਿਦਕੇਲਿਆਂ ਦਾ। ੮੮।

ਫੜੀ ਬਾਂਹ ਨ ਛੱਡਣੀ ਸਤਿਗੁਰੂ ਨੇ, ਵੱਡਾ ਸਦਕੜਾ ਬਿਰਦ ਸਦਕੇਲਿਆਂ ਦਾ।
ਗੁਰ ਮਕਸੂਦ ਮਕਬੂਲ ਮਅਬੂਦ ਮਕਦਸ, ਸਿਜਦਾ ਮਾਹ ਸਿਖਾਂ ਸਜੂਦੇਲਿਆਂ ਦਾ।
ਗੁਰੂ ਬਾਝ ਕੋਥਾਊਂ ਗਿਰਾਊਂ ਨਾਹੀ, ਖੁੰਗਾ ਪਟਿ ਗੁਰ ਹੱਟ ਵਿਕੇਲਿਆਂ ਦਾ।
ਗੁਰੂ ਮਾਤ ਗੁਰ ਪਿਤਾ ਗੁਰੂ ਸਖਾ ਸੱਜਨ,ਗੁਰੂ ਗਰੀਬ ਨਿਵਾਜ਼ ਨਿਆਜ਼ੇਲਿਆਂ ਦਾ। ੮੯।

ਇਜਜ਼ ਨਿਆਜ਼ ਨਿਵਾਜਨੇ ਹਾਰੁ ਸਤਿਗੁਰੁ, ਗੁਰੂ ਕ੍ਰਿਪਾਲ ਦਇਆਲ ਦੀਨੇਲਿਆਂ ਦਾ।
ਕਰਣਾਧਾਰ ਉਧਾਰਣੇਹਾਰ ਸਤਿਗੁਰੁ, ਨਿਜ ਅਧੀਨ ਅਧਮ ਸੇਵਕੇਲਿਆਂ ਦਾ।
ਜ਼ਾਹਰ ਪੀਰ, ਪਰ ਪੀਰ ਹਰਨਹਾਰਾ, ਸਤਿਧੀਰ ਦਾਤਾ ਅਧੀਰੇਲਿਆਂ ਦਾ।
ਜਿੱਥੇ ਢੋਈ ਨ ਦੇਂਵਦਾ ਹੋਰ ਕੋਈ, ਗੁਰੂ ਬਾਹੜੂ, ਨਿਰਬਾਹਰੇਲਿਆਂ ਦਾ। ੯੦।

ਦੇਵੀ ਦੇਵ ਨ ਪੀਰ ਸਹਾਇ ਜਿੱਥੇ, ਤਿੱਥੇ ਗੁਰੂ ਸਹਾਈ ਗਰੀਬੇਲਿਆਂ ਦਾ।
ਆਸਾ ਪੂਰਨੇਹਾਰ ਨਿਰਾਸਿਆਂ ਦਾ, ਸ਼ਰਨ ਪਾਲ ਗੁਰੁ ਚਰਨ ਸ਼ਰਨੇਲਿਆਂ ਦਾ।
ਅੱਤ ਮੁਸ਼ਕਲਾਂ ਭੀੜੀਆਂ ਬਣਨਿ ਜਿੱਥੇ, ਗੁਰ ਰਖਵਾਲ ਨਿਜਪਾਲ ਗਹੇਲਿਆਂ ਦਾ।
ਪੱਲਾ ਪਕੜਿਆ ਗੁਰੂ ਦਾ ਜਕੜਿ ਜਿਨ੍ਹਾਂ, ਤਾਰਕ ਗੁਰੂ ਤਿਨ ਭਵਜਲ ਡੁਬੇਲਿਆਂ ਦਾ। ੯੧।

ਭਵਜਲ ਡੁਬਦਿਆਂ ਤਾਰਨੇਹਾਰ ਸਤਿਗੁਰ, ਗੁਰ ਉਭਾਰਨੇਹਾਰ ਡਿਗਡੇਲਿਆਂ ਦਾ।
ਡੋਲੇ ਡਿਗਿਆਂ ਨੂੰ ਖੜੇ ਕਰਨਹਾਰਾ, ਗੁਰ ਉਧਾਰਨੇਹਾਰ ਪਤਿਤੇਲਿਆਂ ਦਾ।
ਪਾਪ ਹਰਨਹਾਰਾ ਕੋਟਿ ਪਾਤਕਾਂ ਦੇ, ਪਾਵਨ ਕਰਨਹਾਰਾ ਅਛੂਤੇਲਿਆਂ ਦਾ।
ਛੂਏਕੋਈ ਨ ਜਿਨ ਘੋਰ ਨਰਕੀਆਂ ਨੂੰ,ਗੁਰ ਗਲਲਾਉਣਹਾਰਾ ਗਿਲਗਰਤੇਲਿਆਂ ਦਾ। ੯੨।

ਗਰਤ ਪਰਤੀਆਂ ਅੰਗੁਰੀ ਦੇ ਉਠਾਵੇ, ਗੁਰ ਗੁੱਬਾਰ ਗੁੰਮਰਾਹ ਜੰਤੇਲਿਆਂ ਦਾ।
ਗਰਤਿ ਗਲਤ ਜਠਰਾਗਨੀ ਜਲਤ ਜੇਈ, ਗੁਰ ਰਛਪਾਲ ਜਨਮ ਭਵੰਤੇਲਿਆਂ ਦਾ।
ਗੁਰੂ ਖ਼ਾਸ ਬਿਸੁਆਸ ਧਰਵਾਸ ਦਾਤਾ, ਅਧਮ ਕਿੰਕਰਾਂ ਦਾਸ ਨੀਚੇਲਿਆਂ ਦਾ।
ਨੀਚੇ ਊਚ ਕਰਨੇਹਾਰ ਗੁਰੁ ਬਿਧਾਤਾਂ, ਜੁਆਲਣਹਾਰ ਸਤਿਗੁਰ ਮਿਰਤਕੇਲਿਆਂ ਦਾ। ੯੩।

ਗੁਰ ਅਧਾਰ ਗੁਰ ਪ੍ਰਾਣੁ ਗੁਰ ਤ੍ਰਾਣ ਦਾਤਾ, ਗੁਰੂ ਰੱਤੜੇ ਗੁਰੁ ਰਵੇਲਿਆਂ ਦਾ।
ਗੁਰੂ ਤੱਤ ਆਤਮ ਗੁਰੂ ਸਤਿ ਬਾਣੀ, ਜੋਤੀ ਜੋਤੁ ਗੁਰ ਸ਼ਬਦ ਤਰਥੇਲਿਆਂ ਦਾ।

ਗੁਰੂ ਸਤਿ ਸਰਬੋਤਮੀ ਤਤ ਸ਼ਬਦ ਸਰੂਪ

ਗੁਰੂ ਤੱਤ, ਸਰਬੋਤਮੋ ਸ਼ਬਦ ਪੂਰਾ, ਦਿੱਬ ਜੋਤਿ ਭੂਤਕ ਵਜੂਦੇਲਿਆਂ ਦਾ।
ਗੁਰੂ ਜੋਤਿ ਆਤਮ ਸਬਦ ਤਮ ਪ੍ਰਕਾਸੀ, ਕਰਤਾ ਕਾਇਨਾਤੀ ਕੁਦਰਤੇਲਿਆਂ ਦਾ। ੯੪।
ਇਕੰਕਾਰੀਆ ਹੁਕਮ ਅਨਾਦਿ ਹੁਕਮੀ, ਆਦਿ ਸ਼ਬਦ ਗੁਰਸਾਰ ਸ਼ਬਦੇਲਿਆਂ ਦਾ।
ਹਕ ਮਾਰਫਤ ਸੱਚ ਗਿਆਨ ਸੋਮਾਂ, ਗੁਰ ਪ੍ਰਚੰਡ ਅਖੰਡ ਗਿਆਨੇਲਿਆਂ ਦਾ।

ਜੋਤਿ ਅਖੰਡ ਪਰਚੰਡੀਆ ਸ਼ਬਦੁ ਸਤਿਗੁਰ, ਖੇਲਨਹਾਰ ਅਨਹਤ ਅਖਾੜੇਲਿਆਂ ਦਾ।
ਗੁਰੂ ਸ਼ਬਦ ਤ੍ਰੈ ਭਵਨ ਦੇ ਰਚਨਹਾਰਾ, ਪਾਲਨ ਪੋਸਨੇ ਹਾਰ ਸ੍ਰਿਸ਼ਟੇਲਿਆਂ ਦਾ। ੯੫।

ਗੁਰੂ ਬੂਝ ਸ਼ਬਦ ਗੋਬਿੰਦ ਰੂਪ

ਗੁਰੂ ਈਸ, ਗੋਰਖੁ ਗੁਰੂ ਬਿਸ਼ਨ ਬ੍ਰਹਮਾ, ਸ਼ਬਦ ਸਿਰ ਇਸ਼ਟ ਇਸ਼ਟੇਲਿਆਂ ਦਾ।
ਗੁਰੂ ਵੇਦ ਕਰਤਾਰ ਗੋਬਿੰਦੁ ਮੂਰਤਿ, ਗੁਰੂ ਸਾਰ ਮੰਤ੍ਰ ਸਿਮਰੇਲਿਆਂ ਦਾ।
ਸੁਆਸ ਸੁਆਸ ਗੁਰ ਰਸਨ ਗੁਰਮੁਖਾਂ ਉਤੇ ਗੁਰੂ 'ਵਾਹਗੁਰੂ' ਧੰਨ ਧੰਨੇਲਿਆਂ ਦਾ।
'ਗੁਰੂਵਾਹਿ' ਹੈ ਸਿਫ਼ਤਿ ਸਾਲਾਹ ਸੱਚੀ ਸਤਿਨਾਮੁ ਸਿਰ ਮੰਤ੍ਰ ਮੰਤ੍ਰੇਲਿਆਂ ਦਾ। ੯੬।

ਗੁਰੂ ਨਾਮ ਸੱਚਾ, ਗੁਰੂ ਮੰਤਰ ਸੱਚਾ, ਪੂਰਾ ਸ਼ਬਦ ਗੁਰ, ਪਾਰ ਪਰੋਲਿਆਂ ਦਾ।
ਪਰਾ ਪੂਰਬਲਾ ਨਾਮੁ ਸਤਿਨਾਮੁ ਏਹੋ, ਗਾਰੁੜ ਮੰਤ੍ਰ ਗੁਰੁ ਪਾਪ ਕਟੇਲਿਆਂ ਦਾ।
ਕਿਰਤਮ ਨਾਮ ਦੂਜੇ ਹੋਰ ਨਾਮ ਸਾਰੇ, ਸੱਚਾ ਨਾਮ ਗੁਰੁ ਸੱਤਿ ਸਤੇਲਿਆਂ ਦਾ।
ਕਿਰਤਮ ਨਾਮ ਸਤਿ ਮਾਨਵੀ ਕਿਰਤ ਵਾਲੇ, ਸਤਿਨਾਮ ਸ੍ਰੋਤਿ ਸਿਫ਼ਤੇਲਿਆਂ ਦਾ। ੯੭।

ਤੱਤ ਸੁਤੇ ਪਰਕਾਸ਼ ਜੋ ਇਕ ਸੱਚਾ, ਇਕੋ ਆਦਿ ਜੁਗਾਦਿ ਧੁਰੇਲਿਆਂ ਦਾ।
ਆਦਿ ਸੱਚੁ, ਜੁਗਾਦਿ ਭੀ ਸੱਚੁ ਓਹੀ, ਸੋਈ ਸੱਚੁ ਹੈ, ਅਜ਼ਲ ਅਬਦੇਲਿਆਂ ਦਾ।
ਸਤਿ ਸੋਇ ਜੋ ਆਪ ਤੋਂ ਆਪ ਪ੍ਰਗਟੇ, ਜਿਸ ਪ੍ਰਕਾਸ਼ ਅਬਿਨਾਸ਼ ਤੱਤੇਲਿਆਂ ਦਾ।
ਸਦ ਅਬਿਨਾਸ਼ ਅਕਾਲ ਜਿਸ ਹੋਂਦ ਹਸਤੀ, ਤੱਤ ਸੱਤ ਵਜੂਦ ਅਜ਼ਦੇਲਿਆਂ ਦਾ। ੯੮

ਆਦਿ ਅੰਤ ਤੋਂ ਰਹਿਤ ਅਕਾਲ ਮੂਰਤਿ ਸਿਰਜਨਹਾਰੁ ਨਿਰ ਸਿਰਜ ਸ੍ਰਿਸ਼ਟੇਲਿਆਂ ਦਾ।
ਖ਼ਾਲਸ ਸ੍ਰਿਸ਼ਤ ਜਿਸ ਸਿਰਜ ਨ ਸਕੇ ਕੋਈ, ਕਰਤਾ ਪੁਰਖੁ ਨਿਰਕਿਰਤ ਰਚਤੇਲਿਆਂ ਦਾ।
ਰਚਨਹਾਰ ਰਚਨਾ ਥਪਨਹਾਰ ਥਪਨਾ, ਸ੍ਵੈ ਸਮਰੱਥ ਨਿ-ਰਚਤ ਸ਼ਕਤੇਲਿਆਂ ਦਾ।
ਥਾਪਿਆ ਜਾਇ ਨ ਕੀਤੜਾ ਹੋਇ ਕਰਤਾ, ਖ਼ੁਦ ਨਿਰੰਜਨੀ ਖ਼ਾਸੀਅਤੇਲਿਆਂ ਦਾ। ੯੯।

ਸ੍ਵੈ ਨਿਰੰਜਨਾ ਨਾਮੁ ਭੀ ਆਪਿ ਰਚਿਓ ਨਾਮੀ ਨਾਮ ਅਭੇਦ ਅੰਸੇਲਿਆਂ ਦਾ।
ਆਪਣਾ ਆਪੁ ਉਪਾਇਓ ਆਪ ਆਪੇ ਰਚਿਓ ਨਾਉਂ ਆਧੀਨ ਆਪੇਲਿਆਂ ਦਾ।
ਆਪਾ ਰਚਣ ਦੇ ਨਾਲ ਨਿਜ ਨਾਮ ਰਚਿਆ, ਵਿਚ ਅੰਤਰਾ ਨ ਕਿੰਚਤੇਲਿਆਂ ਦਾ।
ਆਪਣਾ ਆਪ ਤੇ ਨਾਮ ਦੁਇ ਇਕ ਸਿੱਕੇ, ਖ਼ਾਸਾ ਇਕ ਨਿਜ ਰਚਤ ਖ਼ਾਸੇਲਿਆਂ ਦਾ। ੧੦੦

ਨਾਮ ਨਾਮੀ ਅਭੇਦ

ਨਾਮੁ ਨਾਮੀ ਦੇ ਵਿਚ ਨ ਭੇਦ ਕੋਈ, ਖ਼ਾਲਿਸ ਤੱਤ ਖ਼ਾਲਿਸ ਵਜੂਦੇਲਿਆਂ ਦਾ।
ਨਾਮੁ ਸੱਤਿ ਇਕੋ ਹੋਰ ਨਾਮ ਕਿਰਤਮ, ਨਾਮੁ ਅਪਰੰਪਰਾ ਪਰਾ ਪੂਰਬੇਲਿਆਂ ਦਾ।
ਹੋਰ ਨਾਮ ਸਿਫ਼ਤਾਂ ਸੱਚੇ ਨਾਮ ਦੀਆਂ, ਨਾਮੁ ਇਸਮੁ ਹੈ ਤੱਤ ਇਸਮੇਲਿਆਂ ਦਾ।
ਸਿਫ਼ਤਾਂ ਕਿਰਤਮੀ ਹਨ ਹੋਰ ਨਾਮ ਸਾਰੇ, ਇਸਮ ਤੱਤੁ ਇਕੋ ਗੁਰਮਤੇਲਿਆਂ ਦਾ। ੧੦੧।
ਇਸਮੀ ਸਿਫ਼ਤਿ ਸੱਚੀ ਨਾਮ ਸਚੜੇ ਦੀ, ਨਾਮੁ ਅਨਾਹਦ ਅਨੀਲ ਅਦੇਲਿਆਂ ਦਾ।
ਸਤਿਨਾਮੁ ਹੈ ਨਾਮੀ ਦੀ ਸਿਫ਼ਤ ਸੱਚੀ, ਸਿਫ਼ਤੀ ਇਸਮੁ ਸ੍ਵੈ ਅੰਸ ਅਰਥੇਲਿਆਂ ਦਾ।
ਇਸਮ ਅੰਸਨੀ ਸਿਫ਼ਤਿ ਦਾ ਅਰਥ ਅਸਲਾ, ਸਿਫ਼ਤਿ ਅੰਸੀਆ ਨਾਮੀ ਅੰਸੇਲਿਆਂ ਦਾ।

ਸਿਫ਼ਤ ਐਸੀਆ ਵਿਸਮੁ ਹੈ, ਨਾਮ ਸੱਚਾ, ਅਸਲਾ ਤੱਤੁ ਅਭੇਦ-ਅਮੋਲਿਆਂ ਦਾ। ੧੦੨।

ਸੱਚੀ ਸਿਫ਼ਤਿ ਸਲਾਹੁਣੇ ਯੋਗ ਜੋਈ, ਸੋਈ ਨਾਮ ਇਕੋ ਗੁਰਮਤੌਲਿਆਂ ਦਾ।
ਰੱਖੇ ਸਿਫ਼ਤਿ ਸਾਲਾਹ ਗੁਰਬਾਣੀ ਅੰਦਰਿ, ਭਾਵ ਅਰਥ ਗੁਰਮੰਤ੍ਰ ਨਿਰਣੋਲਿਆਂ ਦਾ।
ਗੁਰਮਤਿ ਨਾਮੁ ਹੈ ਸਿਫ਼ਤਿ ਸਾਲਾਹ ਸੱਚੀ, ਹੈ "ਸਾਲਾਹੀ ਸਾਲਾਹ" ਸਿਫ਼ਤੋਲਿਆਂ ਦਾ।
ਨਾਮੁ ਨਾਮੀ ਦੀਆਂ ਇਕ ਸਾਰ ਸਿਫ਼ਤਾਂ, ਇਕ ਮਿਕ ਗੁਣ ਸਿਫ਼ਤ ਰੂਪੋਲਿਆਂ ਦਾ। ੧੦੩।

ਸਿਫ਼ਤਾਂ ਵਿਚ ਵੀ ਰਹਿਆ ਨ ਭੇਦ ਕੋਈ, ਭੇਦ ਅਭਾਵ, ਹੈ ਗੁਣ ਸਮਸਰੋਲਿਆਂ ਦਾ।
ਹੈ ਨਿਰੰਜਨਾ ਆਪ ਭੀ ਨਾਉਂ ਨਿਰੰਜਨ, ਅੰਜਨ ਰਹਿਤ ਗੁਣ ਨਿਰ ਅੰਜਨੋਲਿਆਂ ਦਾ।
ਨਿਰੰਕਾਰ ਖ਼ੁਦ ਨਾਮ ਭੀ ਨਿਰੰਕਾਰਾ, ਤ੍ਰੈ ਗੁਣ ਰਹਿਤ ਪਦੁ ਤੁਰੀਆ ਗੁਣੋਲਿਆਂ ਦਾ।
ਨਿਰਗੁਣ ਆਪ ਭੀ, ਨਿਰਗੁਣੀ ਨਾਮ ਸੱਚਾ, ਅਖੰਡ ਗਿਆਨੁ ਪ੍ਰਚੰਡ ਜੋਤੋਲਿਆਂ ਦਾ। ੧੦੪।

ਜੋਤੀ ਆਪ ਭੀ ਨਾਮ ਹੈ, ਜੋਤਿ ਰੂਪਾ, ਜੋਤਿ ਕਲਾ ਸਪੰਨ ਜੌਹਰੋਲਿਆਂ ਦਾ।
ਖ਼ੁਦ ਸੈ੍ਭੰ, ਭੀ ਨਾਮੁ ਸੈ੍ਭੰ, ਸਿਫ਼ਤਾਂ ਨਿਰਣਾ ਨਿਰਣਿਆ ਪ੍ਰਥਮ ਲਿਖਤੋਲਿਆਂ ਦਾ।
ਕਰਤਾ ਆਪ ਭੀ, ਨਾਮੁ ਹੈ ਸੱਤਿ ਕਰਤਾ, ਪੜ੍ਹੋ ਪਾਠ ਸੁਖਮਨੀ ਸਾਹਿਬੋਲਿਆਂ ਦਾ।
ਪੁਰਖੁ ਆਪ ਭੀ, ਸ਼ਬਦ ਹੈ ਪੁਰਖੁ ਭਰਤਾ, ਪਰਮਾਣ ਅਨਿਕ ਗੁਰਵਾਕੋਲਿਆਂ ਦਾ। ੧੦੫।

ਸਰਬ ਕਲਾ ਸਮਰੱਥ ਪੁਰਖ ਅਕਥ ਸੱਚਾ, ਇਕੋ ਭਾਵੁ ਦੋਹ ਘਟਣ ਘਟੋਲਿਆਂ ਦਾ।
ਨਾਮੁ ਅਕਾਲ ਭੀ, ਨਾਮੀ ਅਕਾਲ ਮੂਰਤਿ, ਇੱਕੋ ਸਿਫ਼ਤਿ ਸਿੱਟਾ ਮਮ ਅਰਥੋਲਿਆਂ ਦਾ।
ਨਾਮ ਸੱਤਿ ਇਕੋ, ਸਤਿਨਾਮੁ ਇਕੋ, ਕਿਰਤਮ ਨਾਮ ਸਹੰਸਰ ਗਿਣਤੋਲਿਆਂ ਦਾ।
ਸਹੰਸਰ ਨਾਮਹਨ,ਕਿਰਤਮੀ ਸਿਫ਼ਤਿ ਵਾਲੇ,ਕਰਨਾਕਠਣ ਵਿਸਥਾਰ ਸਰਥੋਲਿਆਂਦਾ। ੧੦੬।

ਗੁਰਮਤਿ ਨਾਮ ਦਾ ਧੁਰੋਂ ਅਵਤਾਰ ਉਤਰਨਾ

ਗੁਰਮਤਿ ਨਾਮੁ ਸੱਚਾ, ਸਤਿਨਾਮੁ ਇਕੋ, ਸਾਰੁ ਸ਼ਬਦ ਧੁਰੋਂ ਅਉਤਰੋਲਿਆਂ ਦਾ।
ਉੱਤਰ ਆਇਆ ਧੁਰੋਂ ਸਤਿਗੁਰਾਂ ਦੁਆਰਿ, ਪੂਰਨ ਬ੍ਰਹਮ ਗੁਰਮੰਤ੍ਰ ਰੂਪੋਲਿਆਂ ਦਾ।
ਪਾਰਬ੍ਰਹਮ, ਪੂਰਨ ਬ੍ਰਹਮ ਨਾਮ ਮੰਤ੍ਰ, ਗੁਰ ਸਰੂਪ ਤਾਰਕੁ ਕਲਜੁਗੋਲਿਆਂ ਦਾ।
ਪਰਗਟ ਹੋਇਆ ਆਇਕੈ ਵਿਚਿ ਕਲਜੁਗ ਰੂਪ ਧਾਰਿ ਪੂਰਨ ਗੁਰ ਜਾਮੋਲਿਆਂ ਦਾ। ੧੦੭।

ਕਲਜੁਗ ਤਾਰਨੇ ਕਾਰਨੇ, ਗੁਰੂ ਜਾਮਾ ਰਚਿਆ, ਸਤਿ ਸੈ੍ਭੰ ਸਰੂਪੋਲਿਆਂ ਦਾ।
ਸੈ੍ਭੰ ਰੂਪ ਦਾ ਸੁਤੇ ਪਰਕਾਸ਼ ਹੋਇਆ, ਨਿਰੰਕਾਰੁ ਅਕਾਰ ਪ੍ਰਗਟੋਲਿਆਂ ਦਾ।
ਧਾਰਿ ਗੁਰੂ ਅਵਤਾਰ ਕਰਤਾਰੁ ਪ੍ਰਗਟੇ, ਪਰਮ ਸ੍ਰੇਸ਼ਟ ਪਦੁ ਗੁਰ ਅਵਤਰੋਲਿਆਂ ਦਾ।
ਗੁਰੂ ਅਵਤਾਰ ਸਰਬੋਤਮੋ ਪੁਰਖੁ ਪੂਰੇ,ਧੰਨ ਉਪਕਾਰ ਗੁਰ ਪਰਉਪਕਰੋਲਿਆਂ ਦਾ। ੧੦੮।

ਧੰਨਿ ਸਤਿਗੁਰੂ ਜੋਤਿ ਵਿਗਾਸ ਮੂਰਤਿ, ਵਾਹਿਗੁਰੂ ਵਿਸਮਾਦ ਰੂਪੋਲਿਆਂ ਦਾ।
ਗੁਰੂ ਸਤਿਗੁਰੂ ਧੰਨਿ ਗੁਰੂ, ਵਾਹੁ ਵਾਹੁ, ਵਾਹੁ ਪੂਰਾ, ਸ਼ਬਦ ਗੁਰੂ ਪੂਰ ਪੂਰੋਲਿਆਂ ਦਾ।
ਗੁਰੂ ਮੁਖਿ ਰਿਦਿ ਰਸਨ ਤੇ ਰਖਿ ਜਪੀਐ, ਸਤਿ ਸ਼ਬਦ ਗੁਰੂ ਤੱਤ ਰਿੜਕੋਲਿਆਂ ਦਾ।

ਸੁਰਤ ਸਨਮੁਖਾ ਗੁਰੂ ਗੁਰ ਮੁਖਿ ਜਪਣਾ, ਮੁਖ ਚਾਲੜਾ ਜੁਗਤ ਜੁਗਤੋਲਿਆਂ ਦਾ। ੧੦੯।

ਗੁਰਮੁਖਿ ਸਬਦ ਗੁਰਮਤਿ ਨਾਮ ਗੁਰਮੰਤ ਪ੍ਰਥਾਇ ਗੌਝਲਾ ਨਾਮ ਗੁਰਬਾਣੀ ਅੰਦਰ

ਸਾਸਿ ਗ੍ਰਾਸਿ ਹਰਦਮ ਗੁਰੂ ਮੁਖਿ ਵੱਸੇ, ਓਹੀ ਅਸਲ ਗੁਰਮੁਖਿ ਗੁਰ ਅੰਸੋਲਿਆਂ ਦਾ।
ਮੁਖਿ ਵਸੇ ਸੋ, ਮੁਖੀ ਪਦਾਰਥ ਆਹੇ, ਗੁਰਮੁਖ ਸ਼ਬਦ ਵੱਖਰ ਵਖਰੋਲਿਆਂ ਦਾ।
ਸਭ ਤੋਂ ਵਡੜਾ ਗੁਰਮੁਖੀ ਸ਼ਬਦ ਗੁਰਮੁਖਿ, ਸੱਚਾ ਮੰਤ ਅੱਖਰ ਅਖਰੋਲਿਆਂ ਦਾ।
ਮੁਖੀ ਗੁਰਾਂ ਗੁਰੁ ਵਾਹਿਗੁਰੂ ਵਡੜੇ ਦਾ, ਗੁਰਮੁਖਿ ਨਾਮੁ ਗੁੱਝਾ ਗੁਰਮਤੋਲਿਆਂ ਦਾ। ੧੧੦।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਅੰਦਰਿ, ਗੁਰਮਤਿ ਨਾਮ ਇਹ ਗੌਝ ਨੁ ਪਤੋਲਿਆਂ ਦਾ।
ਸ੍ਰੀ ਮੁਖੁ ਵਾਕ ਦੁਆਰਾ ਨ ਸਪਸ਼ਟ ਲਿਖਿਆ, ਗੁਰਮਤਿ ਨਾਮੁ ਗੁਰੂ ਮੰਤ੍ਰੋਲਿਆਂ ਦਾ।
ਗੁਰਮੁਖਿ ਸ਼ਬਦ ਗੁਰ ਮੰਤ੍ਰ ਦੇ ਥਾਉਂ ਆਵੇ, ਗੁਰਮਤਿ ਭੇਦ ਇਹੁ ਗੁਰ ਸਮਰਥੋਲਿਆਂ ਦਾ।
ਮੂਲ ਮੰਤ ਰੂਪਾ ਜਪੁਜੀ ਸਾਹਿਬ ਬਾਣੀ, ਭਾਖੇ ਸ਼ਬਦ ਗੁਰਮੁਖ ਗੁਰਮੁਖੋਲਿਆਂ ਦਾ। ੧੧੧।

ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥

ਗੁਰਮੁਖਿ ਨਾਦਹੈ, ਗੁਰਮੁਖਿ ਹੀ ਬੇਦ ਜਾਣੋ, ਗੁਰਮੁਖਿ ਰਮੀਅੜਾ ਸਗਲ ਸ੍ਰਿਸ਼ਟੋਲਿਆਂ ਦਾ।
ਗੁਰੂ ਬਾਣੀ ਵਿਖੇ ਆਵੇ ਬਹੁਤ ਥਾਈਂ, ਸ੍ਰੇਸ਼ਟ ਸ਼ਬਦ ਗੁਰਮੁਖਿ ਸ੍ਰੇਸ਼ਟੋਲਿਆਂ ਦਾ।
ਗੁਰਮਤਿ ਨਾਮੁ ਗੁਰ ਮੰਤ੍ਰ ਪਰਥਾਇ ਏਹੋ, ਗੁਰਮੁਖਿ ਸ਼ਬਦ ਹੈ ਗੂੜ੍ਹ ਮਰਮੋਲਿਆਂ ਦਾ।

ਗੁਰਮਤਿ ਨਾਮ ਦੇ ਗੋਝ ਰਖਣ ਦਾ ਗੋਝ ਕਾਰਨ

ਜਾਣੀ ਜਾਣ ਸਤਿਗੁਰਾਂ ਨੇ ਜਾਣ ਕੇ ਹੀ, ਗੁੱਝਾ ਰੱਖਿਆ ਭੇਦੁ ਗੁਰਓਹਲਿਆਂ ਦਾ। ੧੧੨।

ਵਡ ਅਮੋਲੜਾ ਸਭਿ ਪਦਾਰਥਾਂ ਤੋਂ, ਵਿਰਲਾ ਪਾਰਖੂ ਲਾਲ ਅਮੋਲਿਆਂ ਦਾ।
ਕਦਰਦਾਨ ਵਡਭਾਗੀਆ ਜੰਤ ਕੋਈ, ਗਾਹਕ ਵਿਰਲੜਾ ਮੋਲ ਮਹਿੰਗੋਲਿਆਂ ਦਾ।
ਸੀਸ ਭੇਟ ਵਟਾਂਦੜੇ ਮਿਲੇ ਜੇਕਰ, ਤਾਂ ਭੀ ਸੌਦਾ ਮੁੱਲ ਸਸਤੋਲਿਆਂ ਦਾ।
ਦੁਰਲਭ ਵਸਤ ਨਾਯਾਬ ਦਾ ਮੁੱਲ ਨਾਹੀਂ, ਖ਼ਾਸ ਵੱਥ ਇਹ ਧੁਰ ਬਖ਼ਸ਼ਸ਼ੋਲਿਆਂ ਦਾ। ੧੧੩।

ਗੁਰੂ ਕਰੇ ਕਿਰਪਾ ਤਿਸ ਏਹ ਦਾਤਿ ਬਖਸ਼ੇ, ਮੁੱਲ ਤੁੱਛ ਹੈ ਸੀਸ ਭੇਟੋਲਿਆਂ ਦਾ।
ਜਿਸ ਨੂੰ ਆਪ ਗੁਰ ਸਿਫ਼ਤਿ ਸਾਲਾਹ ਬਖ਼ਸ਼ੇ, ਸੋਈ ਪਾਦਸ਼ਾਹ ਪਾਦਸ਼ਾਹੋਲਿਆਂ ਦਾ।
ਗੁਣ ਅਮੁੱਲ ਹਨ ਸਿਫ਼ਤਿ ਸਾਲਾਹ ਕੇਰੇ, ਭੀ ਅਮੁੱਲੁ ਵਾਪਾਰੁ ਵੱਥੋਲਿਆਂ ਦਾ।
ਵੱਥ-ਤੱਤ-ਵਾਪਾਰੀਏ ਭੀ ਅਮੁੱਲੇ, ਭੀ ਅਮੁੱਲੁ ਭੰਡਾਰੁ ਦਾਤੋਲਿਆਂ ਦਾ। ੧੧੪।

ਲਾਹਾ ਸਿਫ਼ਤਿ ਸਾਲਾਹ ਦਾ ਲੈਣ ਆਏ, ਆਉਣਾ ਸਫਲ ਅਮੁੱਲ ਜਨਮੋਲਿਆਂ ਦਾ।
ਲਾਹਾ ਲੈ ਗਏ ਸਿਫ਼ਤਿ ਸਾਲਾਹ ਦਾ ਜੋ, ਧੰਨ ਜਨਮੁ ਅਮੁਲੁ ਧਾਤ੍ਰੋਲਿਆਂ ਦਾ।
ਅਮੁੱਲ ਭਾਵਨੀ ਸਿਫ਼ਤਿ ਸਾਲਾਹ ਕੇਰੀ, ਪ੍ਰੇਮ ਅਮੁੱਲੜਾ ਸਿਫ਼ਤਿ ਲੀਣੋਲਿਆਂ ਦਾ।
ਅਮੁੱਲੁ ਤੁੱਲੁ, ਅਮੁੱਲੁ ਪਰਵਾਣੁ ਸੋਈ, ਪਦੁ ਅਮੁਲੁ ਪਰਧਾਨੁ ਪੰਚੋਲਿਆਂ ਦਾ। ੧੧੫।
ਪੰਚ ਅਮੁੱਲ ਦਰਗਹਿ ਜੋ ਮਾਨ ਪਾਵਹਿ, ਅਮੁੱਲੁ ਸੋਭਣਾ ਪੰਚ ਰਾਜੋਲਿਆਂ ਦਾ।

ਰਾਜੇ ਜੋਗ ਗੁਰ ਭਗਤਿ ਬਿਬੇਕ ਗਿਆਨੀ,ਗਿਆਨੁ ਅਮੁੱਲੁ ਗੁਰਏਕ ਧਿਆਨੇਲਿਆਂ ਦਾ।
ਹੈ ਅਮੁੱਲੁ ਬਖਸ਼ੀਸ਼ ਸਾਲਾਹ ਜੈਦੀ, ਜਪੁ ਨੀਸਾਨੁ ਅਮੁੱਲੁ ਜਾਪੇਲਿਆਂ ਦਾ।
ਅਮੁੱਲੁ ਕਰਮੁ ਨੀਸਾਣ ਲਧੇਲਿਆਂ ਦਾ, ਹੈ ਅਮੁੱਲੁ ਫੁਰਮਾਨੁ ਫੁਰਮੇਲਿਆਂ ਦਾ। ੧੧੬।

ਆਖਿਆ ਜਾਇ ਅਮੁੱਲੋ ਅਮੁਲੁ ਨਾਹੀ, ਆਖੇ ਮੁਲੁ ਨ ਪਵੈ ਅਮੋਲਿਆਂ ਦਾ।
ਕੀਮਤਿ ਪਾਇ ਨ ਆਖਿਆ ਜਾਇ ਮੂਲੇ, ਐਸਾ ਨਾਮੁ ਅਮੁਲੁ ਕੀਮੇਲਿਆਂ ਦਾ।
ਗੋਝ ਰਖਿਆ ਜਾਣ ਕੇ ਸਤਿਗੁਰਾਂ ਨੇ, ਉੱਚ ਮਤਾ ਵੱਡ ਉੱਚ ਕਦਰੇਲਿਆਂ ਦਾ।
ਗੁਰ ਕਾ ਸ਼ਬਦ ਟਿਕੇ ਸਬਲ ਸੀਨਿਆਂ ਥੇ, ਜਿਨ੍ਹਾਂ ਸਬਲ ਬਲੁ ਝਾਲ ਝਲੇਲਿਆਂ ਦਾ।੧੧੭।

ਝਾਲ ਝਲਣੇ ਜੋਗੜੇ ਸੀਨਿਆਂ ਤੇ, ਟਿਕੇ ਨਾਮ ਥੇਵਾ ਨਗੀਨੇਲਿਆਂ ਦਾ।
ਪਰਖੇ ਪਰਖਿ ਗੁਰ ਪੰਨੜੇ ਪਾਇ ਲਏ, ਸੀਨਾ ਥੇਧਿਆ ਸੀਲ ਸਹਿਨੇਲਿਆਂ ਦਾ।
ਜਿਗਰੇ ਜਿਗਰ ਪਰੋਤੜਾ ਚਲਾ ਆਵੇ, ਰਤਨੁ ਹੀਰੜਾ ਹੀਰ ਬਿਧੇਲਿਆਂ ਦਾ।
ਗੁਰਮੁਖਿ ਹੀਰਿਆਂ, ਹੀਅਰੈ ਹੀਰੁ ਸੋਹੈ, ਤੁਹਫਾ ਤੋਸ਼ੜਾ ਲਾਇਕ ਵੰਤੇਲਿਆਂ ਦਾ। ੧੧੮।

ਤੋਸ਼ੇਖਾਨਿਆਂ ਲਾਇਕ ਹੈ, ਨਾਮੁ ਤੋਸ਼ਾ, ਤੋਸ਼ੇ ਖਾਨੀਆਂ ਤੋਸ਼ ਰਖੇਲਿਆਂ ਦਾ।
ਤੋਸ਼ ਕੋਸ਼ੀਇ ਵਿਰਲਿਆਂ ਗੁਰਮੁਖਾਂ ਨੇ, ਰਖਿ ਜਾਣਿਆਂ ਕੋਸ਼ ਦਾਤੇਲਿਆਂ ਦਾ।
ਪਿਉ ਦਾਦਿਆਂ ਦੀ ਦਾਤਿ ਸੋਇ ਸਾਂਭਣ, ਵੱਡਾ ਭਾਗ ਜਿਨ ਭਾਗਠੜੇਲਿਆਂ ਦਾ।
ਪਰਖ ਗਏ ਗੁਰ ਪੰਨੜੇ ਪਏ ਜੋਈ, ਤਿਨ੍ਹਾਂ ਮਿਲੇ ਨਿਧਾਨੁ ਨਿਧੇਲਿਆਂ ਦਾ। ੧੧੯।

ਨਿਧਾਂ ਨਿਧਿ ਸਿਰ ਸਿਧੀਆਂ ਸਿਧਿ ਸੋਈ, ਸਚਾ ਨਾਮ ਧਨ ਨਿਰਖ ਨਿਰਖੇਲਿਆਂ ਦਾ।
ਨਿਰਖ ਪਰਖ ਦਾ ਸੌਰੜਾ ਨਾਮ ਵਿਰਸਾ, ਸਉਦਾ ਨਾਹਿ ਬਾਜ਼ਾਰ ਬਕੇਲਿਆਂ ਦਾ।
ਆਇ ਕਢੇ ਬਾਜ਼ਾਰ ਬਜ਼ਾਰੀਆਂ ਨੇ, ਸੌਦਾ ਮਾਹਿ ਬਾਜ਼ਾਰ ਬਿਜ਼ਰੌਲਿਆਂ ਦਾ।
ਕੀਮਤਿ ਕਦਰ ਨ ਪਵੈ ਨ ਪਰਖ ਹੋਵੈ, ਵਥੁ ਅਮੁੱਲੁ ਕਦ੍ਰਿਸਟ ਪੁਰਖੇਲਿਆਂ ਦਾ। ੧੨੦।

ਜੌਹਰੀ ਪੁਰਖ ਕਦ੍ਰਿਸ਼ਟ ਨਦ੍ਰਿਸ਼ਟ ਵਿਰਲੇ ਜਿਨ੍ਹਾਂ ਢੱਜ ਸੁਚੱਜ ਪਰਖੇਲਿਆਂ ਦਾ।
ਬਾਝ ਪਾਰਖੂ ਲਾਲ ਨੂੰ ਕਉਣ ਪਰਖੇ, ਸੌਦਾ ਖਾਸ ਵਿਰਲੇ ਗਾਹਕੇਲਿਆਂ ਦਾ।
ਦ੍ਰਿਸ਼ਟ ਅਗੋਚਰਾ ਰਹੇ ਬੇਕਦਰਿਆਂ ਦੀ, ਲਾਲੁ ਜੌਹਰੀਆਂ ਕਦਰਦਾਨੇਲਿਆਂ ਦਾ।
ਮਿਲੇ ਗੋਝੁ ਗੱਫਾ ਕਰਮਵੰਤਿਆਂ ਨੂੰ, ਜਿਨ੍ਹਾਂ ਖਾਸ ਅਧਿਕਾਰ ਅਧਿਕੇਲਿਆਂ ਦਾ। ੧੨੧।

ਅਧਿਕ ਕਰਮੁ ਅਧਿਕਾਰ ਜਿਸ ਗੁਰਮੁਖੇ ਦਾ,ਮਿਲੇ ਮਰਮੁ ਤਿਸ ਸ੍ਰੇਸ਼ਟ ਧਰਮੇਲਿਆਂ ਦਾ।
ਸਗਲ ਧਰਮ ਤੇ ਕਰਮ ਮਹਿ ਨਾਮੁ ਉੱਤਮ, ਭਾਗੁ ਨਦ੍ਰਿਸ਼ਟ ਪੁਰਖੇਲਿਆਂ ਦਾ।
ਏਸ ਭਾਗ ਦੀ ਵੰਡ ਤਿਸ ਹਥਿ ਆਵੈ, ਲਹਿਣਾ ਜਿੱਸ ਧੁਰਿ ਲਿਖਤ ਲਹਿਣੇਲਿਆਂ ਦਾ।
ਜਣੇ ਖਣੇ ਨੂੰ ਮਿਲੇ ਨ ਨਾਮ ਫਾਂਦਾ, ਕੀ ਮਕ੍ਦੂਰ ਏਥੇ ਜਣਖਣੇਲਿਆਂ ਦਾ। ੧੨੨।

ਲੋਕੀ ਜਾਣਿਆ ਨਾਮ ਨੂੰ ਸਸਤ ਮੁੱਲਾ, ਜਿਨ੍ਹਾਂ ਭੇਦ ਨ ਗੂੜ੍ਹ ਮਰਮੇਲਿਆਂ ਦਾ।
ਮਹਿਰਮਰਾਜ਼ ਇਸ ਮਰਮ ਦੇ ਸਿੱਖ ਵਿਰਲੇ, ਵੱਡਾ ਜਿਗਰੁ ਗੰਭੀਰ ਜਿਗਰੇਲਿਆਂ ਦਾ।

ਤਿਨ੍ਹਾਂ ਜਰ ਲਿਆ ਅਜਰ ਪਦ ਜਿਗਰ ਵਿੱਚੇ, ਮੋਤੀ ਸਿੱਪ ਜੁੱਝਾ ਉਦਰ ਸਰੋਲਿਆਂ ਦਾ।
ਧਨ ਨਿਰਮੋਲਕਾ ਪਚੈ ਨ ਹੋਛਿਆਂ ਨੂੰ, ਓਹਨਾਂ ਚਜ ਨ ਕਜਿ ਰਖੋਲਿਆਂ ਦਾ। ੧੨੩।

ਚੜ੍ਹੇ ਹੱਥਿ ਹੀਰਾ ਜੇ ਕੁਚੱਜਿਆਂ ਦੇ, ਤਿਨ ਸ਼ਅਊਰ ਕੀ ਜੌਹਰ ਪਰਖੋਲਿਆਂ ਦਾ।
ਮਾਣਕੁ ਲਭਿਆ ਕੰਗਲੇ ਅੰਧਲੇ ਨੂੰ, ਤਿਸ ਉਦਮਾਦੁ ਘਰਿ ਘਰਿ ਵੇਚਣੋਲਿਆਂ ਦਾ।
ਅੰਮ੍ਰਿਤ ਨੂੰ ਵੇਚਦੇ ਦਾਮ ਸਸਤੇ, ਤੋੜਾ ਚਾਲੜਾ ਹੋਛ ਮਤੋਲਿਆਂ ਦਾ।
ਗੁਰਮੁਖਿ ਸੱਚਿਆਂ ਜੌਹਰੀ ਬੱਚਿਆਂ ਨੂੰ, ਹੈ ਸੁਚੱਜ ਸੱਚਾ ਧਨ ਸੰਚੋਲਿਆਂ ਦਾ। ੧੨੪।

ਰਲਿ ਮਿਲਿ ਖਾਂਵਦੇ ਸਰਚ ਕਰਾਂਵਦੇ ਭੀ, ਜਿਨ੍ਹਾਂ ਹੁਕਮੁ ਹੈ ਵੰਡੂ ਛਕੋਲਿਆ ਦਾ।
ਐਸੇ ਗੁਰਮੁਖਾਂ ਨੂੰ ਗੁਰਮੁਖਿ ਨਾਮ ਹੀਰਾ, ਗੁਰਾਂ ਬਖ਼ਸ਼ਿਆ ਮੁੱਲ ਅਮੋਲਿਆਂ ਦਾ।
ਐਸੇ ਗੁਰਮੁਖਾਂ ਨੂੰ ਗੁਰਮੁਖਿ ਨਾਮ ਸੌਦਾ, ਗੁਰਿ ਪਰਗਾਸਿਆ ਭੇਦ ਗੋਝੋਲਿਆਂ ਦਾ।

ਗੁਰਮੁਖਾਂ ਦੀ ਸੁਕ੍ਰਿਤ ਕਰਨੀ

ਗੁਰਮੁਖਿਸੋਇ ਜਿਸਆਪ ਪਰਕਾਸ਼ਬਖ਼ਸ਼ੇ,ਗੁਰਮੁਖਿਨਾਮ ਜਪੁਜਾਪੁ ਅਜਪੋਲਿਆਂਦਾ। ੧੨੫।

ਗੁਰਮੁਖਿ ਨਾਮ ਸਿਮਰੇ,ਗੁਰਮੁਖਿ ਸਿਖੁਸੋਈ,ਮਿਲਿਆ ਮੰਤ੍ਰ ਜਿਨ ਗੁਣਾਂ ਅਮੋਲਿਆਂ ਦਾ।
ਗੁਰਮੁਖਿ ਨਾਮੁ ਗੁਰਮੰਤੁ ਧਨਵੰਤਿਆਂ ਨੂੰ, ਵੱਡ ਖ਼ਿਤਾਬ ਮਿਲਿਆ ਗੁਰਮੁਖੋਲਿਆਂ ਦਾ।
ਗੁਰਮੁਖਿਸ਼ਬਦ ਸੁਰਤੇ ਸਾਸਗ੍ਰਾਸ ਗੁਰਮੁਖਿ,ਭਜਨ ਅਭਿਆਸ ਸਜਨ ਵਡਹੇਜੋਲਿਆਂ ਦਾ।
ਨਾਮ ਰਤੜੇ ਸਦ ਸ਼ਬਦ ਸੁਰਤਿ ਲੀਣੇ, ਵੱਡ ਮਹੱਤ ਗੁਰਮੁਖਿ ਰੰਗ ਰਤੋਲਿਆਂ ਦਾ। ੧੨੬।

ਮਾਇਆ ਮੋਹ ਦਾ ਲੇਸ ਨ ਗੁਰਮੁਖਾਂ ਨੂੰ, ਪਦੁ ਨਿਰਬਾਣੁ ਨਰ ਨਿਰਾਲਮੋਲਿਆਂ ਦਾ।
ਗੁਰਮੁਖਿ ਕੰਵਲ ਨਿਰਾਲਮੀ ਜਿਵ ਗ੍ਰਿਸਤੀ, ਮਾਇਆ ਵਾਸੁ ਅਲੇਪ ਗ੍ਰਿਸਤੋਲਿਆਂ ਦਾ।
ਸੁਰਤਿ ਨਾਮਿ ਪ੍ਰੋਤੀ ਸ਼ਬਦੁ ਨਾਦੁ ਸ੍ਰੋਤੀ, ਮਨੁ ਖੀਵਤ ਲਿਵ ਜੋਤਿ ਪ੍ਰੋਤੋਲਿਆਂ ਦਾ।
ਚਿੱਤੁ ਯਾਰ ਵੱਲੇ ਹਥ ਕਾਰ ਵਲੇ ਭੀ, ਵਿਹਾਰੁ ਸ਼ੁਭ ਪਰਮਾਰਥੋਲਿਆਂ ਦਾ। ੧੨੭।

ਗੁਰਮੁਖਿ ਹਥ ਸਕਥ ਗੁਰਕਾਰ ਅੰਦਰਿ ਲੱਥ ਪੱਥ ਨ ਧੰਧ ਧੰਧੋਲਿਆਂ ਦਾ।
ਕਰਨੇ ਕਾਜ ਪਰਮਾਰਥ ਪਰਤੁਆਰਥਾਂ ਦੇ, ਗੁਰਮੁਖਿ ਕਰਮੁ ਸੁਕ੍ਰਿਤ ਕਿਰਤੋਲਿਆਂ ਦਾ।
ਸੁਕ੍ਰਿਤ ਕ੍ਰਿਤ ਕਰਨੀ ਗੁਰਮਤਿ ਧਰਮਕੇਰੀ, ਗੁਰਮੁਖਿ ਧਰਮੁ ਵਿਹਾਰ ਸਚੋਲਿਆਂ ਦਾ।
ਸ਼ਬਦ-ਲੀਣ ਕੁਟੰਬ ਪਰਵਾਰਿ ਵਾਸਾ,ਚੇਤਨ ਗ੍ਰਿਸਤ ਗੁਰਮੁਖਿ ਸੁਜਾਗੋਲਿਆਂ ਦਾ। ੧੨੮।

ਗੁਰਮੁਖਿ ਜਾਗਦੇ ਗ੍ਰਿਸਤ ਉਦਾਸ ਜੋਤੀ, ਖਾਲਿਸ ਜੋਤੁ ਘਟਿ ਜੋਤਿ ਜਗੋਲਿਆਂ ਦਾ।
ਜੋਤਿ ਲੀਣ ਹੋ ਕੇ ਪਰਉਪਕਾਰ ਕਰਨਾ, ਖਾਲਿਸ ਧਰਮੁ ਸਿੰਘਾਂ ਖਾਲਸੋਲਿਆਂ ਦਾ।

ਜਾਗਤ ਜੋਤਿ ਜਪੈ ਘਟਿ ਮਹਿ ਤਬ ਖਾਲਸਾ ਤਾਹਿ ਨ ਖਾਲਸ ਜਾਨੈ ॥

ਜਾਗਤ ਜੋਤਿ ਪਰਜੁਆਲਸੋ, ਖਾਲਸੇ, ਸੋ, ਜੁਝਣਾ ਸੰਰੜਾ ਜੋਤੁ ਸਿੱਧੋਲਿਆਂ ਦਾ।
ਮੋਹ ਮਮਤ ਨਿਵਾਰਿ ਬਲਿਹਾਰ ਹੋਣਾ, ਰਾਜ-ਜੋਗੁ ਅਤੀਤ ਗ੍ਰਿਸਤੋਲਿਆਂ ਦਾ। ੧੨੯।

ਸੂਰਜ ਧਿਆਨ ਅਡੋਲ ਨਿਰੋਲ ਰਹਿਣਾ, ਕੰਵਲ ਫੁਲ ਪੰਕਜ ਅਲਿਪਤੋਲਿਆਂ ਦਾ।

ਗੁਰਮੁਖ ਸਿੰਘਾਂ ਦਾ ਰਾਜ ਜੋਗ

ਮਾਇਆ ਵਿਚਿ ਉਦਾਸ ਨਿਰਾਸ ਵਾਸਾ, ਗੁਰਮੁਖਿ ਜੋਗੀਆਂ ਵੈਰਾਗੀਓਲਿਆਂ ਦਾ।
ਸਦ ਸੁਗੰਧਤੀ ਭਾਉ ਸੁਭਾਵ ਠੰਢਾ, ਬਿਸੀਅਰ ਵੇੜ੍ਹਿਆ, ਮਲੀਆਗਰੋਲਿਆਂ ਦਾ।
ਬਿਪਤ ਕਾਲ ਅੰਦਰਿ ਭੀ ਅਨੰਦੁ ਹਿਰਦਾ ਹਰਖ ਸੋਗ ਅਤੀਤ ਬਿਰਤੋਲਿਆਂ ਦਾ।੧੩੦।

ਔਖੀ ਘੜੀ ਅੰਦਰ ਗੁਰਸਿੰਘਾਂ ਸੂਰਬੀਰਾਂ ਦੀ ਅਡੋਲ ਬਿਵਸਥਾ

ਸਖ਼ਤ ਭੀੜੀਆਂ ਵਖਤ ਦੁਸ਼ਵਾਰੀਆਂ ਦੇ ਡੋਲੇ ਚਿੱਤ ਨ ਬਿਰਤਿ-ਅਡੋਲਿਆਂ ਦਾ।
ਕੱਟੇ ਕਸ਼ਟ ਕਰਾਲ ਬਿਸਾਲ ਔਖੇ, ਹੱਲੇ ਧਿਆਨ ਨ ਗਿਆਨ ਦ੍ਰਿੜੋਲਿਆਂ ਦਾ।
ਦ੍ਰਿੜ੍ਹ ਗਿਆਨ ਗੁਰ ਭਗਤਿ ਨੀਸਾਨ ਸੰਗੀ, ਨਿਹਚਲੁ ਦਿਲੁ ਅਹਿੱਲ ਬਿਰਤੋਲਿਆਂ ਦਾ।
ਵੱਡ ਉਤਸ਼ਾਹ ਉਮਾਹ ਕੁਰਬਾਨੀਆਂ ਦੇ, ਸਾਨੀ ਕੌਣੁ ਜਾਨੀ ਸ਼ਹੀਦੋਲਿਆਂ ਦਾ।੧੩੧।

ਚੜ੍ਹਨ ਹੱਸ ਵਿਗੱਸ ਕੇ ਸੂਲੀਆਂ ਤੇ, ਮੱਥੇ ਵੱਟੁ ਘਬਰੰਟ ਨ ਪਰੇਮੋਲਿਆਂ ਦਾ।
ਜੀਵਨ ਮੁਕਤਿ ਹੋ ਜੀਵਤ ਮਰ ਚੁਕਿਆਂ ਨੂੰ, ਮਿਰਤਕ ਖ਼ੌਫ਼ ਹੈ ਮੌਤ-ਭਰਪੋਲਿਆਂ ਦਾ।
ਫਰਿ ਡਰਿ ਕੰਬਣੋ ਮੌਤ-ਸਹੰਮਿਆਂ ਨੂੰ, ਖਿਨੁ ਖਿਨੁ ਮਰਨ ਤ੍ਰੈ ਤ੍ਰਾਸ ਮਰਨੋਲਿਆਂ ਦਾ।
ਮਰਿ ਮਰਿ ਜੀਉ ਉਠੇ ਮਰ ਜੀਵਿਆਂ ਨੂੰ, ਮਰਨਾ ਖੇਲ ਹੈ ਅਨਦ ਬਿਨਦੋਲਿਆਂ ਦਾ।੧੩੨।

ਖਾਲਸ ਸਿੰਘ ਸ਼ਹੀਦਾਂ ਜ਼ਿੰਦਾ ਸ਼ਹੀਦੀ ਵਾਲੀ ਚੜ੍ਹਦੀ ਕਲਾ

ਮੌਜ ਮੌਤ ਦੇ ਅਨਦ ਬਿਨੋਦੀਆਂ ਨੂੰ, ਚੜ੍ਹਿਆ ਚਾਉ ਤਨ ਪ੍ਰਾਨ ਤਜੋਲਿਆਂ ਦਾ।
ਚੜ੍ਹਦੀ ਕਲਾ ਖੇਲਣ ਵਾਲਾ ਚਾਉ ਸੱਚਾ, "ਪ੍ਰੇਮ ਗਲੀ ਸਿਰ ਤਲੀ ਧਰਨੋਲਿਆਂ ਦਾ।
ਪ੍ਰਾਨ ਮਾਨ ਬਲਿਦਾਨ ਕਰਨੋਲਿਆਂ ਨੂੰ, ਸਹਿਲਾ ਖੇਲ ਹੈ ਜਾਨ ਜੋਖੋਲਿਆਂ ਦਾ।
ਜਿਨ੍ਹਾਂ ਜੀਂਵਦੇ ਜਾਨ ਕੁਰਬਾਨ ਕੀਤੀ, ਵਾਹੁ ਬਲਦਾਨੁ ਜ਼ਿੰਦਾ ਸ਼ਹੀਦੋਲਿਆਂ ਦਾ।੧੩੩।

ਸਦਾ ਸੀਸ ਤਲੀ ਉੱਤੇ ਟਿਕ ਰਹਿਆ, ਪ੍ਰੇਮ ਮਾਰਗੀਂ ਪੈਰ ਟਿਕੋਲਿਆਂ ਦਾ।
ਅੰਗਿ ਲਾਇ ਸ਼ਹਾਦਤੀ ਇਸ਼ਕ ਮਹਿੰਦੀ, ਟਿਕੇ ਪੈਰੁ ਨ ਲਹਿਰ ਚੜ੍ਹੋਲਿਆਂ ਦਾ।
ਚੜ੍ਹੀ ਲਹਿਰ ਅਗੰਮ ਦੀ ਗ਼ਾਜ਼ੀਆਂ ਨੂੰ, ਖ਼ੌਫ਼ ਵੱਡ ਨ ਠਹਿਰ ਠਰੋਲਿਆਂ ਦਾ।
ਖ਼ੂਨ ਜਿਗਰ ਮਹਿੰਦੀ ਲਾਈ ਆਸ਼ਕਾਂ ਨੇ, ਚੋਲਾ ਰਾਂਗ ਹੋਇਆ ਗ਼ਾਜ਼ੀਓਲਿਆਂ ਦਾ।੧੩੪।

ਗੁੱਝਾ ਲਧਮ ਲਾਲ ਮਥੇ ਹੀ ਪਰਗਟ ਥੀਆ

ਚੜ੍ਹੀਆਂ ਲਾਲੀਆਂ ਗ਼ਾਜ਼ੀ ਅਕਾਲੀਆਂ ਨੂੰ, ਦਗੇ ਭਾਲੁ ਜਲਾਲੁ ਜਲਵੋਲਿਆਂ ਦਾ।
ਮੱਥੇ ਲਾਲ ਟਿੱਕੇ ਇਸ਼ਕ ਲਾਲੀਆਂ ਦੇ, ਮੁਖੜਾ ਲਾਲ ਗੁਲਾਲ ਰੰਗੋਲਿਆਂ ਦਾ।
ਉਘਾ ਹੋ ਗਿਆ ਕੁੱਲ ਜਹਾਨ ਅੰਦਰਿ, ਇਸ਼ਕ ਚੋਲੜਾ ਮੁਸ਼ਕ ਝਕੋਲਿਆਂ ਦਾ।
ਬੁੱਕਲ ਵਿਚਿ ਭੀ ਭੂਰਿਆ ਨਾਹਿ ਛਪਿਆ, ਪ੍ਰੇਮ ਚੂਰਮਾ ਗੁਝੜੇ ਚੋਹਲਿਆਂ ਦਾ।੧੩੫।

ਚੋਹਲਾ ਗੁਪਤ ਭੁਗਤੋਲੜਾ ਭੂਰ ਕੇ ਭੀ, ਹੋਇਆ ਨੂਰ ਜ਼ਾਹਰ ਜ਼ਹੂਰੋਲਿਆਂ ਦਾ।
ਏਸ ਰੂੰਪ ਚੁਬੋਲੜੇ ਚੋਲੜੇ ਨੇ, ਰੰਗ ਖੇੜਿਆ ਰੰਗ ਰੰਗੋਲਿਆਂ ਦਾ।
ਪਰਗਟ ਹੋਇਆ ਆਣ ਨਿਦਾਨ ਮੱਥੇ, ਲਾਲੁ ਲੱਧੜਾ ਗੋਝ ਲਭਤੋਲਿਆਂ ਦਾ।
ਚੜ੍ਹਿਆ ਚੰਦ ਲੁਕਾਇਆ ਨਾਹਿ ਲੁੱਕੇ, ਕੀਚੇ ਕੋਟ ਉਪਾਉ ਲੁਕੋਲਿਆਂ ਦਾ।੧੩੬।

ਸਲਵਾ ਨੂਰ ਨ ਢੱਕਿਆਂ ਢੱਕ ਹੋਵੈ, ਕਰੀਏ, ਕੋਟ ਉੱਦਮ ਢਕਣੋਲਿਆਂ ਦਾ।
ਸਾਰਿ ਧਾਂਕ ਪਈ ਹੁਸਨ ਨੂਰੀਆਂ ਦੀ, ਕੋਟੂ ਉਸਾਰਿਆ ਕੋਟ ਬੁਰਕੋਲਿਆਂ ਦਾ।
ਰਹਿਤ ਸਿੱਧਰੀ ਪੱਧਰੀ ਬਾਹਰ ਗੁਦੜ ਬੁਰਕਾ ਪਹਿਨਿਆ ਇਹ ਲੋਕ ਓਹਲਿਆਂ ਦਾ।

ਮਿਹਰ ਮੁਹਬਤ ਆਸ਼ਕੀ ਇਸ਼ਕ ਮੁਸ਼ਕ ਨ ਛਪੈ ਛਪਾਇਆ

ਕਾਰੇ ਛਿਪਣ ਨਾ ਮਿਹਰ ਮੁਹੱਬਤਾਂ ਦੇ, ਸਾਰੇ ਜਸ ਖਿੰਡੇ ਸੂਰਮੇਲਿਆਂ ਦਾ। ੧੩੭।
ਇਸ਼ਕ ਮੁਸ਼ਕ ਛੁਪਾਇਆ ਛੁਪੇ ਨਾਹੀਂ ਛਾਦਨੁ ਛਾਦਿਆ ਸਦ ਛਾਦਨੋਲਿਆਂ ਦਾ।
ਆਫਤਾਬ ਨੂੰ ਸ਼ਬ ਕਦੋਂ ਤੀਕ ਕੱਜੇ, ਹੋਇਆ ਸ਼ਫਕ ਪਰਗਟ ਪਹਾਰੋਲਿਆਂ ਦਾ।
ਯਾਰ ਬੁਕਲੋਂ ਹੀ ਆਸ਼ਕਾਰ ਹੋਇਆ, ਲੱਖ ਯਤਨ ਕੀਤਾ ਘੁੰਗਟੋਲਿਆਂ ਦਾ।
ਡੁੱਬ ਮਾਰ ਸੁਹਾਗ ਨ ਰਹਿਣ ਗੁੱਝੇ, ਭੇਸ਼ਨ ਕੰਬਲੀ ਲਾਲ ਦਮਕੋਲਿਆਂ ਦਾ। ੧੩੮।
ਜਿੰਦ ਵਹੁਟੜੀ ਕੰਤੁ ਸੰਭਾਲ ਬੈਠੀ, ਡੁੱਬ ਮਾਰਿ ਜਿਸਮ ਕਪੜੋਲਿਆਂ ਦਾ।
ਪਾਟੇ ਚੀਰ ਗੁੱਦੜ ਬਾਹਰ ਡੁੱਬੜੀ ਦੇ, ਪਟੁ ਅੰਦਰੋ ਭਾਂਤ ਭਤੋਲਿਆਂ ਦਾ।
ਲਾਲ ਗੋਦੜੀ ਵਿਚ ਹੀ ਦਮਕ ਉੱਠਣ, ਸਭ ਸੀਂਗਾਰ ਬਿਰਥਾ ਭੂਸ਼ਨੋਲਿਆਂ ਦਾ।
ਵੇਖੋ ਗੋਦੜੀ ਭੀ ਨਾਲੇ ਦਮਕ ਉੱਠੀ, ਐਸਾ ਤੇਜੁ ਲਾਲਨ ਲਾਲੜੋਲਿਆਂ ਦਾ। ੧੩੯।

ਜਿਨਿ ਪਟ ਅੰਦਰਿ ਬਾਹਰ ਗੁਦੜ ਤੇ ਭਲੇ ਸੰਸਾਰ

ਸੁੱਚੇ ਮੋਤੀਆਂ ਦੀ ਸੁਤੇਸਿਧ ਸ਼ੋਭਾ, ਖੋਟਾ ਖੇਲੁ ਨੁਮਾਇਸ਼ ਵਿਖੋਲਿਆਂ ਦਾ।
ਸ਼ੁਹਰਤ ਨਾਮਵਰੀਆਂ ਦਾ ਨਮੂਦ ਨਾਹੀਂ, ਖ਼ਾਲਿਸ ਪ੍ਰੇਮ ਹੈ ਸਾਰ ਖਿਡੋਲਿਆਂ ਦਾ।

ਛੋਡਨ ਕੀ ਵਡਿਆਈ ਉਪਮਾ ਤੇ ਬੈਸੰਤਰ ਜਾਰਿ

ਪ੍ਰੇਮ ਪੁਤਲਿਆਂ ਪ੍ਰੇਮ ਪਲੀਤਿਆਂ ਨੂੰ, ਨਾ ਕੁਚੱਜ ਹੈ ਲੋਕ ਉਪਮੋਲਿਆਂ ਦਾ।
ਨਾ ਸੁਖਾਂਵਦਾ ਪ੍ਰੇਮ ਪਰਵਾਨਿਆਂ ਨੂੰ, ਕੂੜਾ ਪਾਜ ਦੁਨੀ ਉਸਤਤੋਲਿਆਂ ਦਾ। ੧੪੦।
ਖੱਜਲ ਹੋਵਣਾ ਖਾਤ੍ਰ ਮਸ਼ਹੂਰੀਆਂ ਦੀ, ਇਹ ਬਿਹਾਰੁ ਹੈ ਬਾਦ ਬਫੋਲਿਆਂ ਦਾ।
ਬਹਿ ਬਫਾਵਣਾ ਕੋਈ ਉਪਕਾਰ ਕਰਕੇ, ਹੈ ਆਚਾਰ ਹੋਛੇ ਮਤ ਸਰੋਲਿਆਂ ਦਾ।
ਆਪੇ ਆਪਿ ਵਡਿਆਵਣਾ ਆਪੁ ਤਾਈਂ, ਇਹ ਹੈ ਕੰਮ ਹੁਤ੍ਰਮ ਹੁਤ੍ਰੋਲਿਆਂ ਦਾ।
ਨਿਜ ਜਸ ਦਾ ਥੱਸੁ ਕੁ-ਰਸ ਜਿਸੇ, ਭਾਰਾ ਐਬ ਇਹ ਬੇਗੈਰਤੋਲਿਆਂ ਦਾ। ੧੪੧।

ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦ ਨਿਰਬਾਨਾ
ਪਦ ਨਿਰਬਾਨ ਦੇ ਪ੍ਰੇਮੀਆਂ ਨੂੰ ਉਸਤਤਿ ਨਿੰਦਾ ਦੋਹਾਂ ਬਿਬਰਜਤ ਅਉਗੁਣਾਂ ਤੋਂ ਸੁਤੇ ਨਫਰਤ

ਉਸਤਤਿ ਆਪਣੀ ਨਿੰਦਿਆ ਦੂਜਿਆਂ ਦੀ, ਭੈੜਾ ਭੁਸ ਸ੍ਵੈ-ਜਸ ਗ੍ਰ ਹਵੇਲਿਆਂ ਦਾ।
ਖਾਣੀ ਖੁਣਸ ਸੁਣਿ ਜਸੁ ਪਰਮਾਣਸਾ ਦੇ ਈਰਖਵਾਦ ਹੈ ਬਦ ਨੀਤੜੋਲਿਆਂ ਦਾ।
ਰਾਜ਼ੀ ਹੋਵਣਾ ਭੰਡ ਕੇ ਦੂਜਿਆਂ ਨੂੰ, ਖਾਸਾ ਬੁਰਾ ਬੁਰੀ ਫਿਤਰਤੋਲਿਆਂ ਦਾ।
ਕਰਨੀ ਭੰਡਣੀ ਪੁਰਸ਼ ਪਰਤਿਸ਼ਟਿਆਂ ਦੀ, ਹੈ ਬਦਖ਼ੁਲਕ ਬਦਖੋ ਬਦਾਂਖੋਲਿਆਂ ਦਾ। ੧੪੨।
ਸਭ ਤੋਂ ਬੁਰੀ ਨਿੰਦਾ ਸੰਤ ਗੁਰਮੁਖਾਂ ਦੀ, ਨਰਕਿ ਠੌਰ ਨਿੰਦਕ ਹੰਤਿਓਲਿਆਂ ਦਾ।
ਨਿੰਦ ਨਹਿ ਭਲੇਰੀ ਕਿਸੇ ਪੁਰਸ਼ ਕੇਰੀ, ਕਾਲਾ ਮੁੱਖ ਦਰਗਹਿ ਨਿੰਦਕੋਲਿਆਂ ਦਾ।

ਨਿੰਦ ਚਿੰਦ ਪਰਗਿੰਦ ਮਤਮੰਦ ਪਰਾਈ, ਗੰਦ ਪੰਧ ਸੜੰਦ ਮੁਗਧੇਲਿਆਂ ਦਾ।
ਅਪਜਸ ਹੋਰਨਾਂ ਆਪਣਾ ਜਸ ਲੋਚਣ, ਬੁਰ ਬਫਾਉ ਹੰਕਾਰ ਸੜੇਲਿਆਂ ਦਾ। ੧੪੩।

ਆਪਨ ਕੀਰਤੀ ਸੁਣਿ ਫੁਲਿ ਫੁਲਿ ਬਹਿਣਾ, ਮਿਉਣਾ ਖੱਲ ਨਾ ਮੂਸਬਫੇਲਿਆਂ ਦਾ।
ਕੁਲਹਾਂ ਦੇਣ ਬਉਰੇ ਲੈ ਲੈ ਬਣਨ ਹੋਰੇ, ਤ੍ਰਿਕੱਲ ਛੰਜੂ ਨਿਲੱਜ ਮੂਸੇਲਿਆਂ ਦਾ।
ਗੈਰਤਮੰਦ ਸੱਚੇ ਸਿਖ ਗੁਰਮੁਖਾਂ ਨੂੰ, ਨਾ ਸੁਖਾਏ ਸੁਜਸੁ ਨਿਜ ਗੁਣੇਲਿਆਂ ਦਾ।
ਸੋਭਾ ਆਪਣੀ ਤੇ ਪ੍ਰਾਈ ਨਿੰਦ ਸੁਣਨੋਂ, ਕੰਨ ਬੰਦ ਸੱਚੇ ਗੁਰਮੁਖੇਲਿਆਂ ਦਾ। ੧੪੪।

ਨਿਜ ਨਿੰਦਿਆ ਦਾ ਨਾ ਗੁਮੇਹ ਕੋਈ, ਨਾ ਸਨੇਹ ਗੁਣਾਂ ਅਪਣੇਲਿਆਂ ਦਾ।
ਪ੍ਰੀਤਮ ਗੁਣਾਂ ਦੇ ਸਚੜੇ ਪ੍ਰੇਮੀਆਂ ਨੂੰ, ਹੈ ਅਭਾਵ ਅਪਣੱਤ ਭਾਵੇਲਿਆਂ ਦਾ।
ਢਲ ਕੇ ਪ੍ਰੇਮ ਕੁਠਾਲੀਏਂ ਪ੍ਰੇਮੀਆਂ ਨੇ ਆਪਾ ਭਾਵ ਹੌਮਿਆਂ ਅਹੰਮੇਲਿਆਂ ਦਾ।
ਉਸਤਤਿ ਨਿੰਦਿਆ ਤੋਂ ਬੇਪਰਵਾਹ ਹੋਏ, ਉਲਸ਼ ਪਿਆਲੜਾ ਪੀ ਸ਼ਰਬਤੇਲਿਆਂ ਦਾ। ੧੪੫।

ਪ੍ਰੇਮ ਸ਼ਹੀਦੀਆਂ ਦੇ ਅਮਿਉ ਮਦਰਾਵਰੇ [illegible]

ਸ਼ਰਬਤ ਪ੍ਰੇਮ ਸ਼ਹੀਦੀਆਂ ਸ਼ੌਕ ਭਾਵੇ, ਸ਼ਹਿਦੋਂ ਮਿਠੜਾ ਸਰੂਰ ਸ਼ੌਕੇਲਿਆਂ ਦਾ।
ਨਿਰੇ ਸ਼ੌਕ ਦਾ ਸਰੂਰ ਸੁਆਦ ਦੇਂਦਾ, ਬਿਸਮ ਸੁਆਦ ਗਟਾਕ ਚਖੇਲਿਆਂ ਦਾ।
ਇੱਕੋ ਘੁੱਟ ਹੀ ਗੁੱਟ ਅਮੁੱਟ ਕਰਸੇ, ਅਮਲ ਅਤੁੱਟ ਹੈ ਅਮੀ ਮੈਓਲਿਆਂ ਦਾ।
ਜਿਨਿ ਸ਼ਹਾਦਤੀ ਅਮੀ ਸ਼ਰਾਬ ਪੀਤੀ, ਅਮਰ ਨਾਮੁ ਤਿਨ ਅਮਰ ਪਏਲਿਆਂ ਦਾ। ੧੪੬।

ਵਿਚਿ ਲੋਕ ਪਰਲੋਕ ਦੇ ਅਮਰ ਹੋਏ, ਪੀ ਕੇ ਜਾਮ ਗੁਲਫਾਮ ਮਦਰੇਲਿਆਂ ਦਾ।
ਮਾਨ ਅਪਮਾਨ ਦੋਹਾਂ ਤੋਂ ਅਤੀਤ ਰਹਿੰਦੇ, ਇੱਕੋ ਧਿਆਨ ਮੰਜ਼ਲ ਧੁਰ ਪੁਜੇਲਿਆਂ ਦਾ।
ਰੁਚੀ ਰੰਚ ਨਾਹੀ ਵੇਖੀ-ਲੀਡਰੀ ਦੀ, ਗਾਨਾਂ ਬੰਨ੍ਹ ਲਇਆ ਸ਼ਹੀਦੇਲਿਆਂ ਦਾ।
ਚੜ੍ਹੀ ਜੰਜ ਸ਼ਹੀਦੀਆਂ ਲੈਣ ਵਾਲੀ, ਢੋਲ ਵਜਿਆ ਵਿਆਹ ਦੁਲਹੇਲਿਆਂ ਦਾ। ੧੪੭।

ਚਿੰਦਾ ਸ਼ਹੀਦਾਂ ਦੀ ਇਸ਼ਕ ਪਿਰੰਮੜੀ ਰੰਗ (ਸ਼ਹੀਦੀ)

ਚੜ੍ਹੇ ਦੂਲੜੇ ਵਿਆਹੁਣ ਸ਼ਹੀਦੀਆਂ ਨੂੰ, ਰੰਗੁ ਮਾਣ ਲੈਣਾ ਜੰਗ ਹੋਲਿਆਂ ਦਾ।
ਹੋਲਾ ਖੇਡਣਾ ਜੰਗ ਗੁਲਾਲ ਵਾਲਾ, ਚੜ੍ਹਿਆ ਰੰਗੁ ਜਲਾਲ ਜਲੇਲਿਆਂ ਦਾ।
ਜਲਵੇ ਇਸ਼ਕ ਕਮਾਲ ਦੇ ਦੰਗ ਉੱਠੇ, ਝੱਲੇ ਕੌਣ ਜਮਾਲ ਜਮੇਲਿਆਂ ਦਾ।
ਜਾਮੇ ਲਾਲ ਰੰਗੀਚਕੇ ਗੱਚ ਹੋਏ, ਹੁਸਨ ਹੁੰਮਿ ਚੜ੍ਹਿਆ ਗਹਿਰਾਏਲਿਆਂ ਦਾ। ੧੪੮।

ਪਿਰ ਪਿਰੰਮੜੀ ਦੂਲਿਆਂ ਦੇ ਜਲਾਲ ਜਲਵੇ

ਗੂੜ੍ਹਾ ਗਹਿਰਾਚਾ ਰੰਗੁ ਚਲੂਲ ਚੜ੍ਹਿਆ, ਜੋਤਿ ਜੋਬਨੀ ਰੂਪ ਜੁਵਨੇਲਿਆਂ ਦਾ।
ਨੂਰ ਨੁੱਚੜੇ ਮੁੱਚੜੇ ਸੁਰਨ ਰੂਪੋਂ, ਹੋਇਆ ਰੰਗੁ ਜ਼ਮੁਰੱਦੀ ਚੋਲਿਆਂ ਦਾ।
ਸੋਹੇ ਚੋਲੜਾ ਲਾਲ ਤਨਿ ਲਾੜਿਆਂ ਦੇ ਮਨੁ ਮਲਿਆ ਕਾਨ੍ਹ ਕ੍ਰਿਸ਼ਨੇਲਿਆਂ ਦਾ।
ਏਨ੍ਹਾਂ ਲਾਲੀਆ ਜੋਤਿ ਜਲਾਲੀਆਂ ਦੀ, ਝੱਲੇ ਝਾਲ ਕੋ ਮਰਦ ਮਰਦੇਲਿਆਂ ਦਾ। ੧੪੯।

ਪਿਰਮ ਦੁਙਾਰੀ ਦੂਲਿਆਂ ਦਾ ਜੁਝਾਰ ਦੁਲਰਾਉ

ਲਸ਼ਕੇ ਬਿਜਲ ਕਟਾਰੜੇ ਦੂਲਿਆਂ ਦੇ, ਹੋਇਆ ਮੂਰਛਤ ਦਲੁ ਦੁਲਹਨੋਲਿਆਂ ਦਾ।
ਲਸ਼ਕਰ ਦੂਲਿਆਂ ਦੇ ਉਮਡਾਇ ਉੱਠੇ, ਮੱਚ ਗਿਆ ਤਰਥੱਲ ਤਰਥੋਲਿਆਂ ਦਾ।
ਉੜਦੂ ਉਠਿਆ ਕੰਬ ਗਈ ਧਰਤਿ ਸਾਰੀ, ਆਸਣ ਹਿਲ ਗਇਆ ਇੰਦਰੋਲਿਆਂ ਦਾ।
ਸੁਰਗੁ ਖੁਸਣੇ ਦਾ ਹੌਲ ਇੰਦਰੇ ਨੂੰ, ਦੂਲਿਹਾਂ ਤੁੱਛ ਬਛੇਲ ਸੁਰਗੋਲਿਆਂ ਦਾ। ੧੫੦।

ਥਾਂਙਾ ਸੁਰਗ ਦੀ ਮੂਲ ਨ ਦੂਲਿਆਂ ਨੂੰ, ਬਿਰਥਾ ਦਹਿਲਣਾ ਸੁਰਗ ਮੁਰੋਲਿਆਂ ਦਾ।
ਭ੍ਰਾ ਦੀ ਬਣ ਗਈ ਸੁਰਗ ਦੇ ਮੁਠਿਆਂ ਨੂੰ, ਸੁਆਦ ਬੁਰਾ ਚਸਕ ਸਿਰੜੋਲਿਆਂ ਦਾ।
ਹੰਡੀ ਚਸਕੜਾ ਸੁਰਗ ਦੇ ਸਿਰੜੀਆਂ ਨੂੰ, ਹਵਸ ਹਿੰਸ ਬੁਰਾ ਹਿਣ ਸੜੋਲਿਆਂ ਦਾ।
ਦੂਲਿਹਾਂ ਨਰਕੁ ਨਾ ਸੁਰਗ ਬਹਿਸ਼ਤ ਸੇਵਾ, ਸੱਚਾ ਪ੍ਰਿਮ ਸੁਆਉ ਪ੍ਰਿਮੋਲਿਆਂ ਦਾ। ੧੫੧।

ਪਿੜ ਪ੍ਰਿਮ ਦੀ ਸਿਰਧੜੀ ਖੇਲ ਵਾਲਾ, ਇੱਕੋ ਚਾਉ ਸੱਚਾ ਦੂਲੜੋਲਿਆਂ ਦਾ।
ਥਾਂਙਾ ਦੂਲੀਆਂ ਪ੍ਰੇਮ ਸ਼ਹੀਦੀਆਂ ਦੀ, ਇਹ ਦੁਲਰਾਉ ਦੂਲੇ ਸ਼ਹੀਦੋਲਿਆਂ ਦਾ।
ਵਰ ਲਿਆਵਣਾ ਦੂਲੀਆਂ ਦੁਲਹਣਾਂ ਨੂੰ, ਹੁਇ ਹਬੀਬ ਮਹਿਬੂਬ ਹੁੱਬੋਲਿਆਂ ਦਾ।
ਹੁੱਬਾਂ ਉੱਠ ਰਹੀਆਂ ਹਾਲ ਖੇਡਣੇ ਨੂੰ, ਲੱਥਾ ਖੇਤ ਆਸ਼ਕ ਮਾਸ਼ੂਕੋਲਿਆਂ ਦਾ। ੧੫੨।

ਇਸ਼ਕ ਮੰਜ਼ਲੀ ਲਾੜਿਆਂ ਦੀ ਜਲਵ ਜਲਾਲੀ ਸਿਰਧੜੀ ਖੇਡ

ਘੱਤਿ ਲਾੜੀਆਂ ਘੇਰ ਚੌਗਿਰਦ ਹੋਈਆਂ, ਲਾੜਾ ਵੇਖਣਾ ਇਸ਼ਕ ਜੰਜੋਲਿਆਂ ਦਾ।
ਇਸ਼ਕ ਜੰਜ ਲੱਥੀ ਰੰਗ ਭੂਮ ਅੰਦਰਿ, ਲਸ਼ਕੇ ਰੰਗ ਸੁਰੰਗ ਇਸ਼ਕੋਲਿਆਂ ਦਾ।
ਜੋਧੇ ਪ੍ਰੀਤ ਪ੍ਰਿਮ ਅਖਾੜਿਆਂ ਦੇ, ਜੁਧ ਖੇਡ ਪਿਰਮ ਖਿਡੋਲਿਆਂ ਦਾ।
ਇਸ਼ਕ ਮੰਜ਼ਲੀ ਕਦਮ ਬਰਦਾਰ ਪਹਿਲਾਂ, ਤਾਂ ਦਰ ਲਭਸੀ ਯਾਰ ਮੰਦ੍ਰੋਲਿਆਂ ਦਾ। ੧੫੩।

ਸਿਰ ਧਰਿ ਤਲੀ ਜਾਣਾ ਯਾਰ ਗਲੀਏਂ ਪਿਛੋਂ, ਛਤਰ ਤਲਿ ਸਿਰੁ ਦਰ ਪੁਜੋਲਿਆਂ ਦਾ।
ਮਰਿ ਮਰਿ ਪੁੱਜਣਾ ਜੁੱਝਣਾ ਮਾਰਿ ਮਨੂਆਂ, ਦਰ ਦੀਦਾਰ ਦਿਲਬਰ ਮਰਿ ਮਿਟਨੋਲਿਆਂ ਦਾ।
ਮਰਨਾ ਮਾਰਨਾ ਸਿੱਖਣੇ ਸਬਕੁ ਦੋਈ, ਪਰਮ ਤੱਤੁ ਗੁਰਮੱਤਿ ਧਰਮੋਲਿਆਂ ਦਾ।
ਮਰਨਾ ਮਮਤ ਨਿਵਾਰਿ ਹੰਕਾਰ ਤਜ ਕੇ, ਮਾਰਨੁ ਦੁਸ਼ਟ ਮਹਾਂ ਬਲਿ ਦੂਤੋਲਿਆਂ ਦਾ। ੧੫੪।

ਪ੍ਰੇਮ ਜੁਧ ਦਾ ਪਿਰਮ ਸੰਪੂਰਣਾ ਜੂਝਣੇ ਦਾਉ ਅਤੇ ਜੌਬ ਅਜ਼ੀਮੀ ਜੂਝਣ ਚਾਉ

ਪ੍ਰੇਮ ਪਰਾਇਣ ਦਿਲਦਾਰ ਦੇ ਹੋਇ ਰਹਿਣਾ, ਮਰਨੁ ਮੂਲੁ ਚਾਲਾ ਨਿਰਮਮਤੋਲਿਆਂ ਦਾ।
ਸ਼ਬਦ ਸੁਰਤਿ ਖੜਕਾਵਣਾ ਖੜਗ ਖੰਡਾ, ਮਾਰਨ ਮੂਲੁ ਸ਼ਸਤਰ ਸ਼ਸਤਰੋਲਿਆਂ ਦਾ।
ਪ੍ਰੇਮ ਰੰਗਿ ਰੰਗੇ ਜੰਗਿ ਜੁੱਟ ਰਹਿਣਾ, ਮਾਰਨੁ ਮਰਨੁ ਪਰਵਾਨ ਪ੍ਰੇਮੋਲਿਆਂ ਦਾ।
ਜੰਗ ਚਾਉ ਦੇ ਮੁਸ਼ਕ ਸੰਧੂਰਿਆਂ ਨੂੰ, ਗੂੜ੍ਹਾ ਅਮਲ ਚੜ੍ਹਿਆ ਅਗਮੋਲਿਆਂ ਦਾ। ੧੫੫।

ਕੋਈ ਜੌਬ ਅਜ਼ੀਮ ਦੀ ਲੋਰ ਉੱਠੀ, ਮੇਘ ਘੇਰਿਆ ਤੇਗ ਕੜਕੋਲਿਆਂ ਦਾ।
ਕੜਕੇ ਬਿਜਲੀ ਵਾਂਗ ਜੁਝਾਰ ਜੋਧੇ, ਖੰਡਾ ਖੜਕਿਆ ਜੰਗ ਜੁਧੋਲਿਆਂ ਦਾ।
ਸੀਸ ਬੰਨ੍ਹ ਸਿਹਰੇ ਸੁਰਖਰੂਈਆਂ ਦੇ, ਹੋਇਆ ਜੂਝਣਾ ਜੰਜ ਲਾੜੋਲਿਆਂ ਦਾ।
ਨਦਰ ਮਿਹਰ ਦੇ ਸਿਹਰੇ ਸੀਸ ਸੋਹਨਿ, ਸਿਹਰ ਜਾਹੋ ਜਲਾਲ ਸਿਹਰੋਲਿਆਂ ਦਾ। ੧੫੬।

ਪਿਰਮ ਸਜੀਦੀ ਜੰਗ ਲਾੜਿਆਂ ਦਾ ਸੀਸ ਸਸ਼ੋਭਤੀ ਸਿਹਰਿਆਂ ਦਾ ਸਿਹਰਵਿਲਖਣੀ ਸੁਹਾਉ

ਸਿਹਰ ਸ਼ਾਨ ਸ਼ੌਕਤ, ਸਿਹਰ ਤੇਜ ਸ਼ਕਤੀ, ਸਿਹਰ ਜਲਵੜਾ ਸਿਹਰ ਚਿਹਰੇਲਿਆਂ ਦਾ।
ਸਿਹਰ ਹੁਸਨ ਸਦ, ਸਿਹਰ ਸਵੇਰ ਵਾਲਾ, ਸਿਹਰ ਬਾਂਕਪਨ ਸਿਹਰ ਯੁਵਨੇਲਿਆਂ ਦਾ।
ਦਾਮਨ ਮਾਤ ਸਿਹਰ ਚਕਾਚੌਂਦ ਚਿਹਰੇ, ਸਿਹਰ ਚਮਕਣਾ ਤੇਜ ਚਮਕੇਲਿਆਂ ਦਾ।
ਚਿਹਰੇ ਤੇਜਸੀ ਜੋਤਿ ਜਲਵੀਸ਼ਰਾਂ ਦੇ, ਫਿੱਕਾ ਜ਼ਰਦ ਮੁਖ ਮਾਹੁ ਮਿਹਰੇਲਿਆਂ ਦਾ। ੧੫੭।

ਸਿਹਰ ਸਬਲ ਬਲ ਕੇਹਰੇ ਬਲ ਦਮਨਹਾਰਾ, ਸਿਹਰ ਦਬਦਬਾ ਸਿੰਘ ਬਬਰੇਲਿਆਂ ਦਾ।
ਕੋਈ ਗ਼ੈਬ ਅਗੰਮੜਾ ਸਿਹਰ ਜਾਦੂ, ਜੋਬਨ ਦੂਲਿਆਂ ਸਿਹਰ ਪਹਿਰੇਲਿਆਂ ਦਾ।
ਵੇਖਿ ਦੂਲੀਆਂ ਮੂਰਛਤ ਹੋਇ ਰਹੀਆਂ, ਸਿਹਰ ਦਰਸ ਹੈ ਸਿਹਰ ਸੀਸੇਲਿਆਂ ਦਾ।
ਸੀਸ ਸਿਹਰ ਸਸ਼ੋਭਤੀ ਲਾੜਿਆਂ ਨੂੰ, ਬਿਜੇ ਮੁਕਟ ਮਿਲਿਆ ਸ਼ੌਹਰੇਲਿਆਂ ਦਾ। ੧੫੮।

ਜਲਾਲ ਜਲਵੀ ਇਸ਼ਕ ਜੰਗ ਦਾ ਢੁਕਾਓ

ਸ਼ੌਹਰ ਕਲਸ ਕਲਗੀਸ਼ਰੀ ਮੁਕਟ ਵਾਲੇ, ਕਲਗਾ ਫ਼ਤਹ ਨੀਸਾਨ ਢੂਹੇਲਿਆਂ ਦਾ।
ਢੂਹੇ ਜਿਗਾ ਮਹਿ ਜੜਤ ਦੁਮਾਲਿਆਂ ਦੇ, ਪੇਚਾ ਜੋਤਿ ਜਿਗਾ ਜੜਤ ਚਕਰੇਲਿਆਂ ਦਾ।
ਸੋਹੇ ਖ਼ੂਬ ਸਿਰਬੰਦ ਜ਼ਰਪੋਸ਼ੀਆਂ ਦੇ, ਜਾਮਾ ਜਗਮਗੀ ਜ਼ਰਹ ਬਕਤ੍ਰੇਲਿਆਂ ਦਾ।
ਇਸ਼ਕ ਜੰਗ ਦਾ ਅੱਜ ਢੁਕਾਉ ਹੋਣਾ, ਸਾਜ਼ ਸਜਿਆ ਜੰਗ ਜੁਧੇਲਿਆਂ ਦਾ। ੧੫੯।
ਜੰਗ ਜਗਨ ਜੋਤੀਸ਼ ਮੁਕਤੀਸ਼ਰਾਂ ਦੀ, ਸੰਖ ਵੱਜਿਆ ਛਿੰਝ ਛਿੰਝੇਲਿਆਂ ਦਾ।

ਇਸ਼ਕ ਜੰਗ ਦੀ ਜੰਗ ਪਿਰੰਮੀ ਛਿੰਜ

ਅੱਜ ਛਿੰਝ ਪਈ ਇਸ਼ਕ ਜੰਗ ਵਾਲੀ, 'ਖਾੜਾ' ਰੰਚਿਆ ਪ੍ਰਿੰਮ ਦੰਗੇਲਿਆਂ ਦਾ।
ਲੋਂਦੇ ਫੇਰੀਆਂ ਲੱਥੜੇ ਮੱਲ ਦੰਗਲਿ, 'ਖਾੜਾ' ਰੱਚਿਆ ਪ੍ਰਿੰਮ ਦੰਗੇਲਿਆਂ ਦਾ।
ਵੱਜਣਿ ਭੇਰੀਆਂ ਟੰਮਕਾਂ ਤੂਰ ਤੁਰੀਆਂ, ਕਾਰੂ ਚਾਰੂ ਛਿੜਿਆ ਰਣ ਰਜ਼ਮੇਲਿਆਂ ਦਾ। ੧੬੦।

ਰਜ਼ਮ ਬਜ਼ਮੀ ਪ੍ਰੀਸ਼ਰਮ

ਰਜ਼ਮ ਬਜ਼ਮ ਵਾਲੀ ਮਹਿਫਲ ਗਰਮ.ਹੋਈ, ਵੱਡਾ ਜੋਸ਼ ਖਰੋਸ਼ ਜਰਸੇਲਿਆਂ ਦਾ।
ਗਹਿਮਾ ਗਹਿਮ ਨਾ ਸਹਿਮ ਮਹਿਮਾਉ ਕਿਤੇ, ਚਹਿ ਚਹਾਉ ਹਰਸ਼ੁ ਚਹਿਮਚੇਲਿਆਂ ਦਾ।
ਘਾਲ ਘਾਲਨਾ ਸੱਚ ਕਮਾਈਆਂ ਦੀ, ਪੌਰਖ ਧੰਨ ਉੱਦਮ ਉੱਦਮੇਲਿਆਂ ਦਾ।
ਪਰਉਪਕਾਰ ਪ੍ਰੀਸ਼ਰਮ ਸੁਧਰਮੁ ਸੇਵਾ, ਸੁਕ੍ਰਿਤ ਕਰਮੁ ਗੁਰ ਕਿਰਤ ਕਿਰਤੇਲਿਆਂ ਦਾ। ੧੬੧।
ਵੱਡ ਕਿਰਤੱਗਤਾ ਦੀ ਵੱਡੀ ਕਦਰ ਹੋਈ ਮੱਥੇ ਹੱਥ ਟਿਕਿਆ ਸਮਰਥੇਲਿਆਂ ਦਾ।

'ਗੁਰਬਾਪੀ ਦਿੱਤੀ ਕੰਡ ਸੋਊ' ਗੁਰੂ ਥਾਪਨਾ ਦੀ ਕਲਾ ਕ੍ਰਿਸ਼ਮੀ ਮਹਿਮਾ ਖਾਸ ਕਰੁ ਕਮਲ ਸੁਪਰਸ ਦੀ ਖਾਸ ਪਾਰਸ ਕਲਾ

ਗੁਰ ਸਮਰੱਥ ਨੇ ਥਾਪਨਾ ਕੰਡਿ ਦਿੱਤੀ ਕੀਟਾਂ ਗ਼ੋਅਮ ਹੋਇਆ ਗਜ਼ਿਵੇਲਿਆਂ ਦਾ।
ਹਸਤ ਖ਼ਾਸ ਸਪਰਸ ਦੀ ਖ਼ਾਸ ਮਹਿਮਾ ਸਫਲਾ ਕਾਜ ਗੁਰ ਥਾਪਿ ਥਪੀਓਲਿਆਂ ਦਾ।
ਹਸਤ ਕਮਲੀ ਰੁਮਾਲ ਭੀ ਕਲਾਧਾਰੀ, ਰੰਕਾਂ ਰਾਉ ਕੀਤਾ ਸਭਿ ਸ਼ਕਤੇਲਿਆਂ ਦਾ। ੧੬੨।

ਹਸਤ ਕਮਲ ਦੀ ਛਿਟੀ ਭੀ ਮੋਅਜਜ਼ਾਣੀ, ਖੁੱਲ੍ਹ ਗਇਆ ਕਪਾਟ ਮੂਕੇਲਿਆਂ ਦਾ।
ਮੂਕਾਂ ਮੂਲ ਗੀਤਾ ਸ਼ਾਸਤ੍ਰ ਅਰਥ ਕੀਤਾ, ਫੁਰਿਆ ਗਿਆਨ ਸਭ ਅਗਮ ਨਿਗਮੇਲਿਆਂ ਦਾ।
ਭੀ ਖਲ ਮੂਰਖਾਂ ਵਿਦਜਾ ਨਿਧਾਨੁ ਕੀਤਾ, ਹਸਤ ਕਮਲ ਕ੍ਰਿਸ਼ਮਾ ਕਾਸ਼ਟੇਲਿਆਂ ਦਾ।
ਮੇਟੇ ਲੇਖ ਕਰ ਕਮਲ ਦੀ ਲੇਖਣੀ ਨੇ, ਏਹ ਕਮਾਲ ਕਰੁ ਕਮਲ ਕਲਮੇਲਿਆਂ ਦਾ। ੧੬੩।

ਲਿਖਣਸਰੋ ਕਰ ਕਮਲ ਕ੍ਰਿਸ਼ਮੇ ਦੀ ਦਿਬ ਦ੍ਰਿਸ਼ਟੀ ਸਾਖਿਆਤੀ ਝਾਕੀ

ਹਸਤ ਕਮਲ ਸੁਪਰਸੀਆਂ ਪਾਕ ਕਲਮਾਂ, ਕਲਮੀ ਮੋਅਜਜ਼ਾ ਪਾਕ ਕਲਮੋਲਿਆਂ ਦਾ।
ਕਲਮਾਂ ਕਾਨਿਓਂ ਕਟਿ ਕਰੁ ਕਮਲ ਘੜੀਆਂ, ਕਉਤਕੁ ਸਾਜਿ ਅਲੇਖ ਲੇਖੋਲਿਆਂ ਦਾ।
ਲਿਖਣ ਲੇਖਣੀ ਕਾਨਿਉਂ ਨਾਉਂ ਹੋਇਆ, ਵੱਡ ਖਿਤਾਬ ਗੁਰ ਕਲਮ ਕੀਤੋਲਿਆਂ ਦਾ।
ਘੜਿ ਘੜਿ ਲਿੰਖਣਾ ਸਿੰਟੀਆਂ ਵਿਚਿ ਟੋਭੇ,ਟੋਭੇ ਪਰਮ ਪਦੁ ਲਿਖਣ ਸਰੋਲਿਆਂ ਦਾ। ੧੬੪।

ਲਿਖਣਿ ਸਰੀਏ ਲਿਖਾਰੀ ਮਸ਼ਹੂਰ ਹੋਏ, ਮਾਨੁ ਮਰਦਿਆ ਖ਼ੁਸ਼ ਨਵੀਸੋਲਿਆਂ ਦਾ।
ਵਡ ਵਿਦਵਾਨ ਨਾਮੀ ਇਸ ਗੁਰਧਾਮ ਧਾਮੀ,ਵਡ ਪਰਤਾਪੁ ਲਿਖਣ ਸਰ ਬਾਸੋਲਿਆਂ ਦਾ।
ਕਾਂਸ਼ੀ ਗੁਰੂ ਕੀ ਹੋਈ ਪਰਸਿੱਧ ਨਗਰੀ, ਜਿੱਥੇ ਵਾਸੜਾ ਲਿਖਣ ਸਰੀਓਲਿਆਂ ਦਾ।
ਮਹਾਂ ਮੂੜ੍ਹ ਭੀ ਹੋ ਗਏ ਤੱਤ ਵੇਤੇ, ਪਾਵਨ ਧਾਮੁ ਪੁਨੀਤ ਭੂਪੋਲਿਆਂ ਦਾ। ੧੬੫।

ਕਦੇ ਵਿੱਤੀ ਨ ਆਂਵਦੀ ਮਤਿ ਜਿਨ੍ਹਾਂ ਪੱਥਰ ਬੂੰਦ ਚੋਤਾ ਪੱਥਰੋਲਿਆਂ ਦਾ।
ਜੇ ਉਹ ਗੁਰੂ ਕੀ ਕਾਂਸ਼ੀਏ ਚਲਿ ਵੰਸਨਿ, ਲੱਗੇ ਜਾਗੁ ਉੱਤਮ ਖਮੀਰੋਲਿਆਂ ਦਾ।
ਹੋਵਨ ਉੱਚ ਲਿਖਾਰੀਏ ਕਲਾਧਾਰੀ, ਇਲਮੁਲ ਗ਼ੈਬ ਫੁਰੇ ਆਲਮੋਲਿਆਂ ਦਾ।
ਸਰਬ ਸ੍ਰੇਸ਼ਟ ਸਰਬੋਤਮੋ ਇਲਮ ਸੱਚਾ, ਇਲਮ ਪਾਵਨੀ ਪਰਮਾਰਥੋਲਿਆਂ ਦਾ। ੧੬੬।
ਸਾਰੇ ਜੌਹਰ ਕਰੁ ਕਮਲ ਦੀ ਲੇਖਣੀ ਦੇ, ਜਿਨਿ ਕਮਾਲ ਕੀਤਾ ਅਦਭੁਤੋਲਿਆਂ ਦਾ।

ਇਕ ਲਿਖਤ ਕਲਾ ਰਸਾਇਣੀ ਲਿਖਣ ਸਰੀਏ ਲਿਖਾਰੀ ਸੰਤ ਲੇਖਕ ਦੀ ਦਰਸ਼ਨ ਭੇਟ ਅਖੀਂ ਡਿਠੀ ਵਾਰਤਾ

ਅਸਾਂ ਡਿੱਠੇ ਲਿਖਾਰੀ ਗੁਰਬਾਣੀਆਂ ਦੇ, ਜਿਨ ਪੁਰਾਤਨੀ ਸਿਦਕ ਸਰਪੋਲਿਆਂ ਦਾ।
ਲਿਖਿਲਿਖਿ ਸੰਚੀਆਂ ਪਰਮਪਦੁ ਪਾਇਪੁੱਗੇ,ਪਾਰਸਧਿਆਨੁ ਅਭਿਆਸਲਿਖਤੋਲਿਆਂ ਦਾ।
ਲਿਖਿਲਿਖਿ ਸੰਚੀਆਂ ਸਹਿਜਸਮਾਧ ਲੱਗੀ,ਬਿਧਅਗਾਧ ਹੋਇਆ ਗੁਰਮਤੋਲਿਆਂਦਾ। ੧੬੭।
ਗੁਰਮਤਿ ਗਿਆਨੁ ਅਥਾਹੁ ਤਿਨ ਗੁਰਮੁਖਾਂ ਦਾ, ਸੂਧਾ ਸਰਲ ਸੁਭਾਉ ਨਿੰਮਰੋਲਿਆਂ ਦਾ।
ਅਲਖ ਲਖ ਕੇ ਫੇਰ ਲਖਾਵਣਾ ਨਾਂ, ਸੱਚਾ ਦ੍ਰਿਸ਼ਟ ਤਿਨ ਅਜਰ ਜਰੋਲਿਆਂ ਦਾ।
ਗੁੱਝੇ ਲਾਲ ਛਿਪੇ ਵਿਚਿ ਗੋਦੜੀ ਦੇ, ਕਿਸੇ ਮਰਮ ਨ ਲਾਲ ਅਮੋਲਿਆਂ ਦਾ।
ਸੁਤੇਸਿਧ ਤਿਨ ਸੰਗ ਮੂੰ ਭੇਟ ਹੋਈ, ਬਣਿਆ ਰੰਗੁ ਸਤਿਸੰਗਿ ਚਰਚੋਲਿਆਂ ਦਾ। ੧੬੮।
ਚਰਚਾ ਵਾਰਤਾਲਾਪ ਸਤਿਸੰਗ ਹੋਇਆ, ਚਮਤਕਾਰ ਮੇਲਾ ਕੁਦਰਤੋਲਿਆਂ ਦਾ।
ਗੁਰਮਤਿ ਗੋਸ਼ਟ ਅਨੰਦੀਏ ਲਾਭ ਹੋਏ, ਲਾਹਾ ਸੱਚ ਬੈਠਕ ਬੇਸਕੋਲਿਆਂ ਦਾ।
ਘੜੀ ਮਾਤ ਸਤਿਸੰਗ ਕਰਿ ਅਧਿਕ ਵਧਿਆ, ਪ੍ਰੇਮ ਪਰਸਪਰੀ ਪਰਮਾਰਥੋਲਿਆਂ ਦਾ।
ਸੁਤੇਸਿੱਧ ਤਿਨ ਚਰਨ ਮੈਂ ਪਰਸ ਬੈਠਾ, ਥਾਹ ਰਹਿਆ ਨ ਮੂੰ ਹੈਰਤੋਲਿਆਂ ਦਾ। ੧੬੯

ਵਿਲਖਣ ਕਲਾ ਦੀ ਚਰਿਤ੍ਰ ਕਥਾ

ਮੇਰੀ ਸਭ ਰੁਮਾਵਲੀ ਰੁਮਕ ਉੱਠੀ, ਰਹਿਆ ਹੋਸ਼ ਨ ਅੱਖ ਝਮਕੋਲਿਆਂ ਦਾ।
ਅੱਖ ਉਘੜੀ ਤਾਂ ਡਿੱਠਾ ਹੋਰ ਕਾਰਾ, ਸਾਰਾ ਛਾਰ ਲਥਾ ਮੂੰ ਖੁਰਕੋਲਿਆਂ ਦਾ।
ਡਿਠੇ ਢੱਠੜੇ ਮੈਂ ਤੜੇ ਖੁਰਕੋਲਿਆਂ ਤੇ, ਜਿਨਿ ਸਨਮਾਨ ਕੀਤਾ ਮੈਂ ਅਦਬੋਲਿਆਂ ਦਾ।
ਰਹੀ ਤਾਬ ਨ ਹਿੱਲਣੇ ਜੁੱਲਣੇ ਦੀ, ਐਸਾ ਜਕੜ ਜਾਦੂ ਪਾਰਸੋਲਿਆਂ ਦਾ। ੧।
ਬਦਨ ਬੁਤ ਸਮਾਨ ਨਿਢਾਲ ਹੋਇਆ, ਸਾਹੁ ਸਤ ਨ ਖੁਰੜ ਫੁੜਕੋਲਿਆਂ ਦਾ।

ਸੁਤੇ ਨਿਕਲੀਆਂ ਮੇਰੀਆਂ ਪ੍ਰੇਮ ਲੋਰਾਂ, ਵੇਖਿ ਸਿਥਲ ਬਲ ਸੀਰ ਬਕਤੇਲਿਆਂ ਦਾ।
ਨਿਜ ਵਜੂਦ ਦੀ ਸੁੱਧ ਨ ਸੁਝ ਕਾਈ ਨ ਉਸਾਣ ਨਿਜ ਜਾਨ ਪ੍ਰਾਣੇਲਿਆਂ ਦਾ।
ਭੁਬਾਂ ਮਾਰ ਭਿੜਿਆਵਿਕੇ ਬਿਨੇ ਕੀਤੀ, ਪਾਇਆ ਵਾਸਤਾ ਗੁਰ ਗੰਭੀਰੇਲਿਆਂ ਦਾ। ੧੭੧।
ਗੁਰੂ ਵਾਸਤੇ ਦਾਸ ਤੇ ਮਿਹਰ ਹੋਵੇ, ਵੇਖ ਹੱਤੀਵੇ ਮਤਿ ਹੀਣੇਲਿਆਂ ਦਾ।
ਸੁਣ ਕੇ ਵਾਸਤਾ ਗੁਰੂ ਦਾ ਉੱਠ ਬੈਠੇ. ਭਿੰਨਾ ਕਮਲ ਮੁਖ ਜਲ ਨੇਤ੍ਰੇਲਿਆਂ ਦਾ।
ਖੁਰਕੇ ਭਿਜ ਮੇਰੇ ਤਰਾਰੇਜ਼ ਹੋ ਗਏ, ਕਰਿ ਇਸ਼ਨਾਨ ਵੈਰਾਗ ਉਦਕੇਲਿਆਂ ਦਾ।
ਮੇਰੇ ਵਿਚਿ ਕਲੇਜੜੇ ਸਾਂਗ ਫਿਰਿ ਗਈ, ਚੜ੍ਹਿਆ ਮਗਜ਼ਿ ਝਰਨਾਟ ਹੋਘੇਲਿਆਂ ਦਾ। ੧੭੨।
ਸਾਵਧਾਨ ਹੋਇ ਪੁਛਿਆ ਗੁਰਮੁਖੇ ਤੋਂ, ਕਾਰਨ ਮੂਲ ਇਸ ਪਦ ਪ੍ਰਾਪਤੇਲਿਆਂ ਦਾ।
ਤਿਨਾਂ ਦਸਿਆ ਨਿਮਰੀ ਭੂਤ ਹੋ ਕੇ, ਸਭ ਪਰਤਾਪੁ ਗੁਰ ਵਰ ਲਿੱਖਣੇਲਿਆਂ ਦਾ।
ਬਖ਼ਸ਼ੀ ਦਾਤ ਵੱਡੀ ਕਰਾਮਾਤ ਵਾਲੀ, ਵਰ ਵਡਾਣ ਏਹ ਕਲਮ ਸ਼ਕਤੇਲਿਆਂ ਦਾ।
ਲਿਖਣ ਕਲਾ ਦੀ ਕਥਾ ਵਿਸਥਾਰ ਸੁਣਕੇ, ਪੁਰਵਾ ਹੋਰ ਵੱਡਾ ਮੂੰ ਸਿਦਕੇਲਿਆਂ ਦਾ। ੧੭੩।
ਸਤਿਗੁਰ ਆਖਿਆ ਧੰਨ ਲਿਖਾਰੀਆਂ ਨੂੰ, ਅੰਮ੍ਰਿਤ ਲਿਖਤ ਫਲੁਗੁਣ ਅੰਮ੍ਰਿਤੇਲਿਆਂ ਦਾ।
ਬਾਣੀ ਲਿਖਤ ਮਹਿਮਾ ਧੰਨ ਧੰਨ ਗਾਈ ਨਦਰੀ ਨਦਰ ਵਰੁ ਗੁਰ ਸਤਿਗੁਰੇਲਿਆਂ ਦਾ।
ਧੰਨ ਲੇਖਣੀ ਬਾਣੀਆਂ ਲਿਖਣਹਾਰੀ ਲਿਖਣਾ ਧੰਨ ਧੰਨਾ ਲਿਖਣੇਲਿਆਂ ਦਾ।
ਆਪੇ ਕਲਮ ਕਾਗਦ ਆਪੇ ਮਸ ਬੁਧਤਾ ਉੱਪਰ ਲੇਖ ਭੀ ਆਪ ਆਪੇਲਿਆਂ ਦਾ। ੧੭੪।
ਏਕੋ ਏਕ ਵਰਤੇ ਆਪੇ ਆਪੁ ਸਚਾ ਨਾਮੀ ਨਾਮ ਅਭੇਦ ਤਤੇਲਿਆਂ ਦਾ।
ਜਿਸ ਮੱਸ ਸੇਤੀ ਲਿਖੀ ਜਾਇ ਬਾਣੀ, ਧੰਨ ਜਸ ਗਾਇਆ ਤਿਨ ਮਸੇਲਿਆਂ ਦਾ।
ਜਿਸ ਭਾਂਡੜੇ ਇਹ ਮਸ ਭਰੀ ਜਾਵੇ ਗਾਇਆ ਜਸੁ ਤਿਨੁ ਬੁਧਤੇਲਿਆਂ ਦਾ।
ਜੇਈ ਲੇਖਣੀ ਬਾਣੀਆਂ ਲਿਖਣਹਾਰੀ ਅਤਿ ਅਪਾਰ ਜਸੁ ਤਿਨ ਲਿਖਣੇਲਿਆਂ ਦਾ। ੧੭੫।
ਲਿਖਿਆ ਨਾਮੁ ਸੱਚਾ ਜਿਨਿ ਲਿਖਾਰੀਆਂ ਨੇ, ਅਪਰ ਅਪਾਰ ਜਸੁ ਵਡਭਾਗੀਓਲਿਆਂ ਦਾ।
ਵੱਡੇ ਭਾਗ ਵਾਲੇ ਧੰਨ ਜਨ ਸੇਈ, ਜਿਨਾਂ ਸਿਦਕੁ ਵਰੁ ਲਿਖਤ ਪਦੇਲਿਆਂ ਦਾ।
ਬੇੜੇ ਪਾਰ ਸਦੀਵ ਗੁਰ ਸਿਦਕੀਆਂ ਦੇ, ਜਿਨ੍ਹਾਂ ਸੱਚ ਨਿਜਰਾ ਗੁਰ ਵਟੋਲਿਆਂ ਦਾ।
ਸ਼ੋਕ ਸਹਿਸ ਸਿਆਣਪੀ ਚਾਤਰਾਂ ਤੇ, ਕੀਤਾ ਚੋਭ ਧਨੁ ਗੁਰ ਨਿਸਰੇਲਿਆਂ ਦਾ। ੧੭੬।
ਰਚਨਾ ਛਡਿ ਦਿੱਤੀ ਲਿਖਤ ਬਾਣੀਆਂ ਦੀ, ਨਵਾਂ ਰਾਹੁ ਫੜਿਆ ਫ਼ੈਸ਼ਨੇਲਿਆਂ ਦਾ।
ਲਿਖਤ ਮਹਤਤਾ ਰੁਤਨ ਦੇ ਕਾਰਨ
ਛਾਪੇ ਖ਼ਾਨਿਆਂ ਦੀ ਭੈੜੀ ਰੀਤ ਚੱਲੀ ਭੈੜਾ ਚਾਲੜਾ ਵੰਮ ਖਟੇਲਿਆਂ ਦਾ।
ਮਾੜੀ ਨੀਤ ਦੇ ਟਕੇ ਬਟੋਰੂਆਂ ਨੇ. ਉੱਲੂ ਸਿਧ ਕੀਤਾ ਨਿਜ ਹਿਰਸੇਲਿਆਂ ਦਾ।
ਹਿਰਸੀਮਾਣੂੰਆਂ ਮਾਇਆ ਤ੍ਰਿਸ਼ਨਾਲੂਆਂ ਨੇ, ਕੀਤਾ ਗਰਮ ਬਾਜ਼ਾਰ ਤ੍ਰਿਸਨੇਲਿਆਂ ਦਾ। ੧੭੭।
ਤ੍ਰਿਸ਼ਨਾ ਧਾਰੀਆਂ ਹਵਸ ਹਿਰਸਾਰੀਆਂ ਨੇ, ਫੜਿਆ ਕਰਮ ਟਕੇ ਬਟੋਰੇਲਿਆਂ ਦਾ।
ਟਕੇ ਵਟੂਆਂ ਨਫੇ ਨਖੱਟੂਆਂ ਨੇ, ਲਾਹਾ ਛੱਡਿਆ ਸੌਦ ਨਫੇਲਿਆਂ ਦਾ।
ਮਾਇਆ ਰੂਪ ਸੁਦਾਇ ਸਹੇੜ ਲਇਆ, ਖੋਇਆ ਲਾਭ ਸੱਚੇ ਸਉਦੜੇਲਿਆਂ ਦਾ।
ਗੱਲ ਰਹਿ ਖਲੋਤੀ ਸੱਚੇ ਸੌਦਿਆਂ ਦੀ, ਮਰਜ਼ ਵਧ ਗਇਆ ਲੋਭ ਲਲਚੇਲਿਆਂ ਦਾ। ੧੭੮।
ਜ਼ਰ ਲਲਚੇਰੂਆਂ ਲੋਭ ਲਬੇੜੂਆਂ ਨੂੰ, ਭੈੜਾ ਭੂਸ ਆਇਆ ਲੰਪਟੇਲਿਆਂ ਦਾ।
ਲੰਪਟਾਰੀਆਂ ਲਿਖਤ ਬਾਜ਼ਾਰੀਆਂ ਨੇ, ਧੰਦਾ ਵਣਜਿਆ ਵਣਜੁ ਕਰੇਲਿਆਂ ਦਾ।

ਸੱਚ ਛਡ ਕੇ ਕੱਚ ਵਿਹਾਜ ਲਇਆ, ਮੱਤ ਮਰ ਗਿਆ ਪਰਖ ਪਰਖੋਲਿਆਂ ਦਾ।
ਹਥੋਂ ਗਈ ਪੂੰਜੀ ਪਰਮਾਰਥਾਂ ਦੀ, ਵੱਜੇ ਛੁਣਛੁਣਾ ਅਪ ਸੁਆਰਥੋਲਿਆਂ ਦਾ। ੧੭੯।
ਹਾਇ ਲਿਖਤ ਮਹੱਤਤਾ ਰੋੜ੍ਹ ਦਿੱਤੀ, ਸਿਦਕ ਤੋੜ ਕੇ ਤੱਤ ਵਣਜੋਲਿਆਂ ਦਾ।
ਤੱਤ ਸੱਤ ਸਉਦਾ ਕੋਈ ਵਣਜਦਾ ਨਾ, ਹੋਇਆ ਵਣਜੁ ਪਰਧਾਨੁ ਦਮੜੋਲਿਆਂ ਦਾ।
ਸੱਚਾ ਸਿਦਕ ਭਰੋਸੜਾ ਭੁਰੱਰ ਹੋਇਆ, ਛੋਛਾ ਰਹਿ ਗਇਆ ਸਿਰੜ ਛਛੋਲਿਆਂ ਦਾ।
ਮਾਇਆ ਮਮਤ ਮੁਥਾਜੀਏ ਸਿਰੜੀਆਂ ਨੇ, ਖੋਇਆ ਰਤਨ ਅਮੋਲ ਕੀਮੋਲਿਆਂ ਦਾ। ੧੮੦।

**ਗੁਰਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਨਮਾਨ ਘਟਣਾ**

ਲਿਖਤੀ ਰਤਨ ਦੀ ਪ੍ਰੀਤ ਪਰਤੀਤ ਉੱਡੀ, ਸਰਧਾ ਭਾਵ ਉੱਡਾ ਗੁਰ ਵਾਕੋਲਿਆਂ ਦਾ।
ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਨਮਾਨ ਉੱਡੇ, ਅਦਬ ਉੱਡਿਆ ਇਸ਼ਟ ਇਸ਼ਟੋਲਿਆਂ ਦਾ।
ਇਸ਼ਟਾਂ ਇਸ਼ਟ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ, ਹੋਇਆ ਸੌਦੜਾ ਦੰਮ ਥਿਕੋਲਿਆਂ ਦਾ।
ਭਾਉ ਭਾਵਣੀ ਸੰਦੜੀ ਗੱਲ ਥੱਕੀ, ਜੁੱਗ ਉਲਟਿਆ ਸਿਦਕ-ਵੰਤੋਲਿਆਂ ਦਾ। ੧੮੧।

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਬੇਅਦਬੀ**

ਕੁਫਰ ਗਰਦੀਆ ਦਾ ਜੁਗ ਫਿਰਨ ਲੱਗਾ, ਫਿਰਿਆ ਮਗਜ਼ ਸਿਖਾ ਸਰਧੜੋਲਿਆਂ ਦਾ।
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜਤੋੜੀ, ਘੋਰ ਅਪਰਾਧ ਕੀਤਾ ਬੇਅਦਬੋਲਿਆਂ ਦਾ।
ਬੀੜ ਤੋੜਿ ਬਾਣੀ ਅਦਲ ਬਦਲ ਕੀਤੀ, ਘੋਰ ਅਨ੍ਹੇਰੁ ਜੁਗੁ ਨ੍ਹੇਰ ਗਰਦੋਲਿਆਂ ਦਾ।
ਸ੍ਰੀ ਗੁਰੂ ਬੀੜ ਵਿਚੋਂ ਬਾਣੀ ਕੱਢਣੇ ਦਾ, ਹੀਆ ਪਇਆ ਕਿਵੇਂ ਮਨਮੁਖੋਲਿਆਂ ਦਾ। ੧੮੨।

**ਗੁਰਬਾਣੀ ਅਦਬ ਸਨਮਾਨ ਦੇ ਸਚੇ ਪੂਰਨੇ**

ਸ੍ਰੀ ਗੁਰੂ ਅਰਜਨ ਸਾਹਿਬ ਦੇਹ ਤਿਆਗੀ ਸਾਕਾ ਵਰਤਿਆ ਬਿਕਟ ਕਸ਼ਟੋਲਿਆਂ ਦਾ।
ਅੱਖਰ ਇੱਕ ਭੀ ਬਦਲ ਕੇ ਕੱਢਿਆ ਨਾਂ, ਕੀਤਾ ਅਦਬ ਬਾਣੀ ਅੱਖਰੋਲਿਆਂ ਦਾ।
ਸ੍ਰੀ ਗੁਰੂ ਗ੍ਰੰਥ ਦੀ ਦੇਹ ਦੇ ਅੰਗ ਅੱਖਰ, ਕੀਤਾ ਭੰਗ ਨ ਅੰਗ ਦੇਹੋਲਿਆਂ ਦਾ।
ਨਿਜ ਦੇਹ ਦੇ ਅੰਗ ਸਰਬੰਗ ਹਵਨੇ, ਭਾਣਾ ਮੰਨਿ ਸਚੇ ਭਾਵਨੋਲਿਆਂ ਦਾ। ੧੮੩।

**ਸਤਿਗੁਰਾਂ ਨੇ ਗੁਰਬਾਣੀ ਦੇ ਅਦਬ ਸਨਮਾਨ ਅਤੇ ਸਿਦਕ ਦਾ ਸਚਾ ਪੂਰਣਾ ਬੰਨ੍ਹਿਆ**

ਪਾਏ ਪੂਰਨੇ ਸੱਚੀਆਂ ਭਉਣੀਆਂ ਦੇ, ਬਣਿ ਨਮੂਨੜਾ ਖ਼ਾਸ ਸਿਦਕੋਲਿਆਂ ਦਾ।
ਸਤਿਗੁਰੁ ਸਿਦਕ ਮੁਜੱਸਮੀ ਆਪ ਹੋਏ, ਸਿਖਾਂ ਸਬਕ ਸਿਖਾਇਆ ਸਿਦਕੋਲਿਆਂ ਦਾ।
ਦਿੱਤੀ ਸਿਖਿਆ ਖ਼ਾਸ ਨਜ਼ੀਰ ਬਣ ਕੇ, ਖੁੱਲ੍ਹਾ ਸਿਦਕ ਮਕਤਬ ਨਜ਼ੀਰੋਲਿਆਂ ਦਾ।
ਸਿਦਕ ਮਕਤਬੀ ਕਿਤੇ ਨਜ਼ੀਰ ਨਾਹੀਂ, ਖ਼ਾਸ ਸਿਦਕ ਮਕਤਬ ਗੁਲ ਘੋਲਿਆਂ ਦਾ। ੧੮੪।
ਏਸ ਸਿਦਕ ਦਾ ਅੱਜ ਏਹ ਹਾਲ ਹੋਇਆ, ਧ੍ਰਿਗ ਧ੍ਰਿਗ ਕਰਤਬ ਮਨਮੁਖੋਲਿਆਂ ਦਾ।

**ਬਾਣੀ ਅਦਬ ਦੇ ਸਬਕ ਸਤਿਗੁਰਾਂ ਨੇ ਆਪ ਸਿਖਾਏ**

ਸਿਦਕ ਅਦਬ ਦੇ ਸਬਕ ਅਨੇਕ ਦਿੱਤੇ ਬਾਣੀ ਅਦਬ ਹੈ ਸਬਕ ਸਬਕੋਲਿਆਂ ਦਾ।
ਸਬਕਾਂ ਸ੍ਰੇਸ਼ਟ ਸਿਰ ਸਬਕ ਹੈ, ਅਦਬ ਬਾਣੀ, ਅਦਬ ਖ਼ਾਸ ਨਜ਼ੀਰ ਟਕਸੋਲਿਆਂ ਦਾ।
ਸਤਿਗੁਰ ਅਦਬ ਨਜ਼ੀਰ ਦੇ ਆਪ ਸੰਚੇ, ਸਿੱਕਾ ਅਦਬ ਢਲਿਆ ਗੁਰ ਸੰਚੋਲਿਆਂ ਦਾ। ੧੮੫।

**ਸ੍ਰੀ ਗੁਰੂ ਬਾਣੀ ਲਿਖਤੀ ਪ੍ਰਾਰੰਭ ਪੂਰਨਾ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪਾਇਆ**

ਸ੍ਰੀ ਗੁਰੂ ਦੇਵ ਅੰਗਦ ਸਾਹਿਬ ਸਤਿਗੁਰੂ ਨੇ ਕੰਮ ਅਰੰਭਿਆ ਬਾਣੀ ਸੰਚੋਲਿਆਂ ਦਾ।
ਸਹਿਤ ਅਦਬ ਲਿਖਵਾਇਕੇ ਸੰਚਿ ਬਾਣੀ, ਰਾਹੁ ਤੋਰਿਆ ਅਦਬ ਲਿਖਤੋਲਿਆਂ ਦਾ।
ਅੱਖਰ ਗੁਰਮੁਖੀ ਰਚੇ ਨਮਿਤ ਬਾਣੀ, ਮੁੱਢ ਅਰੰਭਿਆ ਲਿਖਤ ਰਚਤੋਲਿਆਂ ਦਾ।
ਗੁਰ ਮੁਖਾਰਬਿੰਦੋਂ ਉਚਰੇ ਨਾਮ ਹੋਇਆ, ਅੱਖਰ ਗੁਰਮੁਖੀ ਗੁਰੂ ਰਚਨੋਲਿਆਂ ਦਾ। ੧੮੬।
ਅੱਖਰ ਗੁਰਾਂ ਰਚੇ ਬਾਣੀ ਗੁਰਾਂ ਉਚਰੀ, ਬੱਝਾ ਬਾਨ੍ਹਣੂ ਭਵ ਬੋਹਿਥੋਲਿਆਂ ਦਾ।
ਇਸ ਬਿਧਿ ਅਦਬ ਸੇਤੀ ਬਾਣੀ ਸੰਚੀਆਂ ਦਾ, ਬੇੜਾ ਤਯਾਰ ਕੀਤਾ ਭਵਤ੍ਰੋਲਿਆਂ ਦਾ।

ਸ੍ਰੀ ਗੁਰੂ ਤੀਜੀ ਚੌਥੀ ਪਾਤਸ਼ਾਹੀ ਵਲੋਂ ਗੁਰਬਾਣੀ ਦੀਆਂ ਸੈਂਚੀਆਂ ਦੇ ਜਨ ਦਾ ਅਦਬ ਸਨਮਾਨ ਪੂਰਨਾ

ਤੀਜੀ ਚੌਥੀ ਗੁਰੂ ਪਾਦਸ਼ਾਹੀਆਂ ਨੇ ਭੀ, ਪਰਮਾਨਿਆਂ ਭਾਉ ਵਡ ਗੁਰੋਲਿਆਂ ਦਾ।
ਗੁਰੂ ਬਾਣੀ ਦੀ ਸੈਂਚੀਆਂ ਪੂਜ ਨਿਸਦਿਨ, ਆਪ ਸੰਭਿਆ ਕਾਜ ਕਾਜੋਲਿਆਂ ਦਾ। ੧੮੭।
ਅਦਬ ਪੂੰਜ ਗੁਰ ਪੰਜਵੀਂ ਪਾਦਸ਼ਾਹੀ, ਵੱਡਾ ਸਾਂਗ ਵਡ ਅਦਬ ਚਲਤੋਲਿਆਂ ਦਾ।
ਕਰਿ ਵਰਤਾਇਆ ਸਬਕ ਸਿਖਾਵਣੇ ਨੂੰ, ਸਬਕੁ ਨਾਟੁ ਅਦੁਤਿ ਨਾਟਕੋਲਿਆਂ ਦਾ।
ਅਦਬ ਚਲਤ ਚਰਿੱਤ੍ਰ ਭੰਡਾਰ ਸਤਿਗੁਰੁ, ਵੇਆ ਵੇਇਆ ਅਦਬ ਵੇਅਰੋਲਿਆਂ ਦਾ।
ਨੰਗੇ ਪੈਰ ਚੱਲੇ ਰਾਮਦਾਸ ਪੁਰ ਤੋਂ, ਸੋਹਣਾ ਕਾਜ ਵੇਆ ਵੋਅਣੋਲਿਆਂ ਦਾ। ੧੮੮।

ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਗੁਰਬਾਣੀ ਦੇ ਅਦਬ ਦਾ ਅਦੁਤੀ ਪੂਰਨਾ ਪਾ ਕੇ ਵਿਖਾਇਆ

ਬਾਣੀ ਸੈਂਚੀਆਂ ਲਿਆਣ ਨਮਿਤ ਕਾਰਨ, ਅਦਬ ਵੇਵਡ ਨਿੰਮਰਤੋਲਿਆਂ ਦਾ।
ਨੰਗੇ ਪੈਰ ਤੁਰੇ ਨੰਗੇ ਪੈਰ ਪੁੱਜੇ, ਘਾਟਾ ਕੋਇ ਨ ਜਿਨ ਪੋਹਣੋਲਿਆਂ ਦਾ।
ਰਥ ਬਹਿਲੀਆਂ ਗਹਿਲੀਆਂ ਮਹਿਲ ਅੰਦਰਿ, ਨਾ ਸੁਮਾਰ ਹੈਵਰ ਗੈਵਰੋਲਿਆਂ ਦਾ।
ਪੈਦਲ ਪਿਆਨੜੇ ਕਰਿ ਸੱਚੇ ਪਾਦਸ਼ਾਹ ਨੇ, ਪਾਇਆ ਪੂਰਨਾ ਅਦਬ ਪੂੰਜੋਲਿਆਂ ਦਾ। ੧੮੯।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਗੁਰਬਾਣੀ ਅਖਰ ਮਾਤ੍ਰ ਨ ਬਦਲਣ ਖਾਤਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਗਹਿ ਅਤੇ ਅਸਹਿ ਸਾਕੇ ਦਾ ਗੁਰੂ ਆਪਿ ਪੇਖਾਇਆ ਸਾਂਗੋ-ਪਾਂਗ ਵੇਰਵੇ ਅਤੇ ਗੁਰਬਾਣੀ ਦੀਆਂ ਸੈਂਚੀਆਂ ਲਿਆਵਣ ਵਾਲਾ ਸ੍ਰੀ ਗੁਰੂ ਮਹਾਰਾਜ ਗੁਰੂ ਅਰਜਨ ਸਾਹਿਬ ਦਾ ਅਦਬ ਚੋਟੀ ਨਾਟ ਭੂਤਕਾਲ ਨਜ਼ਾਰੇ ਦੀ ਪੇਖੀ ਸਾਂਗੋ-ਪਾਂਗ ਝਾਕੀ

ਗੋਇੰਦਵਾਲ ਸਾਹਿਬ ਪੁੱਜੇ ਨਗਨ ਚਰਨੀ, ਵਰਣਨ ਹੋਇ ਕਿਮ ਚਰਨ ਨਗਨੋਲਿਆਂ ਦਾ।
ਜਿਹੜੇ ਚਰਨਾਂ ਨੂੰ ਧੋਇ ਕੇ ਸਿਖ ਪੀਵਨਿ, ਪਾਹੁਲੁ ਪਾਵਨ ਚਰਨਾਂਮ੍ਰਿਤੋਲਿਆਂ ਦਾ।
ਜਿਹੜੇ ਚਰਨਾਂ ਨੂੰ ਪੂਜ ਕੇ ਸਿਖ ਜੀਵਨਿ, ਜੀਵਨ ਅਧਾਰੁ ਸੱਚੇ ਜੀਵਨੋਲਿਆਂ ਦਾ।
ਜਿਹੜੇ ਚਰਨਾਂ ਨੂੰ ਪਰਸ ਕੇ ਸਿੱਖ ਪਰਸਨਿ, ਪਾਰਸ ਪਰਸੁ ਸੁਸਰਸੀਵਨੋਲਿਆਂ ਦਾ। ੧੯੦।
ਜਿਹੜੇ ਚਰਨਾਂ ਨੂੰ ਵੇਖ ਕੇ ਸਿਖ ਹਰਸਨਿ, ਅੰਮ੍ਰਿਤ ਦਰਸੁ ਸੁਦਰਸ਼ੀਵਨੋਲਿਆਂ ਦਾ।
ਜਿਹੜੇ ਚਰਨਾਂ ਦੀ ਧੂੜਿ ਨੂੰ ਸਿੱਖ ਬਾਂਛਨਿ, ਸਫਲ ਜਨਮ ਸੁਧਾ ਪੀਵਨੋਲਿਆਂ ਦਾ।
ਜਿਹੜੇ ਚਰਨਾਂ ਨੂੰ ਚੁੰਮ ਕੇ ਘੋਲ ਘੁੰਮਨ, ਖਿਲੇ ਕੌਲ ਸਿਖਾਂ ਘੁੰਮਘੋਲਿਆਂ ਦਾ।
ਜਿਹੜੇ ਚਰਨ ਤਮੋਲ ਰਸ ਘੋਲਿ ਪੀਵਨ, ਬਾਲਾ ਬੋਲ ਸਿਖਾਂ ਖੀਵੜੋਲਿਆਂ ਦਾ। ੧੯੧।
ਜਿਹੜੇ ਚਰਨ ਮਲੋਇ ਕੇ ਸਿਖ ਮਉਲਨ, ਮਨ ਰਸ ਮਗਨ ਸਿਖਾਂ ਮਉਲੜੋਲਿਆਂ ਦਾ।
ਜਿਹੜੇ ਚਰਨ, ਪਲੋਸਿ ਝਰਨਾਟ ਛਿੜੇ, ਰੋਮਿ ਰੋਮਿ ਅਭਿਆਸ ਭਜਨੋਲਿਆਂ ਦਾ।
ਜਿਹੜੇ ਚਰਨਾਂ ਨੂੰ ਚਾਪ ਕੇ ਖਿੜਨਿ ਪ੍ਰੇਮੀ, ਹੋਵੇ ਜਾਪ ਰਸ ਪ੍ਰਾਪ ਰਸਨੋਲਿਆਂ ਦਾ।
ਜਿਹੜੇ ਚਰਨਾਂਨੂੰ ਲਿਪਟਦੇ ਸਿੱਖਭਉਰੇ,ਲਪਟੁਲਮਸਤ ਮਨਚਰਨ ਲਿਪਟੋਲਿਆਂਦਾ। ੧੯੨।

ਸਤਿਗੁਰਾਂ ਦੇ ਨਗਨ ਚਰਨਾਂ ਦੀ ਵੇਦਨ

ਅੱਜ ਧੂਲ ਲਪੇਟੜੇ ਚਰਨ ਓਹੀ, ਤਲੀਏਂ ਘਾਉ ਬੰਬੂਲ ਕੰਡੋਲਿਆਂ ਦਾ।
ਸੂਲਾਂ ਘਾਉ ਗਹਿਰੇ ਸੋਹਲ ਚਰਨ ਤਲੀਆਂ, ਸਿਖਾਂ ਸੂਲ ਸੀਨੇ ਸੂਲੜੋਲਿਆਂ ਦਾ।
ਸੂਲੀ ਹੋਇ ਕਲੇਜੜੇ ਚੁਭਣ ਸੂਲਾਂ, ਵਿਆਕੁਲ ਹਾਲ ਹੈ ਸੂਲੀ ਚੜ੍ਹੋਲਿਆਂ ਦਾ।
ਖਿੰਗ ਸੂਲੀਆਂ ਵਾਲੜੇ ਸੂਲ ਉੱਠਣ, ਸਿਖਾਂ ਦੁਖ ਹੈ ਸੇਲ ਚੁਭੋਲਿਆਂ ਦਾ। ੧੯੩।

ਸਿਖਾਂ ਚੋਟ ਮਹੇਲੜੀ ਸੇਲ ਸੰਦੀ, ਸਹਿਣਾ ਘਾਉ ਔਖਾ ਗੁਰ ਪਰੋਲਿਆਂ ਦਾ।
ਜੋ ਜੋ ਸੂਲ ਚੁਭੇ ਚਰਨ ਕੋਮਲਾਂ ਤੇ, ਹਿਰਦੇ ਸੱਲ ਤ੍ਰਿਸੂਲ ਤ੍ਰਿਖੋਲਿਆਂ ਦਾ।
ਸਭੁ ਕਲੇਜੜਾ ਛਾਣਨੀ ਹੋਇ ਗਇਆ, ਹਿਰਦਾ ਚੂਰ ਜ਼ੰਬੂਰ ਬੀਧੋਲਿਆਂ ਦਾ।
ਚਟਾਂ ਜੀਭ ਦੇ ਨਾਲ ਮੈਂ ਚਰਨ ਤਲੀਆਂ, ਚੂਸਾਂ ਚੋਭ ਚਟਾਕੁ ਕੰਡੋਲਿਆਂ ਦਾ।੧੯੪।
ਸੁਖ ਲੋਚਨੀ ਮੇਲਨਾ ਦੁਖ ਮੋਚਨ, ਕਰਾਂ ਅਖੀਆਂ ਦੇ ਫਿੰਫਨੋਲਿਆਂ ਦਾ।
ਚੁਣਿ ਚੁਣਿ ਚਰਨ ਚੁਭੋਲੜੇ ਕੰਡਿਆਂ ਨੂੰ, ਕਰਾਂ ਚਬਨੁ ਤੰਬੋਲ ਦੰਤੋਲਿਆਂ ਦਾ।
ਕੰਡੇ ਕਢਿ ਕੇ ਰਿੱਖ ਕੇ ਚੰਬਿ ਜਾਵਾਂ, ਕਢਾਂ ਗੰਚ ਗ਼ੁਬਾਰ ਸਦਮੋਲਿਆਂ ਦਾ।
ਚਰਨ ਅੱਟਣਾ ਦੇ ਤਲੇ ਕੱਢ ਲਾਵਾਂ, ਮਲੂਮ ਨਰਮ ਕਟੋਰ ਨੈਨੋਲਿਆਂ ਦਾ।੧੯੫।

ਗੁਰੂ ਚਰਨ ਮਲੋਵਨ ਮਹਿਮਾ ਮਹਾਤਮ

ਚਰਮ ਚਰਬੀਆਂ ਦੀ ਬੰਨ੍ਹਾਂ ਨਰਮ ਪੱਟੀ, ਕੀਮਾ ਸਾਜ ਕੇ ਜਿਗਰ ਮਗ਼ਜ਼ੋਲਿਆਂ ਦਾ।
ਉਲਟਾ ਲਟਕਿ ਮੁਮਿਆਈ ਕਢਾਇ ਲਵਾਂ, ਦਾਰੂ ਬਣੇ ਗੁਰ ਚਰਨ ਜ਼ਖ਼ਮੋਲਿਆਂ ਦਾ।
ਕਰਿ ਟਕੋਰ ਜਿਗਰ ਫੋਕ ਫਿੰਫੜੇ ਦੀ, ਛਲਨੁ ਹਰਾਂ ਵਿਚ ਚਰਨ ਸੋਜ਼ੋਲਿਆਂ ਦਾ।
ਸੋਜ ਲਹੇ ਸਭ ਦਿਲਾਂ ਦੇ ਸੋਜ਼ ਲਥਣਿ, ਮਿਟੇ ਸ਼ੋਕ ਦਿਲ ਸ਼ੋਕ ਸੋਜ਼ੋਲਿਆਂ ਦਾ।੧੯੬।
ਮਿਟਣਿ ਰੰਜ ਦਿਲ ਸੋਜ਼ ਪ੍ਰੇਮੀਆਂ ਦੇ, ਪਾਤ੍ਰ ਬਣਾਂ ਆਸ਼ੀਰ-ਬਾਦੋਲਿਆਂ ਦਾ।
ਪ੍ਰੇਮੀ ਗੁਰੂ ਕੇ ਕੋਟਿ ਆਸੀਸ ਦੇਵਨਿ, ਹੋਵੇ ਸੁਤੇ ਉਧਾਰ ਉੱਧਰੋਲਿਆਂ ਦਾ।
ਮੈਂ ਭੀ ਉਧਰਾਂ ਉਧਰਨ ਮੀਤ ਮੇਰੇ, ਹੋਵੇ ਉਧਰਣਾ ਸਾਕ ਸੈਨੋਲਿਆਂ ਦਾ।
ਸਭੁ ਪਰਵਾਰੁ ਕਬੀਲੜਾ ਖੇਸ਼ ਉਧਰੇ, ਸੁਧਰੇ ਲੋਕ ਪਰਲੋਕ ਪਿਤਰੋਲਿਆਂ ਦਾ।੧੯੭।
ਗੁਰੂ ਪਿਆਰਿਆਂਦੀ ਵਡਆਸੀਸ ਮਹਿਮਾ, ਵਡ ਸਿਰਪਾਉ ਗੁਰ ਚਰਨ ਸਿਵਕੋਲਿਆਂ ਦਾ।
ਗੁਰੂ ਚਰਨ ਮਹਿਮਾ ਵਰਨੀ ਜਾਇ ਕਿਉਂਕਰਿ, ਜਿਹਬਾ ਏਕੁ ਗੁਨੁ ਕੋਟ ਕਲਪੋਲਿਆਂ ਦਾ।
ਕੋਟ ਕਲਪ ਪਰਯੰਤ ਗੁਣ ਵਾਦੁ ਕਰੀਏ, ਤਾਂ ਭੀ ਜਸੁ ਅਸੰਭਵ ਗੁਰ ਚਰਨੋਲਿਆਂ ਦਾ।
ਐਸੇ ਚਰਨ ਮੁਬਾਰਕੀ ਗੁਰੂ ਅਰਜਨ, ਕੀਤਾ ਧਾਵਣਾ ਨਗਨ ਚਰਨੋਲਿਆਂ ਦਾ।੧੯੮।

ਕੁਰਬਾਨੀ ਸੰਬੰਧੀ ਸੰਦੜੇ ਸਤਿਗੁਰੂ ਜੀ ਦੇ ਵਿਜਰ ਨਿਆਰੀ ਚੋਜ

ਗੋਇੰਦਵਾਲ ਗੁਰ ਆਗਮਨ ਚਰਨ ਨੰਗੇ, ਹੈਰਤ ਮੂਲ ਹੋਇਆ ਸੰਗਤੋਲਿਆਂ ਦਾ।
ਧਾਈਆਂ ਸੰਗਤਾਂ ਸ੍ਰੀ ਗੋਇੰਦਵਾਲ ਦੀਆਂ, ਸੁਣਿ ਨਵ ਚੋਜਲਾ ਗੁਰ ਆਗਮੋਲਿਆਂ ਦਾ।
ਸਤਿਗੁਰ ਜਾਇ ਪਹੁੰਚੇ ਪ੍ਰੇਮ ਕੂੰਜ ਗਲੀਏ, ਭੇਖ ਧਾਰ ਕੇ ਭੀਖ ਮੰਗੋਲਿਆਂ ਦਾ।
ਜਿਨ੍ਹਾਂ ਪਾਵਣੀ ਭਿਖਿਆ ਯਾਚਕਾਂ ਨੂੰ, ਤਿਨ ਖ਼ੁਦ ਵੇਸ ਕੀਤਾ ਯਾਚਕੋਲਿਆਂ ਦਾ।੧੯੯।
ਜਿਨ੍ਹਾਂ ਦੁਆਰਿਉਂ ਭਿਛਕਾਂ ਭਿਛ ਮਿਲਨੀ, ਤਿਨ੍ਹਾਂ ਰੂਪੁ ਰਚਿਆ ਭਿਛਕੋਲਿਆਂ ਦਾ।
ਮੰਗਤ ਜਨਾ ਜਿਨਿ ਨਾਮ ਦੀ ਖ਼ੈਰ ਪਾਉਣੀ, ਸੁਆਂਗ ਧਾਰਿਆ ਮੰਗਤ-ਜਨੋਲਿਆਂ ਦਾ।
ਦੀਨ ਦੁਨੀ ਦੀ ਸਾਹਿਬੀ ਵਾਲਿਆਂ ਨੇ, ਵੇਖੋ ਕੰਮ ਫੜਿਆ ਫ਼ਕੀਰੋਲਿਆਂ ਦਾ।
ਮੁਕਤਿ ਭੁਗਤਿ ਦੇ ਦਾਤਿਆਂ ਖੇਡ ਰਚਿਆ, ਮੰਗਤ ਜਨਾ ਅਧਮ ਆਜਜ਼ੋਲਿਆਂ ਦਾ।੨੦੦।
ਸਰਬ ਕਲਾ ਸਮਰੱਥ ਪਾਦਸ਼ਾਹ ਨੇ, ਲੈਣਾ ਖ਼ੈਰ ਦਰਵੇਸ਼ ਦਰੋਲਿਆਂ ਦਾ।
ਸਾਈਂ ਲੋਕ ਗ਼ਰੀਬ ਮਸਕੀਨ ਬਣ ਕੇ, ਪੱਲਾ ਅੱਡਣਾ ਇਜਜ਼ ਕੰਗੋਲਿਆਂ ਦਾ।

ਫੀਰ ਨੰਗ ਮਲੰਗ ਮੁਥਾਜ ਕੰਗਲੇ, ਹੋ ਕੇ ਮੱਲਣਾ ਦੁਆਰੁ ਮਲਕੋਲਿਆਂ ਦਾ।
ਮਾਲਕ ਹੋਇ ਕੇ ਮਿਲਖ ਪਰਾਈਆਂ ਦੇ, ਦਾਅਵਾ ਬੰਨ੍ਹਦੇ ਹੱਕ ਜੱਦੋਲਿਆਂ ਦਾ। ੨੦੧।
ਤਿਨ੍ਹਾਂ ਪਾਸ ਭੀ ਹੋਇ ਅਧੀਨ ਜਾਣਾ, ਦਾਵਾ ਬੰਨ੍ਹਣਾ ਨਾ ਮਿਲਖੋਲਿਆਂ ਦਾ।
ਧੁਰ ਪਰਮਾਰਥੀ ਮਿਲਖ ਦੇ ਮਾਲਕਾਂ ਨੇ, ਨਾ ਜਣਾਵਣਾ ਮਾਣੁ ਮਾਣੋਲਿਆਂ ਦਾ।
ਸਤਿਗੁਰ ਨਾਥ ਤ੍ਰਿਭਵਣ ਤ੍ਰਿਲੋਕੀਆਂ ਦੇ, ਦਾਅਵਾ ਬੰਨ੍ਹਣਾ ਕੰਮੁ ਹੋਛੋਲਿਆਂ ਦਾ।
ਹਕਾਂ ਦਾਅਵਿਆਂ ਤੋਂ ਬੇਪਰਵਾਹ ਹੋਏ, ਗੁਰਾਂ ਮੰਨਣਾ ਹੁਕਮੁ ਧੁਰੋਲਿਆਂ ਦਾ। ੨੦੨।

ਸੰਸਾਰ ਤਾਰਨ ਨਮਿਤ ਭਵ ਬੋਹਿਥ ਤਿਆਰ ਕਰਨ ਲਈ ਲੀਲ੍ਹਾਧਾਰੀ ਸਤਿਗੁਰੂ ਦਾ ਲੀਲ੍ਹਾ ਲਲਤ ਸੁਆਂਗ

ਧੁਰ ਕੀ ਬਾਣੀਆਂ ਦਾ ਧੁਰੋਂ ਹੁਕਮੁ ਆਇਆ, ਬੇੜਾ ਤਯਾਰ ਕਰਨਾ ਭਵਤਰੋਲਿਆਂ ਦਾ।
ਸਭ ਸੰਸਾਰ ਨੂੰ ਭਵਜਲੋਂ ਪਾਰ ਕਰਨਾ, ਰਚਿ ਜਹਾਜ਼ ਬਾਣੀ ਬੋਹਥੋਲਿਆਂ ਦਾ।
ਇਸ ਹੁਕਮ ਦੇ ਪਾਲਣੇ ਕਰਨੇ ਹੀ, ਰਚਿਆ ਸੁਆਂਗ ਲੀਲ੍ਹਾ ਲਲਤੋਲਿਆਂ ਦਾ।
ਵੱਡੇ ਸੁਆਂਗ ਜਿਦੇ ਲੀਲ੍ਹਾ ਧਾਰੀਆਂ ਦਾ, ਨਾਟੁ ਠਾਠੁ ਬੈਰਾਠ ਰੂਪੋਲਿਆਂ ਦਾ। ੨੦੩।
ਰੱਬੀ ਪ੍ਰੇਮ ਵਾਲਾ ਸੱਚਾ ਪ੍ਰੇਮ ਡਰਾਮਾ, ਅਜ ਸੀਨ ਵੱਡਾ ਨਾਟਕੋਲਿਆਂ ਦਾ।
ਜਾਣੀ ਜਾਣ ਗੁਰ ਪੁਰਖ ਤ੍ਰਿਕਾਲ ਦਰਸੀ, ਅੰਤ੍ਰਯਾਮੀ ਆਰਾਮ ਨਿਰਮੋਲਿਆਂ ਦਾ।
ਸਮਝਿ ਸੋਇਨ ਚੁਬਾਰੜੇ ਸੰਚੀਆਂ ਨੂੰ, ਨੀਚੇ ਮੱਲਿਆ ਫ਼ਰਸ਼ ਕੁਚੋਲਿਆਂ ਦਾ।
ਕੂਚਾ ਯਾਰ ਦਾ ਕੰਬਲੀ ਆਸ਼ਕਾਂ ਦੀ, ਚਿੱਕੜ ਪ੍ਰੇਮ ਸੰਧੂਰ ਗਲੀਓਲਿਆਂ ਦਾ। ੨੦੪।
ਬਰਸਨਿ ਮੀਂਹ ਜੋਰੋ ਜੋਰ ਬੂੰਦੀਆਂ ਦੇ, ਤੁੱਟੇ ਨੇਹੁ ਨ ਦੇਹ ਮਸਤੋਲਿਆਂ ਦਾ।
ਮਸਤ ਦੇਹੋਂ ਬਦੇਹ ਜੋ ਨੇਹ ਮੁਜੱਸਮ, ਤਿਨ ਗੁਮੇਹ ਕੀ ਮੇਂਹ ਹੜਜੋਲਿਆਂ ਦਾ।
ਭਿੱਜ ਸਿੱਜ ਕੇ ਕੰਬਲੀ ਗੱਚ ਹੋਈ, ਭਿੰਜੇ ਰੋਮੁ ਨ ਸੱਚ ਰਚੋਲਿਆਂ ਦਾ।
ਹਿਲੇ ਪ੍ਰੇਮ ਹਲੰਦੇ ਨ ਸੱਚਿਆਂ ਦਾ, ਪੱਚੇ ਪੱਚਿ ਥਕੇ ਬਲੁ ਇੰਦ੍ਰੋਲਿਆਂ ਦਾ। ੨੦੫।

ਪ੍ਰੀਤਮ ਪ੍ਰੇਮ ਗਲੀਆਂ ਦੇ ਮਨਮੋਹਣੀ ਚਾਅ

ਸ਼ੰਖਰ ਝਾਗਣੇ ਪ੍ਰੇਮੀਆਂ ਪ੍ਰੇਮ ਗਲੀਏਂ, ਪ੍ਰੇਮ ਦੂਣ ਸਵਾਇਆ ਪ੍ਰੇਮੋਲਿਆਂ ਦਾ।
ਕੱਕਰ ਪਏ ਪਾਲਾ ਭਾਵੇਂ ਬਰਫ ਬਰਸੇ, ਵਧੇ ਇਸ਼ਕ ਉਮਾਹਾ ਇਸ਼ਕੋਲਿਆਂ ਦਾ।
ਸਾਗਰ ਧੁੰਦ ਸਮੁੰਦ ਥਹੁ ਹੋਇ ਖਾਰਾ, ਪਿਛੇ ਕਦਮ ਨ ਹਟੇ ਪਦਮੋਲਿਆਂ ਦਾ।
ਪਦਮ ਚਰਨ ਜਿਨੀ ਗੁਰੂ ਪਦਵੀਆਂ ਦੇ, ਸਦਕਾ ਦੇਣ ਉਹ ਉੱਚ ਸਦਕੋਲਿਆਂ ਦਾ। ੨੦੬।
ਤਪਣ ਥਲ ਭਾਵੇਂ ਬਾਲੂ ਟਿੱਬਿਆਂ ਦੇ, ਪਿੜੋਂ ਟਿੱਭਣਾ ਕੀ ਪ੍ਰੇਮ ਢੋਲਿਆਂ ਦਾ।
ਭੁਖਣ ਭੱਠ ਭਾਵੇਂ ਅਗਨ ਭ੍ਰਾਬੜਾਂ ਦੇ, ਰਣੋਂ ਨੱਠਣਾ ਕੀ ਰਣ ਧਰੋਲਿਆਂ ਦਾ।
ਮਿਲੇ ਸੌਣ ਨੂੰ ਜੇ ਸੇਜ ਸੂਲੀਆਂ ਦੀ, ਨੱਕ ਵੱਟਣਾ ਕੀ ਪਿਰ ਰੰਦੋਲਿਆਂ ਦਾ।
ਪਿਰੀ ਪ੍ਰੇਮ ਦੇ ਜੌਰ ਰੰਞਾਣਿਆਂ ਨੂੰ, ਪਿਆਲਾ ਅਮੀ ਸਮਾਨ ਜ਼ਹਿਰੋਲਿਆਂ ਦਾ। ੨੦੭।
ਭਾਣਾ ਮਿੱਠੜਾ ਯਾਰ ਦੇ ਆਸ਼ਕਾਂ ਨੂੰ, ਦੁਖ ਸੁਖ ਸਮ ਹੁਕਮ ਰਜ਼ੋਲਿਆਂ ਦਾ।
ਆਸ਼ਕ ਫ਼ੈਕਤਾ ਇਸ਼ਕ ਹਕੀਕੀਆਂ ਦੇ, ਮਿੱਠਾ ਹੁਕਮ ਹਕੀਕ ਹਕੋਲਿਆਂ ਦਾ।
ਹੁਕਮੀ ਹੱਕ ਹਕੀਕੜੇ ਦੱਯੰਤੇ ਦਾ, ਭਾਣਾ ਬਿਖਮ ਹੁਕਮ ਕਸੌਟੋਲਿਆਂ ਦਾ।
ਦਯਾ ਯਾਰ ਦੇ ਹੁਕਮ ਸ਼ੈਦਾਈਆਂ ਨੂੰ, ਸੁਗਮ ਬਿਖਮ ਪਰਥਾ ਹੁਕਮਤੋਲਿਆ ਦਾ। ੨੦੮।

ਹੁਕਮ ਪ੍ਰੇਮ ਸਰੂਪ ਪਰੀਤਮਾਂ ਦੇ, ਪ੍ਰੇਮੁ ਪ੍ਰੀਤਮ ਸਰੂਪ ਪਿਆਰੇਲਿਆਂ ਦਾ।
ਆਏ ਹੁਕਮ ਧੁਰਿਬਿਖਮ ਕਸੌਟੀਆਂ ਦੇ, ਥੰਮੁ ਗੱਡਣਾ ਨੀਵ ਨਿਹਚੌਲਿਆਂ ਦਾ।
ਦੀਨ ਦੁਨੀ ਦਾ ਥੰਮੁ ਗੁਰੂ ਗ੍ਰੰਥ ਸਾਹਿਬ, ਕੰਮ ਅਰੰਭਿਆ ਹੁਕਮ ਘਜ਼ਦੌਲਿਆਂ ਦਾ।
ਸਾਰੂ ਹੁਕਮ ਪਿਰੰਮ ਸਦਰਸ ਪ੍ਰੀਤਮ, ਸਾਕਾ ਵਰਤਣਾ ਸਾਰ ਖੇਡੌਲਿਆਂ ਦਾ।੨੦੯।

ਹੁਕਮ ਰਜ਼ਾ ਦੇ ਬਿਖਮ ਕਟਾਛੀ ਸਾਕੇ

ਜੇਵਡ ਆਪ ਤੇਵਡ ਤੇਰੀ ਦਾਤਿ ਸਾਈਂਆਂ, ਤੇਵਡ ਸਾਕੜਾ ਸਾਈਂ ਰਤੌਲਿਆਂ ਦਾ।
ਸਾਕੇ ਜੇਵਡਾ ਸਦਕੜਾ ਦਾਤ ਸੈਦਾ, ਵਡਾ ਵਰਤਨਾ ਸਾਂਗ ਸਦਕੌਲਿਆਂ ਦਾ।
ਲੋਹਾਂ ਭਖਦੀਆਂ ਅਗਨ ਦੇ ਵਾਂਗ ਤਵੀਆਂ, ਉਤੇ ਬੈਠਣਾ ਸੀਲ ਲੀਲੌਲਿਆਂ ਦਾ।
ਅਗਨਿ ਭੁਜਦੀਆਂ ਸਹਿਣੀਆਂ ਰੇਤ ਕਣੀਆਂ,ਤਿਨਾ ਤ੍ਰਾਸ ਕੀ ਉਸਨ ਸੀਤੌਲਿਆਂ ਦਾ।੨੧੦।
ਜਿਨ੍ਹਾਂ ਖਉਲਦੇ ਆਤਸ਼ੀ ਉਦਕ ਸਹਿਣੇ, ਤਿਨ੍ਹਾਂ ਖ਼ੌਫ ਨ ਤੱਤਿਆਂ ਝੋਲਿਆਂ ਦਾ।
ਜਿਨ੍ਹਾਂ ਤਪਤ ਕੜਾਹੀਆਂ ਵਿਚਿ ਬਹਿਣਾ, ਸਹਿਣ ਸੁਗਮ ਪਗ ਤਪਤ ਰੇਤੌਲਿਆਂ ਦਾ।
ਜਿਹ ਸਰੀਰ ਤੇ ਅਗਨ ਅੰਗਾਰ ਵਰ੍ਹਨੇ, ਤਿਨਾਂ ਤਾਉ ਕੀ ਘਾਮ ਰੁਤੌਲਿਆਂ ਦਾ।
ਜਿਨਾਂ ਥੱਲਣੇ ਬਦਨ ਤੇ ਅਗਨ ਛਾਲੇ, ਤਿਨਾਂ ਘਾਉ ਕੀ ਨਗਨ ਚਰਨੌਲਿਆਂ ਦਾ।੨੧੧।
ਸੁਗਮ ਲੰਘਣਾ ਆਤਸ਼ੀ ਸਾਗਰਾਂ ਨੂੰ, ਐਸਾ ਪੰਥ ਪ੍ਰੇਮ ਪੰਥੌਲਿਆਂ ਦਾ।
ਕਟਕ ਕਉਤਕੀ ਪੂਰਨੇ ਪ੍ਰੇਮ ਸੰਦੇ, ਕਟਕੀ ਪ੍ਰੇਮ ਕਉਤਕ ਪੂਰਨੌਲਿਆਂ ਦਾ।
ਦੇਗ ਉਬਲੇ ਭਾਫ ਸਟੀਮ ਵਾਲੀ, ਵਿਚਿ ਬੈਠਣਾ ਸੋਹਲ ਸ਼ਰੀਰੌਲਿਆਂ ਦਾ।
ਪੈਣ ਛਾਲੜੇ ਫੁੱਲ ਸਰੀਰ ਉੱਤੇ, ਬਦਲੇ ਤਿਉੂਰ ਨ ਸਾਂਤ ਚਿਹਰੌਲਿਆਂ ਦਾ।੨੧੨।
ਸਦ ਸ਼ਿਗੁਫ਼ਤ ਚਿਹਰੇ ਜੇਰੇ ਵਾਲਿਆਂ ਦੇ, ਦ੍ਰਿੜ੍ਹ ਸਿਦਕ ਜਿਗਰ ਮੋਹਕਮੌਲਿਆਂ ਦਾ।
ਮੁਖੋਂ ਉਫ ਨ ਨਿਕਲੀ ਇੱਕ ਵੇਰੀ, ਸਹਿਆ ਦਾਹੁ ਵਿਕ੍ਰਾਲ ਕਸ਼ਟੌਲਿਆਂ ਦਾ।
ਭਾਰੇ ਕਸ਼ਟ ਸਾਰੇ ਪਾਣੀ ਵਾਂਗ ਪੀਤੇ, ਪਿੰਡਾ ਸਾਤਕੀ ਸ਼ਾਂਤਿ ਛਾਂਤੌਲਿਆਂ ਦਾ।
ਪੁਤਲੇ ਸਾਂਤ ਦੇ ਸਾਂਤ ਦੀ ਅਵਧ ਸਤਿਗੁਰ, ਰੰਚ ਲੇਸ ਨ ਤਮਕ ਪਿੱਤੌਲਿਆਂ ਦਾ।੨੧੩।
ਹੇਠੋਂ ਭੱਠ ਭੱਖੇ ਭੜਿ ਭੜਿ ਅੱਗ ਮੱਚੇ, ਜੋਰੇ ਜੋਰ ਲੂੰਬਾ ਭਾਂਬੜੌਲਿਆਂ ਦਾ।
ਉਤੋਂ ਦੇਗ ਤਪੇ ਗੜਿ ਗੜਿ ਨੀਰ ਰਿਝੇ, ਹੋਰੇ ਹੋਰ ਵਾਧਾ ਸਟੀਮੌਲਿਆਂ ਦਾ।
ਸਜੇ ਵਿਚਿ ਅਡੋਲ ਹੂਰ ਸ਼ਾਂਤਿ ਮੂਰਤਿ, ਨੂਰੋ ਨੂਰ ਮੁਖੜਾ ਨੂਰੜੌਲਿਆਂ ਦਾ।
ਠੰਡੀ ਦੇਗ ਸਟੀਮ ਸਮੇਤ ਹੋਈ, ਓੜਕ ਦੇਖ ਗੁਰ ਸ਼ਾਂਤਿ ਸੀਤੌਲਿਆਂ ਦਾ।੨੧੪।
ਐਪਰ ਅੱਗ ਦਾ ਵੇਗ ਨ ਸ਼ਾਂਤਿ ਹੋਵੇ, ਭਾਂਬੜ ਮਚਿਆ ਅਗਨ ਜੋਸ਼ੌਲਿਆਂ ਦਾ।
ਲਾਟਾਂ ਲਪਕੀਆਂ ਦੇਗ ਦੇ ਕੰਢਿਆਂ ਨੂੰ, ਵੱਡਾ ਜੋਸ਼ ਉਭਰਾਉ ਅਗਨੌਲਿਆਂ ਦਾ।
ਮਾਨੋ ਦੇਗ ਉੱਤੇ ਅਗਨ ਕੋਪ ਹੋਈ, ਉਨਿ ਸੁਭਾਉ ਕਿਉਂ ਕੀਨ ਸੀਤੌਲਿਆਂ ਦਾ।
ਅਥਵਾ ਅਗਨ ਦਾ ਕੋਪ ਹੈ ਨੀਰ ਉੱਤੇ, ਅਸਲਾ ਛੱਡਿਆ ਨ ਜਿਨਿ ਠੰਡੌਲਿਆਂ ਦਾ।੨੧੫।
ਨੁਕਤੇ ਏਸ ਦਾ ਭੇਦ ਨ ਮੂਲ ਸੁਝੇ, ਕਾਰਨੁ ਅਸਲ ਕੀ ਲਾਟ ਲਪਕੌਲਿਆਂ ਦਾ।
ਜਾਣੀ ਜਾਣਿ ਸਤਿਗੁਰ ਗੈਬ ਭੇਦ ਜਾਨਣਿ, ਅੰਤਰਿ ਗਿਆਨ ਜਿਨ ਪੰਚ ਭੂਤੌਲਿਆਂ ਦਾ।

ਮੰਦ ਮੰਦ ਮੁਸਕਰਾਇਕੇ ਸਤਿਗੁਰਾਂ ਨੇ, ਖੇਲ੍ਹਿ ਚੌਂਕੜਾ ਪਦਮਾਸਣੋਲਿਆਂ ਦਾ।
ਚਰਨ ਰੱਖ ਦਿੱਤੇ ਦੇਗ ਕੰਢਿਆਂ ਤੇ, ਹੋਇਆ ਸ਼ਾਂਤਿ ਭਾਂਬੜੁ ਅਗਨੜੋਲਿਆਂ ਦਾ। ੨੧੬

ਸਾਂਤ ਮੂਰੰਸਮੀ ਸਤਿਗੁਰ ਓ ਸਾਂਤ ਰਸਾਇਣੀ ਦ੍ਰਿਸ਼ਮੀ

ਬੁਝੀ ਅਗਨ ਸਭ ਠੰਡਕੀ ਠਾਰ ਹੋ ਗਈ, ਅੰਗ ਪਰਸਕੇ ਚਰਨ ਸ਼ਾਂਤੋਲਿਆਂ ਦਾ।
ਅਗਨ ਲਪਕਦੀ ਸੀ ਚਰਨ ਪਰਸਣੇ ਨੂੰ, ਪਾਇਆ ਖੂਬ ਇਨਆਮ ਅਦਬੋਲਿਆਂ ਦਾ।
ਦੇਗ ਸ਼ਾਂਤਿ ਹੋਈ ਅਗਨ ਸ਼ਾਂਤਿ ਹੋਈ, ਹੋਇਆ ਸ਼ਾਂਤਿ ਜਲੁ ਜਲਤ ਦੇਗੋਲਿਆਂ ਦਾ।
ਸ਼ਕਤਿ ਭੂਤ ਪੰਜੇ ਦੂਤ ਸ਼ਾਂਤਿ ਹੋਵਨਿ, ਜਿਨਾਂ ਅਮਰੁ ਮਿਵ ਸ਼ਕਤੀਸਰੋਲਿਆਂ ਦਾ। ੨੧੭।
ਐਸੀ ਸ਼ਾਂਤਿ ਸਤਿਗੁਰਾਂ ਸ਼ਕਤੀਸ਼ਰਾਂ ਦੀ, ਸਭ ਸਿਰ ਅਮਰੁ ਪਰਕ੍ਰਿਤ ਸ਼ਾਂਤੋਲਿਆਂ ਦਾ।
ਸਤਿਗੁਰ ਸ਼ਾਂਤਿ ਪਰਕ੍ਰਿਤ ਦੇ ਅਸਲ ਸਾਂਚੇ, ਹੋਰ ਹੇਠ ਉਦਾਹਰਨੁ ਸਾਂਚੋਲਿਆਂ ਦਾ।
ਜਲਦੇ ਆਵਿਆਂ ਨੂੰ ਗੁਰਾਂ ਸ਼ਾਂਤਿ ਕੀਤਾ, ਸੁਤੇ ਕ੍ਰਿਸ਼ਮ ਦਸਮੇਸ਼ ਚਲਤੋਲਿਆਂ ਦਾ।
ਤੇਲ ਖੌਲਦੇ ਭੀ ਗੁਰਾਂ ਠਾਰ ਦਿਤੇ, ਕਰਿ ਉਧਾਰੁ ਕੌੜੇ ਰਾਖਸ਼ੋਲਿਆਂ ਦਾ। ੨੧੮।
ਭੜਿ ਹਰਿ ਜਲਦਿਆਂ ਨੂੰ ਗੁਰਾਂ ਠਾਰਿ ਦਿਤਾ, ਤੇ ਨਿਵਾਰ ਜਠਰਾਗਨਿ ਜਲਤੋਲਿਆਂ ਦਾ।
ਬੜਵਾਨਲੀ ਜਲਦੇ ਜੀਅ ਜੰਤ ਠਾਰੇ, ਕੀ ਵਿਚਾਰੁ ਜੰਗਮ ਥਪੁੜੋਲਿਆਂ ਦਾ।
ਕੀ ਅਚਰਜੁ ਜੇ ਚਰਨ ਸਰੋਜ ਛੋਹਿਆ, ਹੋਇਆ ਠਰਨ ਅਗਨ ਦੇਵਤੋਲਿਆਂ ਦਾ।
ਥਰਨ ਦੇਵਤਾ ਦੀ ਗਤੀ ਦੇਖਕੇ ਤੇ, ਜੁਸਾ ਜਾਗਿਆ ਅਗਨ ਰਸ਼ਕੋਲਿਆਂ ਦਾ। ੨੧੯।
ਸ੍ਵੈਗਤਿ ਸੁਆਰਥ ਦੇ ਹੇਤ ਹੀ ਗੁਰੂ ਚਰਨੀ, ਹੋਇਆ ਲਪਕਣਾ ਅਗਨ ਜਿਹਬੋਲਿਆਂ ਦਾ।
ਕਰਣਾ ਧਾਰਿ ਉਦਾਰ ਗੁਰਿ ਚਰਨ ਛੋਹੇ, ਹੋਇਆ ਲੁਪਣ ਪਰਚੰਡ ਦੇਵੋਲਿਆਂ ਦਾ।
ਹੋਈ ਲੋਪ ਪਰਚੰਡਕਾ ਸ਼ਾਂਤਿ ਹੋਕੇ, ਰਹਿਆ ਦੇਗ ਵਿਚ ਪਾਸ ਖੜੋਲਿਆਂ ਦਾ।
ਮੀਆਂ ਮੀਰ ਫਕੀਰੁ ਗੁਰ ਸਿਦਕ ਪ੍ਰੇਮੀ, ਡਿਠਾ ਮੋਅਜਜ਼ਾ ਵਡ ਮੋਅਜਜ਼ੋਲਿਆਂ ਦਾ। ੨੨੦।

ਬਿਖਮ ਭਾਣੇ ਦੀ ਸਹਨਸੀਲ ਖੇਡ

ਹਥ ਜੋੜਿ ਕੇ ਪੁਛਿਆ ਗੁਰਾਂ ਪਾਸੋਂ, ਸੁਖਨ ਗੁੰਫਤੇ ਰਾਜ਼ ਨਿਆਜ਼ੋਲਿਆਂ ਦਾ।
ਹੇ ! ਗੁਰ, ਪੀਰ, ਵਲੀ, ਉਲਿਆਇ ਪੂਰੇ, ਕ੍ਰਿਸ਼ਮ ਕਸ਼ੱਫੀ ਤੂੰ ਅਜ਼ਮਤੋਲਿਆਂ ਦਾ।
ਏਡੇ ਦੁਖ ਤਸੀਹੜੇ ਕਾਹਿ ਝਲੋ ਗਾਰਤ ਕਰੋ ਇਹ ਰਾਜ ਦੁਸ਼ਟੋਲਿਆਂ ਦਾ।
ਸਰਬ ਕਲਾ ਸਮਰੱਥ ਤੂੰ ਕਲਾਧਾਰੀ, ਵਡੁ ਪਰਤਾਪੁ ਤੇਰੇ ਕਲਾਮੇਲਿਆਂ ਦਾ। ੨੨੧।
ਕਲਮੇ ਤੇਰੇ ਦੀ ਕੀ ਬਾਤਿ ਆਖਾਂ, ਬਲੁ ਵਿਦਾਣ ਤਉ ਸਿਖ ਬਚਨੋਲਿਆਂ ਦਾ।
ਅਧਮ ਸਿਖ ਭੀ ਤੇਰੜੇ ਬਣਨ ਬਲੀਏ, ਮੈਂ ਭੀ ਨਦਰ ਪਾਤ੍ਰ ਜਨਾਬੋਲਿਆਂ ਦਾ।
ਕਰੋ ਹੁਕਮ ਗੁਲਾਮ ਨੂੰ ਇਕ ਵਾਰੀਂ, ਤਖਤਾ ਉਲਟ ਦੇਵਾਂ ਜ਼ਾਲਮੋਲਿਆਂ ਦਾ।
ਗੁਰਾਂ ਆਖਿਆ ਹੱਸਕੇ ਸਾਈਂ ਲੋਕਾ, ਅਸਾਂ ਪਾਲਣਾ ਹੁਕਮ ਧੁਰੋਲਿਆਂ ਦਾ। ੨੨੨।
ਭਾਂਡਾ ਭੰਨਣਾ ਸੀਸ ਦਿਲੀਸੀਆਂ ਦੇ, ਭਾਣਾਂ ਮੰਨਿ ਰਜ਼ਾਇ ਰਜ਼ੋਲਿਆਂ ਦਾ।
ਚੋਲਾ ਛਡਿ ਦੇਣਾ ਹੱਡ ਚੰਮ ਕੇਰਾ, ਆਇਆ ਸੱਦ ਪਿਆਨ ਪੀਓਲਿਆਂ ਦਾ।
ਕਰਾਮਾਤ ਕਹਿਰ ਜ਼ਹਿਰ, ਕੁਫਰ ਅਜ਼ਮਤ, ਭਾਣਾ ਅੱਤ ਮਿੱਠਾ ਏਜ਼ਦੋਲਿਆਂ ਦਾ।
ਭਾਣੇ ਤੁੱਲ ਦੂਜੀ ਕੋਈ ਦਾਤਿ ਨਾਹੀਂ ਭਾਣਾ ਅੱਤ ਅਮੁੱਲ ਖਸਮੋਲਿਆਂ ਦਾ। ੨੨੩।

ਵੱਡੀ ਲਾਜ ਕੁਲੱਛਣੀ ਹਰਿ ਜਨਾ ਨੂੰ, ਹੈ ਕੁਕਾਜ ਨਾਟਕ ਚੇਟਕੇਲਿਆਂ ਦਾ।
ਸਾਨੂੰ ਯਾਰ ਸਾਈਂ ਵਾਲੀ ਕਾਰ ਚੰਗੀ, ਚੰਗਾ ਹੁਕਮ ਕਰਤਾਰ ਦਰੋਲਿਆਂ ਦਾ।
ਸਚ ਖੰਡ ਦਰਬਾਰ ਦਰਸਾਰੁ ਚੰਗਾ, ਚੰਗਾ ਰਹਿਣੁ ਨ ਦੂਨ ਦੁਨੀਓਲਿਆਂ ਦਾ।
ਨਿਰੰਕਾਰ ਨਿਕਟਾਰ ਦੀਦਾਰ ਚੰਗਾ, ਚੰਗਾ ਰਾਜ ਨ ਛਤਰ ਪਤੋਲਿਆਂ ਦਾ। ੨੨੪।

ਕੁਰਬਾਨੀ ਪੁੰਜ ਸਿਦਕ ਮੁਜੱਸਮੀ ਸਤਿਗੁਰੂ ਦੇ ਸਿਦਕ ਸਕੂਲ ਦਾ ਪਹਿਲਾ ਪੂਰਨ

ਖਸਮ ਭਾਣਿਆਂ ਦਾ ਸਿਰੋ ਪਾਓ ਚੰਗਾ, ਚੰਗਾ ਤਾਜ ਨ ਸ਼ਹਿਨਸ਼ਹੋਲਿਆਂ ਦਾ।
ਗੁਰੂ ਪੁਰੀ ਦਾ ਖਾਸ ਨਿਵਾਸ ਚੰਗਾ, ਅਬਚਲ ਰਾਜ ਫਿੱਕਾ ਨਵ ਖੰਡੋਲਿਆਂ ਦਾ।
ਹੁਕਮ ਸਿਦਕ ਪ੍ਰੇਮ ਦੀ ਸਿਖਿਆ ਦਾ, ਮਕਤਬੁ ਖੋਲ ਦੇਣਾ ਵਡ ਸਬਕੋਲਿਆਂ ਦਾ।
ਸਬਕ ਅਦਬ ਪਿਰੰਮ ਕੁਰਬਾਨੀਆਂ ਦੇ, ਸਿਦਕ ਪੂਰਨਾ ਭਾਣਾ ਮੰਨੋਲਿਆਂ ਦਾ। ੨੨੫।
ਕਰਕੇ ਤਿਆਰ ਮਕਤਬ ਫਿਰ ਪਧਾਰ ਜਾਣਾ, ਚੋਲਾ ਛਡਕੇ ਹੰਡ ਚੰਨੋਲਿਆਂ ਦਾ।
ਐਸੇ ਸਿਦਕ ਮੁਜੱਸਮੀ ਸਤਿਗੁਰਾਂ ਨੇ, ਕਰਿ ਵਿਚਾਰੁ ਅਗੰਮ ਹੁਕਮੋਲਿਆਂ ਦਾ।
ਧੁਰਵਾ ਬੰਨਿ ਕੁਰਬਾਨੀ ਦੀ ਸਿੱਖਿਆ ਦਾ, ਅਰੰਭ ਅਰੰਭਿਆ ਅਦਬ ਸੰਬੋਲਿਆਂ ਦਾ।
ਅੱਜ ਸਿਦਕ ਦੇ ਨਾਟ ਦਾ ਸੀਨ ਪਹਿਲਾ, ਝਲਕਾ ਮੋਹਨੀ ਪ੍ਰੇਮ ਗਲੀਓਲਿਆਂ ਦਾ। ੨੨੬।
ਕੜਕੇ ਬਿਜਲੀ ਗਗਨ ਪੁਲਾੜ ਗੜ੍ਹਕੇ, ਮੂਸਲ ਧਾਰ ਬਰਸੇ ਮੀਂਹ ਹੜੋਲਿਆਂ ਦਾ।
ਧਰਨਾ ਮਾਰਿ ਬੈਠੇ ਚੇਜੀ ਕੂੰਜ ਗਲੀਏਂ, ਜਮੂੰਕੇ ਰੋਮੁ ਨ ਪ੍ਰੇਮ ਧਿਆਨੋਲਿਆਂ ਦਾ।
ਸੱਬਰੁ ਘੱਤ ਬੈਠੇ ਸਿਦਕੀ ਸਨਮ ਬੂਹੇ, ਦ੍ਰਿਸ਼ ਅਦਭੁਤੀ ਸੱਬਰ ਘਤੋਲਿਆਂ ਦਾ।
ਪ੍ਰੀਤਮ ਦਰਸ ਦੀਵਾਨੇ ਪਰਵਾਨਿਆਂ ਦਾ, ਸੋਹਣਾ ਸੀਨ ਗਲੀ ਇਸਥਤੋਲਿਆਂ ਦਾ। ੨੨੭।
ਪਰਲੋ ਸਾਰਖੇ ਭਾਵੇਂ ਹੜ੍ਹ ਜੱਲ ਆਵਨਿ, ਗਲੀਓਂ ਖਿਸਕਨਿ ਨੀ ਪ੍ਰੇਮ ਧਰੁਵੋਲਿਆਂ ਦਾ।
ਪਰਬਤ ਸਿਦਕ ਸੁਮੇਰ ਪ੍ਰੇਮੀਆਂ ਨੂੰ, ਪਰਲੋ ਤ੍ਰਾਸੁ ਨਾ ਭੜੈ ਕਿਆਮਤੋਲਿਆਂ ਦਾ।
ਜਿਨਾ ਥੰਮਣਾ ਕਿਆਮਤੀ ਭੌਜਲਾਂ ਨੂੰ, ਤਿਨਾ ਵਹਿਮ ਕੀ ਤੁਫ ਸਹਿਮੋਲਿਆਂ ਦਾ।
ਸਹਿਲੇ ਪ੍ਰੇਮੀਆਂ ਹਿਮਕਰੀ ਬਰਫ ਝਖੜ, ਸਹਿਲਾ ਬਰਫ ਤੂਫਾਨੁ ਯਖ਼ਓਲਿਆਂ ਦਾ। ੨੨੮।
ਓਲੇ ਵਰ੍ਹਨਿ ਧੜਿ ਧੜਿ ਪ੍ਰੇਮੀ ਨਾਹਿ ਧੜਕਨਿ, ਧੜਕਾ ਤੁਫ ਮੀਹਾਂ ਛਮਛਮੋਲਿਆਂ ਦਾ।
ਚਮਕਣ ਦਾਮਨਾਂ ਦੇ ਗੱਜ ਬੱਦਲਾਂ ਦੀ, ਨ੍ਹੇਰਾ ਘੁਪ ਘਟ ਘੋਪ ਘਨੋਲਿਆਂ ਦਾ।
ਥਿੜਕੇ ਪੱਬ ਨ ਯਾਰ ਦੀ ਗਲੀ ਵਿਚੋਂ, ਲੈਣਾ ਪ੍ਰੇਮ ਝਾਕਾ ਮਲੂਕੋਲਿਆਂ ਦਾ।
ਲੋਕੋ ਹਿਲਣਾ ਢੋਲਣੇ ਡੋਲਣੇ ਨੂੰ, ਐਸਾ ਪ੍ਰੇਮ ਦਾਈਆ ਦਯਤੋਲਿਆ ਦਾ। ੨੨੯।
ਕਰੇ ਭਉਰਿਆਂ ਵਾੜ ਕੀ ਕੰਡਿਆਂ ਦੀ, ਲਹਿਰਾ ਲੁਟਣਾ ਫੁੱਲ ਟਹਿਕੋਲਿਆਂ ਦਾ।
ਹੁਸਿ ਹਬੀਬ ਮੁਹਿੱਬ ਨੂਰ ਸੈਗਾੜਾਂ ਨੂੰ, ਪੈਣਾ ਖੈਰ ਮਹਿਬੂਬ ਦਰਸੋਲਿਆਂ ਦਾ।

ਸਤਿਗੁਰੂ ਜੀ ਨੇ ਸਦ ਸਦੀਵ ਲਈ ਸਿੱਖਾਂ ਨੂੰ ਭਵ ਪਾਰ ਉਤਾਰਨ ਦਾ ਧੁਰਵਾ ਬੰਨਣਾ

ਸਿੱਖਾਂ ਹੇਤ ਸਦਾ ਲਈ ਜੁਗਾਂ ਤੋੜੀ, ਤੁਲਹਾ ਬੰਨ੍ਹ ਦੇਣਾ ਭਵਰਤੋਲਿਆਂ ਦਾ।
ਤਾਰਨਤਰਨ ਭੈਹਰਨ ਗੁਰ ਸਤਿਗੁਰਾਂ ਨੇ, ਚਿੰਨ੍ਹਾ ਤਾਰਨਾ ਬੋਹਿਥ ਚੜ੍ਹੋਲਿਆਂ ਦਾ। ੨੩੦।
ਏਸ ਬੋਹਿਥੇ ਪੂਰਾਂ ਦੇ ਪੂਰ ਚੜ੍ਹਨੇ, ਪਾਰ ਉਤਾਰਨਾ ਪੂਰ ਸਿਦਕੋਲਿਆਂ ਦਾ।
ਭਵੋਂ ਪਾਰ ਹੋਏ ਸਿਦਕ ਪੂੰਜੀਆਂ ਨੇ, ਭਾਰੁ ਉਤਾਰਨਾ ਪੈਲ ਪਰਤੋਲਿਆਂ ਦਾ।

ਧੌਲ ਧਰਮ ਤੇ ਲੱਦਕੇ ਨਾਮ ਪੂੰਜੀ, ਧਰਮੁ ਉਭਾਰਨਾ ਸਭ ਮਤਿ ਮਤੋਲਿਆਂ ਦਾ।
ਲੱਦੇ ਜਾਣ ਟਾਂਡੇ ਵਣਜਾਰਿਆਂ ਦੇ, ਖੁਲੇ ਘਾਟੁ ਜਾਂ ਘਣ-ਅਵਘਟੋਲਿਆਂ ਦਾ। ੨੩੧।
ਅਨਿਕ ਟਾਂਡੜੇ ਉੱਤਰਨਿ ਪਾਰ ਘਾਟੋਂ, ਟੰਟਾ ਨਿਬੜੇ ਜਮ ਜਗਾਤੋਲਿਆਂ ਦਾ।

ਸਗਲ ਸੰਸਾਰ ਨੂੰ ਭਵ ਪਾਰ ਉਤਾਰਨ ਹੇਤ ਸਤਿਗੁਰਾਂ ਨੇ ਭਵਿਖਤੀ ਚਲਤ ਚਿਤਵਿਆ ਠਾਠ ਠਠਕਾ

ਇਵ ਉਧਾਰੁ ਕਰਿ ਸਗਲ ਸੰਸਾਰੁ ਸੇਦਾ, ਹੋਣਾ ਸੁਰਖਰੂ ਗੁਰੂ ਘੁਮਘੋਲਿਆਂ ਦਾ।
ਇਸ ਭਵਿੱਖਤੀ ਚਲਤ ਨੂੰ ਚਿਤਵਕੇ ਹੀ,ਠਠਿਆ ਠਾਠ ਗੁਰਿ ਹਲਤ ਪਲਤੋਲਿਆਂ ਦਾ।
ਪ੍ਰਾਨ ਮਾਨ ਰੰਗੀਲੜੇ ਸਤਿਗੁਰੂ ਦੇ ਚਾਵ੍ਹ ਭਾਵ੍ਹ ਹਿਦਿ ਪ੍ਰਾਣ ਪਤੀਓਲਿਆਂ ਦਾ। ੨੩੨।
ਪ੍ਰਾਣ ਪੱਤਿ ਪਰਮੇਸ਼੍ਰ ਸਰੂਪ ਜਾਨਣ, ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬੋਲਿਆਂ ਦਾ।
ਸਾਖਛਾਤ ਜਗ ਮਗ ਜੋਤਿ ਝਲਕ ਮਾਰੇ, ਜਿਥੇ ਜਲਵ ਅਸਥਾਨ ਜਲਵੇਲਿਆਂ ਦਾ।
ਬ੍ਰਾਜਮਾਨ ਅਸਥਾਨ ਸ੍ਰੀ ਸੋਢੀਆਂ ਦਾ, ਦਿੱਸੇ ਜੋਤਿ ਮੰਡਲੁ ਮੋਹਨੋਲਿਆਂ ਦਾ।

ਜੋਤਿ ਜਲਵੀਸ਼ਨੀ ਚੌਬਾਰੇ ਦਾ ਪਰਤੱਖ ਨਜ਼ਾਰਾ

ਮੋਹਨ ਮਨਹਰਨੁ ਪ੍ਰਾਨ ਅਧਾਰ ਪ੍ਰੀਤਮੁ; ਨਾਇਕੁ ਸਗਲ ਪ੍ਰਕਾਸ਼ ਭਵਨੋਲਿਆਂ ਦਾ। ੨੩੩।
ਕੋਟ ਭਵਨ ਪਰਕਾਸੀਆ ਜਲਵ ਜੋੜੀ, ਜੋਤਿ ਚਾਨਣਾ ਸਭਿ ਚਾਨਣੋਲਿਆਂ ਦਾ।
ਉਸ ਚੁਬਾਰੜੇ ਜੋਤਿ ਜਗਾਇ ਬੈਠਾ, ਜੋ ਦੁਆਰੜਾ ਦਾਸ ਮੋਹਨੋਲਿਆਂ ਦਾ।
ਏਹ ਨਜ਼ਾਰੜਾ ਤਿਨਾ ਪਰਤੱਖ ਦਿੱਸੇ, ਫਜ਼ਲ ਫੈਜ਼ ਜਿਨ ਦਿੱਬ ਦ੍ਰਿਸ਼ਟੋਲਿਆਂ ਦਾ।

ਮੋਹਨ ਮਹਿਮਾ ਮਈ ਗੁਰਵਾਕ ਉਚਾਰਨ

ਬੰਕ ਦੁਆਰੜੇ ਮੋਹਨ ਚਉਬਾਰੜੇ ਨੂੰ, ਭਾਗ ਲਗਿਆ ਵੱਡ ਸੁਹਾਗੋਲਿਆਂ ਦਾ। ੨੩੪।
ਪੂਜ ਭਵਨੁ ਪਰਮ ਇਸ਼ਟ ਪਰਤਿਸ਼ਟ ਦੁਆਰਾ, ਪਰਮ ਪੂਜ ਕ੍ਰਿਬਲਾ ਪੂਜਕੋਲਿਆਂ ਦਾ।
ਹਰਿ ਵਾਪਾਰੀਆਂ ਨਾਮ ਪੂਜਾਰੀਆਂ ਨੂੰ, ਦਿਸੇ ਧਾਮ ਪਰਗਟ ਪਹਾਰੋਲਿਆਂ ਦਾ।
ਹੋਈ ਵਹੀ ਨਾਜ਼ਲ ਅਮਰ ਬਾਣੀਆਂ ਦੀ, ਅਦਬ ਲਾਜ਼ਮੀ ਤਿਨ ਅਟਾਰੋਲਿਆਂ ਦਾ।
ਤਾਂਹੀ ਉੱਚਰੀ ਗੁਰੂ ਨੇ ਮੋਹਨ ਮਹਿਮਾ, ਗਾਇਆ ਵਾਕੁ ਸਨਮੁਖ ਉਸਤਤੋਲਿਆਂ ਦਾ। ੨੩੫।
ਤੇਰੇ ਉੱਚ ਮੰਦਰ ਸੁੰਦਰ ਧਰਮਸਾਲਾ, ਆਦ ਬਚਨ ਸ੍ਰੀ ਮੁਖ ਉਚਾਰੋਲਿਆਂ ਦਾ।
ਮੋਹਨ ਪਿਆਰੜੇ ਸਨਮੁਖੇ ਵਾਕ ਉਚਰੇ, ਭਾਵ੍ਹ ਮੋਹਨ ਅਕਾਲ ਪੁਰਖੋਲਿਆਂ ਦਾ।
ਅਕਾਲ ਪੁਰਖ ਦੇ ਵਜਦ ਵਿਚਿ ਲੀਨ ਹੋਕੇ, ਰੂਪ ਅਭੇਦ ਦਿਸੇ ਮੋਹਨੋਲਿਆਂ ਦਾ।

ਪ੍ਰੀਤਮ ਨੂਰ ਭਰਪੂਰੀ ਸਰਬੇ ਮੋਹਨ ਕੁਦਰਤ ਦੀ ਸਮਦ੍ਰਿਸ਼ਟੀ

ਮੋਹਨ ਮੋਹਨਾ ਇਕ ਹੀ ਰੂਪ ਭਾਸਨਿ, ਇਸ਼ਕ ਜਜ਼ਬੜਾ ਸਚ ਚਬੋਲਿਆਂ ਦਾ। ੨੩੬।
ਜਜ਼ਬ ਜਜ਼ਬੀਆਂ ਦੇ ਗਜ਼ਬ ਗਜ਼ਬੀਆਂ ਦੇ, ਹੈ ਅਭਾਵ ਮੁਤਜ਼ਾਦ ਸਿਫਤੋਲਿਆਂ ਦਾ।
ਹੈ ਅਭਾਵ ਸਗਾ ਸਿਰਫ ਗੁਰੂ ਭਾਣੇ, ਗਜ਼ਬ ਗਜ਼ਬ ਹੀ ਹੈ ਗਜ਼ਬਕੋਲਿਆਂ ਦਾ।
ਗਜ਼ਬ ਸਿਤਮ ਹੀ ਰੁਦਣਾ ਮੋਹਨੇ ਨੇ, ਭਾਣੇ ਗੁਰੂ ਏਹ ਭੀ ਪ੍ਰੇਮ ਵੋਲਿਆਂ ਦਾ।
ਗਜ਼ਬ ਯਾਰ ਭੀ ਪ੍ਰੇਮ ਕਟਾਖ ਮਿੱਠੇ, ਨਖਰਾ ਚੈਨੁ ਸੁਖਚੈਨ ਸਜਨੋਲਿਆਂ ਦਾ। ੨੩੭।
ਸਾਰੇ ਯਾਰੁ ਹੀ ਯਾਰ ਕਰਤਾਰੁ ਦਿਸੇ, ਦੂਜੀ ਭਾਵ੍ਹ ਨਾ ਰੰਗ ਰਤੋਲਿਆਂ ਦਾ।
ਜੋਈ ਉਤਰੇ ਬਤਨ ਸੋ ਯਾਰ ਵਲੋਂ, ਯਾਰ ਮੰਜ਼ਲੀ ਧਿਆਨੁ ਯਾਰੋਲਿਆਂ ਦਾ।
ਓਥੇ ਯਾਰ ਅਗਿਆਰ ਸਮਾਨ ਦਿਸਨਿ, ਜਿਥੇ ਧਿਆਨ ਖੇੜੇ ਗਿਆਨ ਉਚੋਲਿਆਂ ਦਾ।
ਯਾਰ ਮੰਜ਼ਲੀ ਧਿਆਨ ਤੇ ਗਿਆਨ ਉੱਚੇ ਸਭ ਜ਼ਹੂਰ ਪ੍ਰੀਤਮ ਪ੍ਰਤਵੋਲਿਆਂ ਦਾ। ੨੩੮।

ਮਜ਼ਬੂਲਮਸਤੀਆਂ ਯਾਰ ਪ੍ਰਸਤੀਆਂ ਨੂੰ, ਸਾਰੇ ਪ੍ਰੇਮ ਜਲਵਾ ਢੋਲਤੜੇਲਿਆਂ ਦਾ।
ਧਰਤ ਅਕਾਸ਼ ਪਤਾਲ ਤ੍ਰਿਭਵਨ ਸਾਰੇ, ਝਲਕਾ ਜੋਤਿ ਪ੍ਰਿਮ ਜਲਵੋਲਿਆਂ ਦਾ।
ਚਾਰ ਕੁੰਟਿ ਵਣਿ ਤ੍ਰਿਣਿ ਆਕਾਰ ਸਾਰੇ, ਸਭੁ ਝਲਕਾਰ ਪਿਰੀ ਦਰਸ਼ਨੋਲਿਆਂ ਦਾ।
ਪਉਣ ਪਾਣੀ ਬੈਸੰਤਰਾਂ ਅੰਦਰੇ ਭੀ, ਝਾਕਾ ਯਾਰ ਦਿਲਦਾਰ ਪਿਰੀਓਲਿਆਂ ਦਾ। ੨੩੯।
ਗਗਨ ਮੰਡਲੀਂ ਖੰਡਿ ਬ੍ਰਹਮੰਡ ਦੀਪੀਂ, ਜੋਤਿ ਜਲਵੜਾ ਜਾਨੀਅੜੋਲਿਆਂ ਦਾ।
ਅੰਡਜਿ, ਜੇਰਜੀ, ਸੇਤਜੀ ਉਤਭੁਜੀ; ਭੀ, ਦਿਸੇ ਨੂਰ ਜ਼ਹੂਰ ਸਜਨੋਲਿਆਂ ਦਾ।
ਡੂੰਗਰ ਸਾਗਰੀਂ ਪਰਬਤੀਂ ਪੁਰਵੀਂ ਲੋਈਂ, ਸਭੁ ਪਰਕਾਸ਼ ਪ੍ਰੀਤਮ ਪਿਰਅੜੋਲਿਆਂ ਦਾ।
ਮੇਰੀਂ ਕੰਦਰੀਂ ਜਲਿਥਲਿ ਉਦਿਆਨਨਦਈਂ, ਜਗਮਗਾਹੁਸਨਦਮਕੇ ਸਹੁਸਜਨੋਲਿਆਂ ਦਾ। ੨੪੦।
ਕੁਦਰਤਿ ਕਾਦਰੀ ਦੇ ਸੁੰਦਰ ਘਟਾਂ ਅੰਦਰਿ, ਝਲਕੇ ਨੂਰ ਸੱਚੇ ਮਾਸ਼ੂਕੋਲਿਆਂ ਦਾ।
ਭਾਵੇ ਅਦਾ ਮਾਸ਼ੂਕ ਦੀ ਆਸ਼ਕਾਂ ਨੂੰ, ਮੋਹੇ ਝਿੜਕਣਾ ਭੀ ਮੋਹਨੜੋਲਿਆਂ ਦਾ।
ਧੀਰਕ ਧੱਕੜ ਯਾਰ ਰੰਗੀਲੜੇ ਦੇ, ਸਭੁ ਪਰਸਾਦੁ ਮੋਹਨ ਭੋਗੜੋਲਿਆਂ ਦਾ।
ਸੋਹਨਿ ਚੋਜ ਮੋਹਨ ਜਗਤ ਮੋਹਨੜੇ ਦੇ, ਜਾਦੂ ਪ੍ਰੇਮ ਮੋਹਨ ਚੋਜੜੋਲਿਆਂ ਦਾ। ੨੪੧।

ਮੋਹਨ ਚੋਜ ਕਟਾਖ

ਸੋਹਣੇ ਚੋਜ ਕਟਾਖ ਰੰਗ ਚੋਜੀਆਂ ਦੇ, ਗੋਬਿੰਦ ਚੋਜ ਜੇਤੀ ਜੇਤੂਲਿਆਂ ਦਾ।
ਵੰਜਨਿ ਜੈਤ ਵਜਾਇ ਜਗਜੀਵਨੇ ਦੇ, ਮੋਹਨ ਪ੍ਰੇਮ ਜੀਵਨ ਪ੍ਰੇਮੀੜੋਲਿਆਂ ਦਾ।
ਭਾਅਨਿ ਮਿਹਣੇ ਭੀ ਮੋਹਣੇ ਸੋਹਣਿਆਂ ਦੇ, ਐਸਾ ਪ੍ਰੇਮ ਮੋਹਨ ਪਰਸਤੜੋਲਿਆਂ ਦਾ।
ਮੋਹਨ ਪ੍ਰਸਤ ਸੱਚੇ ਹੁਸਨ ਪ੍ਰਸਤ ਪ੍ਰੇਮੀ, ਪ੍ਰੇਮ ਹੁਸਨ ਜਾਦੂ ਸੋਹਨੜੋਲਿਆਂ ਦਾ। ੨੪੨।

ਪ੍ਰੇਮ ਕਰਾਮੀ ਗੁਰਮਤਿ ਗੁਣਾ [ਤੇ] ਨ ਸਰੀਰਾਂ ਦਾ ਚਹੁਰੀ ਹੁਸਨ

ਪ੍ਰੇਮ ਗੁਣਾਂ ਕਰਿ ਦਿਸਨਿ ਹੁਸੀਨ ਸੋਹਣੇ, ਫੋਕਟ ਹੁਸਨ ਪ੍ਰੇਮੇ ਸੱਖਣੋਲਿਆਂ ਦਾ।
ਰੱਬ ਰੱਤੜੇ ਸੱਚੜੇ ਪ੍ਰੇਮੀਆਂ ਨੂੰ, ਸਾਰਾ ਜਗ ਹੀ ਹੁਸਨ ਵੰਤੋਲਿਆਂ ਦਾ।
ਜਿਹ ਘਟ ਅੰਤਰੇ ਪ੍ਰੇਮ ਗੁਣ ਅੰਸ ਕਿਣਕਾ, ਤਿਥੇ ਪੰਕਤੇ ਪ੍ਰੇਮ ਪ੍ਰਿਮੋਲਿਆਂ ਦਾ।
ਸ਼ੀਰ ਰੂਪ ਗੁਣਾਂ ਕਰਿ ਨਾ ਮੂਲ ਰੀਝਣ, ਗੁਣ ਪ੍ਰੇਮ ਜਾਦੂ ਹੁਸਨੜੋਲਿਆਂ ਦਾ। ੨੪੩।
ਗੁਰਮਤਿ ਪ੍ਰੇਮ ਗੁਰਮਤਿ ਗੁਣਾਂ ਪ੍ਰੋਤੜੇ ਨੂੰ, ਚੜ੍ਹੇ ਹੁਸਨ ਕੇ ਹੁਸਨ ਅਗਮੋਲਿਆਂ ਦਾ।
ਹੁਸਨ ਜੋਬਨਾਂ ਦਾ ਗੁਣ ਪਿਰੰਮ ਕ੍ਰਿਸ਼ਮਾ, ਪ੍ਰੇਮ ਜਿਹਰ ਆਕ੍ਰਖਣ ਸ਼ਕਤੋਲਿਆਂ ਦਾ।
ਖਿੱਚੇ ਪ੍ਰੇਮ ਨੂੰ ਪ੍ਰੇਮ ਗੁਣ ਗੁਣਾਂ ਤਾਈਂ, ਜੋਤਿ ਪ੍ਰੋਤੜਾ ਪ੍ਰੇਮ ਸਮ ਗੁਣੋਲਿਆਂ ਦਾ।
ਪ੍ਰੇਮੀ ਘਟਾਂ ਦਾ ਗੁਨੁ ਏਕ ਜੋਤਿ ਪ੍ਰੋਤਾ, ਓਤ ਪੋਤੜਾ ਗੁਣ ਜੋਤੜੋਲਿਆਂ ਦਾ। ੨੪੪।

ਸ਼ਬਦ ਜੋਤ ਪ੍ਰੋਤੜੇ ਗੁਰਸਿੱਖਾਂ ਦਾ ਪਰਸਪਰ ਇਕਤਾਰ ਤ੍ਰੰਗ ਤਰਬੀ ਸੁਖਾ ਪ੍ਰੇਮ

ਪ੍ਰੇਮ ਪਰਸਪਰੀ ਗੁਰਸਿੱਖ ਪ੍ਰੇਮੀਆਂ ਦਾ, ਗੁਰੂ ਪੂਜ ਪ੍ਰੀਤਮ ਗੁਰਸਿਖੋਲਿਆਂ ਦਾ।
ਗੁਰੂ ਸਿੱਖ ਆਸ਼ਕ ਗੁਰੂ ਸ਼ਬਦ ਕੇਰੇ, ਸ਼ਬਦ ਜਾਦੂ ਪ੍ਰੇਮ ਜਕੜੋਲਿਆਂ ਦਾ।
ਗੁਰੂ ਸ਼ਬਦੀਏ ਸਿੱਖ ਇੱਕ ਤਾਰ ਜਕੜੇ, ਸਿੱਖੁ ਸਿੱਖੁ ਆਸ਼ਕ ਇਕ ਦੂਜੋਲਿਆਂ ਦਾ।
ਗੁਰੂ ਸ਼ਬਦ-ਸੰਦੇ ਗੁਰੂ ਜੋਤਿ ਗੰਢੇ, ਸਿੱਖਾਂ ਪ੍ਰੇਮ ਅਲੌਕਿਕ ਪ੍ਰੀਤਮੇਲਿਆਂ ਦਾ। ੨੪੫।
ਸ਼ਬਦ ਜੋਤਿ ਨੇ ਘਟਾਂ ਦੀ ਸੰਧ ਮੇਲੀ, ਜਕੜ ਜੰਦੁ ਸਿੱਖਾਂ ਘਟ ਜੁੜੋਲਿਆਂ ਦਾ।
ਸਿਖ ਸ਼ਬਦ ਮਫਤੂਨ ਘਟ ਜੋਤਿ ਰੰਗੇ, ਤਰਬ ਤ੍ਰੰਗੁ ਤਿਨ ਵੇਕ ਤ੍ਰੰਗੋਲਿਆਂ ਦਾ।

ਇਕੋ ਤਾਰਿ ਵੱਜਨਿ ਇਕੋ ਤਾਰ ਤੂੰਸਨਿ, ਗੂੜ੍ਹਾ ਪ੍ਰੇਮ ਪ੍ਰਸਪਰ ਗੁਰ ਰੰਗੋਲਿਆਂ ਦਾ।
ਇਕ ਤੂੰਗੀਏ ਸ਼ਬਦ ਸ਼ੈਦਾਈਆਂ ਨੂੰ, ਸਦ ਸੁਦਰਸ਼ਨੀ ਸੁਖ ਪ੍ਰਸਪ੍ਰੋਲਿਆਂ ਦਾ।੨੪੬।

ਆਤਮ ਜੋਤਿ ਮਿਲਾਪੀਏ ਸੁਖ-ਦਰਸ਼ਨੀ ਗੁਰਸਿਖਾਂ ਦਾ ਪ੍ਰਸਪਰੀ ਅਤੁਟ ਪ੍ਰੇਮ

ਸੋਭਾ ਕਥੀ ਨ ਜਾਇ ਸੁਖ ਦਰਸ਼ਨਾਂ ਦੀ, ਪਾਵਨ ਮੁੱਖੜਾ ਸੁਖ ਦਰਸ਼ਨੋਲਿਆਂ ਦਾ।
ਸੁਖ ਦਰਸ਼ਨੀ ਸਿੱਖ ਸਚਿ ਪ੍ਰੀਤਿ ਪ੍ਰੋਤੇ, ਜੁਟ ਅਤੁਟ ਤਿਨ ਜੁੜਤ ਪ੍ਰੀਤੋਲਿਆਂ ਦਾ।
ਸਚੀ ਪ੍ਰੀਤਿ ਨ ਤੁਟਈ ਜੁਗਾਂ ਤੋੜੀ, ਪ੍ਰੇਮ ਅਖੁਟ ਵਡਹੰਸ ਜੋੜੋਲਿਆਂ ਦਾ।
ਸ਼ਬਦ ਰੰਤੜੇ ਹੰਸ ਪ੍ਰਭਿ ਆਪਿ ਜੋੜੇ, ਅਮਰ ਮੇਲੜਾ ਵਡ ਹੰਸੜੋਲਿਆਂ ਦਾ।੨੪੭।

ਪ੍ਰੇਮ ਦਰਸਰੰਗੀ ਆਤਮ ਤੂੰਗੀ ਘਟਾਂ ਅੰਦਰਿ ਸਦਨਿਕਟੀ-ਨਵ ਦਿਦਾਰਾ

ਮੇਲਾ ਪ੍ਰਸਪਰੀ ਸਦਾ ਹੀ ਰਹੇ ਬਣਿਆ, ਅਮਰ ਮੇਲ ਆਤਮ ਮਿਲੜੋਲਿਆਂ ਦਾ।
ਆਤਮ ਜੋਤਿ ਮਿਲਾਪੀਏ ਨਾਮ ਧ੍ਰਾਪੇ, ਪ੍ਰੇਮ ਪਰਬਲੀ ਨਾਮ ਧ੍ਰਾਪੋਲਿਆਂ ਦਾ।
ਨਾਮ ਧ੍ਰਾਪੀਏ ਪ੍ਰੇਮ ਪਰਤਾਪੀਆਂ ਦਾ, ਸਾਂਝਾ ਪ੍ਰੇਮ ਸੁਹਾਗ ਅਮਰੋਲਿਆਂ ਦਾ।
ਇਸ਼ਕ ਸਾਦਕੀ ਸੰਦੜੇ ਆਸ਼ਕਾਂ ਨੂੰ, ਨਿਕਟ ਨਵ ਦਿਦਾਰਾ ਦਰਸ਼ਨੋਲਿਆਂ ਦਾ।੨੪੮।
ਦਰਸ ਰੰਗਿਆਂ ਵਿਚਿ ਮਹਿਬੂਬ ਦਰਸੇ, ਐਸਾ ਦਰਸ ਰੰਗਲੁ ਰੰਗਲੜੋਲਿਆਂ ਦਾ।
ਪਾਕ ਦਰਸ ਪੁਨੀਤ ਰੰਗੀਲਿਆਂ ਦੇ, ਦੇਣ ਦਰਸ ਝਲਕਾ ਪ੍ਰੀਤਮੋਲਿਆਂ ਦਾ।
ਪਾਕ ਪ੍ਰੀਤਮੀ ਦਰਸ ਦੇ ਜੋਤਿ ਜਲਵੇ, ਪਾਕੁ ਸਾਕੁ ਸਿਖਾਂ ਪਾਕੜੋਲਿਆਂ ਦਾ।
ਪਾਕ ਪ੍ਰਸਪਰੀ ਪ੍ਰੇਮ ਪਾਖਾਕੀਆਂ ਦੇ, ਪਾਕ ਪਰਸਣਾ ਪਾਕ ਖਾਕੋਲਿਆਂ ਦਾ।੨੪੯।

ਪਾਕ ਦਰਸ ਘਟਿ ਜੋਤਿ ਝਲਕਨੀਏ ਗੁਰਸਿੱਖਾਂ ਦੇ ਦਰਸ ਪਰਸਦੀ ਰਸਾਇਣੀ ਪਾਕਬਾਜ਼ੀ

ਪਰਮ ਪਾਕ ਪਾਖਾਕ ਗੁਰ ਚਾਕਰਾਂ ਦੀ, ਪਾਕ ਚੁੰਮਣਾ ਚਾਕ ਚਰਨੋਲਿਆਂ ਦਾ।
ਪਾਕ ਛਾਪ ਹੈ ਚਾਕ ਚਰਨੋਲਿਆਂ ਦੀ, ਪਾਕ ਇਸ਼ਕ ਮੁਸ਼ਤਾਕ ਚਾਕੋਲਿਆਂ ਦਾ।
ਪਾਕ ਚਾਕ ਪਰਦਖਣਾ ਪਾਕ ਬੰਦਨ, ਪਾਕ ਪ੍ਰੇਮ ਹੈ ਚਾਕ ਘੁਮਘੋਲਿਆਂ ਦਾ।
ਪਾਕ ਚਰਨ ਪਾਖਾਕ ਹੈ ਚਾਕ ਤੇਰੀ, ਪਾਕ ਪਾਨੁ ਪਗ ਚਾਕ ਉਦਕੋਲਿਆਂ ਦਾ।੨੫੦।
ਪਾਕਬਾਜ਼ ਸਚੇ ਸਿਖ ਚਾਕ ਗੁਰ ਦੇ, ਵੱਡਾ ਮਰਤਬਾ ਗੁਰ ਚਾਕਰੋਲਿਆਂ ਦਾ।
ਪਾਕ ਚਾਕਰੀ ਗੁਰੂ ਸਿਖ ਚਾਕਰਾਂ ਦੀ, ਪਾਕ ਚਾਕ ਪਦੁ ਚਾਕ ਪਾਕੋਲਿਆਂ ਦਾ।

ਸਤਿਗੁਰ ਸੇਵਾ ਚਾਕਰੀ ਬਿਹੂਨ ਗੁਰਮਿਖ ਚਾਕਰਾਂ ਦਾ ਜੀਵਨ ਅਸੰਭਵ

ਚਾਕ ਪਾਕ ਮੁਸ਼ਤਾਕ ਗੁਰ ਪ੍ਰੀਤਮਾਂ ਦੇ, ਇਸ਼ਕ ਪਾਕ ਆਸ਼ਕ ਸਾਦਕੋਲਿਆਂ ਦਾ।
ਪਰਮ ਪਾਕ ਇਖਲਾਕ ਸਿਖ ਚਾਕਰਾਂ ਦੇ, ਪਰਖ ਪਾਕ ਜੀਵਨੁ ਚਾਕਰੋਲਿਆਂ ਦਾ।੨੫੧।
ਚਾਕ ਚਾਕਰੀ ਬਾਝ ਨ ਨਿਮਖ ਜੀਵਨਿ, ਸੀਨਾ ਚਾਕ ਹੈ ਚਾਕ ਫਰਾਕੋਲਿਆਂ ਦਾ।
ਡਾਢਾ ਫ੍ਰਾਕ ਜੇ ਚਾਕਰੀ ਖੁਸ ਜਾਵੇ, ਹੋਵੇ ਮਰਨ ਜਿਗਰ ਚਾਬਰੋਲਿਆਂ ਦਾ।
ਸੀਨਾ ਚਾਕੀਏ ਚਾਕ ਸੁਲਾਕੀਆਂ ਨੇ, ਸਹਿਣਾ ਕਿਂਗੁ ਫ਼ਰਾਕੁ ਹਿਜਰੋਲਿਆਂ ਦਾ।
ਹਿਜਰ ਫ਼ਰਾਕ ਘੁਲਾਕ ਗੁਰ ਚਾਕਰੀ ਦਾ; ਸੀਨਾ ਚਾਕ ਛਿਨ ਸੇਵ ਘੁਥੋਲਿਆਂ ਦਾ।੫੨।

ਗੁਰ ਸੇਵਾ ਚਾਕਰੀ ਦਾ ਗੁਰਮ ਤੇ ਤਰ ਕਰਨ ਭਾਵ

ਸੇਵਾ ਚਾਕਰੀ ਗਾਖੜੀ ਮਹਾਂ ਕਰੜੀ, ਕਰੜਾ ਪਰਖ ਪਰਚਾ ਗੁਰਪੀਰੋਲਿਆਂ ਦਾ।
ਅੱਠੇ ਪਹਿਰ ਸੇਵਾ ਸੱਚੇ ਚਾਕਰਾਂ ਦੀ, ਸੇਵਾ ਸਾਰੁ ਫਲੁ ਸੇਵ ਸਿਮਰੋਲਿਆਂ ਦਾ।
ਭੈ ਰਚਿ ਕਾਰ ਕਮਾਵਣੀ ਸੇਵਕਾਂ ਨੇ, ਕਰਿ ਨੁਹਾਰੁ ਅਪਣੱਤ ਭਾਵੋਲਿਆਂ ਦਾ।

ਆਪਾ ਭਾਵ ਤਿਆਗ ਕੇ ਸੇਵ ਕਰਨੀ, ਸੱਚਾ ਪ੍ਰੇਮ ਵੈਰਾਗੁ ਸਿਵਕੋਲਿਆਂ ਦਾ। ੨੫੩।
ਸੁਆਸਿ ਸੁਆਸਿ ਕਰ ਜੋੜਿ ਕੇ ਸੇਵ ਕਰਨੀ, ਸੇਵ ਭੇਦ ਗੁੱਝਾ ਸਿਮਰਨੋਲਿਆਂ ਦਾ।

ਗੁਰ ਕੀ ਸੇਵਾ ਹਰਿ ਭਗਤ ਹੈ

ਹਰੀ ਭਗਤਿ ਹੈ ਸੱਚੜੀ ਸੇਵ ਗੁਰ ਕੀ, ਗੁਰ ਪਰਵਾਣ ਅਨੇਕ ਵਾਕੋਲਿਆਂ ਦਾ।
ਗੁਰੂ ਵਾਕ ਪਰਮਾਨ ਅਨੇਕ ਥਾਵੀਂ, ਸੇਵਾ ਭਾਵ ਉੱਚਾ ਗਾਹਮਤੋਲਿਆਂ ਦਾ।
ਸਿਮਰਨ ਭਜਨ ਹੈ ਗੁਰੂ ਦੀ ਤੱਤ ਸੇਵਾ, ਸਤਿ ਹੁਕਮ ਓਹੀ ਸਿਰ ਹੁਕਮੋਲਿਆਂ ਦਾ। ੨੫੪।
ਸੱਚਾ ਹੁਕਮੁ ਸੋਚੀ ਦਰਗਾਹ ਵਾਲਾ, ਮੁੱਖ ਹੁਕਮੁ ਸੋਈ ਗੁਰ ਸਚੋਲਿਆਂ ਦਾ।
ਸੋਈ ਹੁਕਮੁ ਮਨਾਵਣਾ ਸੇਵਕਾਂ ਤੋਂ, ਮੁੱਖ ਧਰਮੁ ਧਰਮੱਗ ਪੁਰਖੋਲਿਆਂ ਦਾ।
ਸੋਈ ਹੁਕਮੁ ਕਮਾਵਣਾ ਤੱਤ ਸੰਤੋ, ਮੁੱਖ ਕਰਮੁ ਹੈ ਸਿਖ ਸਚੋਲਿਆਂ ਦਾ।
ਸੇਵਾ ਸੱਚੜੀ ਹੁਕਮ ਕਮਾਈਆਂ ਦੀ, ਏਕੋ ਨਾਮ ਹੁਕਮ ਹੁਕਮੋਲਿਆਂ ਦਾ। ੨੫੫।
ਨਾਮ ਭਗਤਿ ਕਮਾਈ ਹੈ ਹੁਕਮ ਕੇਰੀ, ਸੁਕ੍ਰਿਤ ਕਰਮ ਸੱਚਾ ਸਿਖੜੋਲਿਆਂ ਦਾ।
ਸੁਕ੍ਰਿਤ ਕਾਰ ਸੁਖ ਸਾਰ ਹੈ ਨਾਮ ਕੇਰੀ, ਨਾਮ ਸੱਚ ਬਿਵਹਾਰ ਸਿਵਕੋਲਿਆਂ ਦਾ।
ਦਿਨਸੁ ਰੈਣ ਕਰ ਜੋੜਿ ਕੇ ਖੜੇ ਰਹਿਣਾ, ਸੱਚ ਉਮਾਹੜਾ ਸੇਵ ਉਮਕੋਲਿਆਂ ਦਾ।
ਸੁਆਸਿ ਸੁਆਸਿ ਜਪਣਾ ਨਾਮ ਖੜੋਤਿਆਂ ਨੇ, ਸੇਵਾ ਸੁਰਤਿ ਚਾਲਾ ਦਰਖੜੋਲਿਆਂ ਦਾ। ੨੫੬।
ਸੇਵਾ ਸੁਰਤਿ ਕਮਾਵਣੀ ਸੁਰਤਿਆਂ ਨੇ, ਪਵੈ ਥਾਉਂ ਘਾਲਾ ਘਾਲੜੋਲਿਆਂ ਦਾ।
ਸੇਵਾ ਘਾਲ ਅਦੁਤੀ ਮਿਸਾਲ ਵਾਲੀ, ਦਰ ਨਿਹਾਲ ਨਿਹਾਲ ਨਦਰੋਲਿਆਂ ਦਾ।
ਨਦਰੀ ਨਦਰ ਨਿਹਾਲ ਦੀ ਮਿਹਰ ਸੱਚੀ, ਸੱਚਾ ਭਾਉ ਹੈ ਨਦਰ ਕਰਮੋਲਿਆਂ ਦਾ।
ਸੇਵਾ ਭਾਵਨੀ ਸੱਚ ਅਸੀਸ ਸੱਚੀ, ਤੁਠਣ ਸਚ ਆਸੀਰਬਾਦੋਲਿਆਂ ਦਾ। ੨੫੭।

ਪਿਰ ਪਟੋਲਿਆਂ ਦੀ ਸੇਵਾ ਪੂਜਾ ਪਿਰ ਪ੍ਰੇਮੀ ਪੂਜਾ ਹੈ।

ਸੱਚੇ ਚਾਕਰਾਂ ਸੰਦੜੀ ਸੇਵ ਸੱਚੀ, ਸੱਚ ਕਦਰ ਕਦਰਾਉ ਖਸਮੋਲਿਆਂ ਦਾ।
ਸੱਚੀ ਸੇਵ ਕਦਰਾਵੜੇ ਚਾਕ ਸੱਚੇ, ਕਦਰ ਭਾਉ ਸੱਚਾ ਕਦਰੜੋਲਿਆਂ ਦਾ।
ਸੱਚੀ ਚਾਕਰੀ ਵਾਲੜੀ ਸੇਵ ਸੱਚੀ, ਸੱਚਾ ਚਾਕ ਪਦ ਗੁਰ ਘੋਲੜੋਲਿਆਂ ਦਾ।
ਚਾਕਾਂ ਚਾਕ ਸੱਚਾ ਚਾਕੁ ਵਿਰ ਲੱਭੇ, ਜਾਨੀ ਨਾਇਕੜਾ ਨਾਇਕੋਲਿਆਂ ਦਾ। ੨੫੮।
ਜਾਨੀ ਸੱਚੜਾ ਸੁਘੜ ਸੁਜਾਨ ਜਾਨੀ, ਜਾਨ ਪ੍ਰਾਨ ਗੁਰੂ ਪ੍ਰਾਨ ਪਤੀਓਲਿਆਂ ਦਾ।
ਚਾਕ ਮੋਹਨ ਮੁਸ਼ਤਾਕ ਮਸੂਕੜੇ ਦੇ, ਗੁਰੂ ਮੋਹਨ ਮੁਸ਼ਤਾਕ ਚਾਕੋਲਿਆਂ ਦਾ।
ਸੰਤ ਜਨਾਂ ਦੇ ਛੋਹਰੇ ਬਾਲਕਾਂ ਦਾ, ਪੂਜਣ ਪਾਕ ਹੁਕਮ ਚਾਕੋਲਿਆਂ ਦਾ।
ਬਾਲਕ ਸਿਖ ਭੀ ਪੂਜਣੇ ਪ੍ਰੇਮੀਆਂ ਨੇ, ਪੂਜਣ ਪਾਕ ਪ੍ਰੇਮ ਪਟੋਲਿਆਂ ਦਾ। ੨੫੯।
ਬਾਲ ਭੋਲੜੇ ਰੰਗ ਰੰਗੀਲੜੇ ਜੋ, ਵਡ ਮਹੰਤ ਜੋਬਨ ਬਾਲੜੋਲਿਆਂ ਦਾ।
ਬਾਲ ਲਾਲੜੇ ਭੋਲੜੇ ਗੁਰ ਭੁਝੰਗੀ, ਪੂਜਣੁ ਪਾਵਨੀ ਮਾਸੂਮੜੋਲਿਆਂ ਦਾ।
ਨਾਮ-ਜੋਤਿ ਰੰਗੀਲੜੇ ਗੁਰ ਭੁਝੰਗੀ, ਪੂਜਣ ਪਾਕ ਤਿਨ ਗੁਰਦੁਲਾਰੋਲਿਆਂ ਦਾ।
ਗੁਰ ਦੁਲਾਰੜੇ ਪਿਆਰੜੇ ਜੋਤਿ ਰੰਗੀ, ਪਾਰਸ ਦਰਸੁ ਨਵਰੰਗ ਪੋਤੋਲਿਆਂ ਦਾ। ੨੬੦।
ਪ੍ਰੇਮ ਪੋਤਿਆਂ ਰੰਗ ਰੰਗੋਤਿਆਂ ਨੂੰ, ਪੋਹਿਆ ਪਾਪ ਨ ਦੂਨ ਦੁਨੀਓਲਿਆਂ ਦਾ।

ਤਿਨਾ ਪਰਮ ਨਿਸ ਪਾਪ ਪੁਨੀਤ ਹਿਰਦਾ, ਨਿਰਮਲ ਆਤਮਾ ਨਵ ਸ਼ਜੂਫੋਲਿਆਂ ਦਾ।
ਚੜਿਆ ਪਾਹੁ ਪੁਨੀਤ ਗੁਰ ਸੰਗਤਾਂ ਦਾ, ਲੱਗਾ ਜਾਗੁ ਅਮੀ ਖ਼ਮੀਰੋਲਿਆਂ ਦਾ।
ਗੱਹੇ ਗੰਢ ਮਜੀਠੜੀ ਰੰਗੁ ਖਿੜਿਆ, ਚੋਲਾ ਰੰਗਿਆ ਨਾਮ ਤੰਬੋਲਿਆਂ ਦਾ। ੨੬੧।
ਐਸੇ ਚੋਲੜੇ ਝਲਕ ਝਲਕੋਲੜੇ ਤੋਂ, ਪਵੇ ਦਰਸ ਝਲਕਾ ਢੋਲੜੋਲਿਆਂ ਦਾ।
ਜੋਤਿ ਜਲਵੜ ਪੁੰਜ ਪਰਤੱਖ ਦਰਸ਼ਨ, ਪਰਤ ਬਿੰਬ ਨਿਰਮਲ ਨਵਲ ਚੋਲਿਆਂ ਦਾ।
ਨਵਲ ਚੋਲੜੇ ਨਵ ਜਨਮੜੋਲਿਆਂ ਦਾ, ਨਵਲ ਜਨਮ ਨਵ ਅਮੀ ਢਕੋਲਿਆਂ ਦਾ।
ਨਵ ਅਮੀ ਛਕੋਲੜੇ ਗੁਰ ਭੁਝੰਗੀ, ਪਾਕ ਪਰਸੁ ਪਾਰਸ ਪਿਰ ਪਟੋਲਿਆਂ ਦਾ। ੨੬੨।
ਪਿਰ ਪਟੋਲੜੇ ਪੂਜਯ ਪਿਰੰਮ ਪੂੰਜੀ, ਪੂਰਨ ਪ੍ਰੇਮੁ ਪਿਰੀ ਪੇਖਣੋਲਿਆਂ ਦਾ।
ਪੂਰਨ ਪਾਵਨੀ ਪ੍ਰੇਮ ਪੁਤਲੀਸ਼ਰਾਂ ਨੂੰ, ਪਿਰੁ ਪਰਤੱਖ ਪਟੋਲ ਪਿਰੀਓਲਿਆਂ ਦਾ।
ਪਿਰ ਪਟੋਲੜਾ ਹੀ ਪਿਰੁ ਪਰਤੱਖ ਦਿਸੇ, ਪੂਜਣ ਪਿਰੀ ਪਟੋਲ ਪ੍ਰਸਤੋਲਿਆਂ ਦਾ।
ਪਿਰ ਪਟੋਲਿਆਂ ਦੀ ਪੂਜ ਪਿਰੀ ਪੂਜਾ, ਹੈ ਅਭਾਵ ਪੂਰਨ ਪ੍ਰਸਤਸ਼ੋਲਿਆਂ ਦਾ। ੨੬੩।
ਪ੍ਰਸਤਸ਼ ਪਿਰੀ ਤੇ ਪਿਰੀ ਪਟੋਲੜੇ ਦੀ, ਇਕੋ ਜੋਤਿ ਜਲਵਾ ਸਮਰੂਪੋਲਿਆਂ ਦਾ।
ਜਿਸੇ ਪ੍ਰੇਮ ਲਤੀਫੜੀ ਨਦਰ ਹੋਈ, ਮਹਿਰਮ ਰਾਜ਼ ਸੋ ਰਾਜ਼ ਗੂੜੋਲਿਆਂ ਦਾ।
ਰੂੜੇ ਗੂੜ੍ਹੇ ਰਾਜ਼ ਨਿਆਜ਼ੀਆਂ ਨੂੰ, ਨਦਰ ਲੁਤਫ ਸਾਹਿਬ ਕਸ਼ਫੋਲਿਆਂ ਦਾ।
ਸਾਹਿਬ ਕਸ਼ਫੀਆਂ ਨਦਰ ਆਨੰਦੀਆਂ ਨੂੰ, ਸਾਖਸ਼ਾਤ ਦਰਸ਼ਨ ਸਾਹਿਬੋਲਿਆਂ ਦਾ। ੨੬੪।

ਪਿਰ ਪਟੋਲਾ ਪਦ ਦੀ ਵਿਆਖਿਆ

ਸਾਹਿਬ ਸੋਚਕੇ, ਦਰਸ ਦਾ ਝਲਕ ਦਾਤਾ, ਰੰਤਾ ਚੋਲੜਾ ਪਿਰੀ ਪਟੋਲਿਆਂ ਦਾ।
ਜੇਹੀ ਚੋਲੜਾ ਪਿਰੀ ਦਾ ਦਰਸ ਝਲਕੇ, ਸੋਈ ਪਿਰ ਪਟੋਲਾ ਢੋਲੜੋਲਿਆਂ ਦਾ।
ਪਿਰੀ ਦਰਸ ਝਲਕਰਨੀਏਂ ਪਿਰ ਪਟੋਲੇ, ਸੋਹਣਾ ਨਾਮ ਪਿਰ ਜਲਵ ਝਕੋਲਿਆਂ ਦਾ।
ਨਾਮ ਪਿਰੀ ਪਟੋਲੜਾ ਖੂਬ ਸੋਹੇ, ਪਿਰੀ ਜਲਵ ਜਗੰਨੜੇ ਚੋਲਿਆਂ ਦਾ। ੨੬੫।

ਗੁਰੂ ਜਲਵ ਜੋਤੀਸ਼ ਦੇ ਜਲਵ ਅਨੰਦੀ ਦ੍ਰਿਸ਼ਯ

ਇਹ ਪਿਰ ਪਟੋਲੇ ਸਿਖ ਚੋਲਿਆਂ ਦੇ, ਚੋਲਾ ਜਲਵ ਦ੍ਰਿਸ਼ਟੀ ਭੀ ਸਿਖੋਲਿਆਂ ਦਾ।
ਜਿੱਥੇ ਗੁਰੂ ਚੋਲੇ ਖਾਸ ਜਲਵ ਦ੍ਰਿਸ਼ਟੀ, ਤਿੱਥੇ ਖਾਸ ਦ੍ਰਿੱਸ਼ ਜਲਵੋਲਿਆਂ ਦਾ।
ਦ੍ਰਿਸ਼ ਅਨੂਪਮੀ ਰੂਪ ਅਰੂਪੀਆਂ ਦੇ, ਦਰਸੁ ਅਨੂਪ ਅਰੂਪ ਰੂਪੋਲਿਆਂ ਦਾ।
ਗੁਰੂ ਜਲਵ ਜੋਤੀਸ਼ ਦਾ ਪ੍ਰੇਮ ਜਜ਼ਬਾ, ਪਾਰ ਬ੍ਰਹਮ ਪੂਰਨ ਬ੍ਰਹਮੋਲਿਆਂ ਦਾ। ੨੬੬।

ਗੁਰਬਖ਼ਾਣੀ ਸੰਤਾਨ ਦਾ ਸਨਮਾਨ ਵਾਜਬੀ

ਪ੍ਰਮ ਪੂਜਯ ਪੁਰਸ਼ੋਤਮੀ ਸਤਿਗੁਰਾਂ ਨੇ, ਭੀ ਪਰਤਿਸ਼ਟਣਾ ਘਰੁ ਬਬਾਣੋਲਿਆਂ ਦਾ।
ਨਾਦੀ ਅੰਸ ਬਿੰਦੀ ਬੰਸ ਗੁਰ ਬਖ਼ਾਣੀ, ਮਾਨੁ ਰਖਣਾ ਦੁਹਾਂ ਧਿਰੋਲਿਆਂ ਦਾ।
ਗੁਰ ਵਡੇਰਿਆਂ ਦੇ ਸਾਹਿਬਜ਼ਾਦਿਆਂ ਦਾ, ਭੀ ਸਨਮਾਨ ਮਨਜ਼ੂਰ ਨਜ਼ਰੋਲਿਆਂ ਦਾ।
ਵਡ ਮਨਜ਼ੂਰ ਪਰਤਿਸ਼ਟਤਾ ਵਡਿਆਂਦੀ, ਗੁਰ ਸਦਰਸਦਰਜਾ ਗੁਰ ਪੁਤਰੋਲਿਆਂ ਦਾ। ੨੬੭।
ਧੁਰਿ ਮਰਯਾਦ ਪਰਸ਼ੋਤਮੀ ਰੀਤ ਵਾਲਾ, ਏਹੋ ਚਾਲੜਾ ਗੁਰੂ ਘਰੋਲਿਆਂ ਦਾ।

ਗੁਰੂ ਵਡਿਆਂ ਦੀ ਨਿਰਮਾਣਤਾ ਦਾ ਦੂਵੀ ਭੂਤ ਨਕਸ਼ਾ

ਜੋ ਜੋ ਯੋਗ ਸਨਮਾਨ ਬਜ਼ੁਰਗ ਇਸ਼ਤਾ, ਅਦਬੁ ਵਾਜਬੀ ਸਭ ਬਜ਼ੁਰਗੋਲਿਆਂ ਦਾ।
ਜੇਹੀ ਨਿਮਰਤਾ ਖ਼ੜੀ ਨਿਰਮਾਣਤਾ ਦਾ, ਦ੍ਰਵੀਭੂਤ ਨਕਸ਼ਾ ਗੁਰ ਵਡੋਲਿਆਂ ਦਾ।

ਵਡ ਬੇਅਦਬੀਆਂ ਸਹਿ ਸਾਹਿਬਜ਼ਾਦਿਆਂ ਤੋਂ, ਉਲਟ ਅਦਬ ਕੀਤਾ ਬੇਅਦਬੋਲਿਆਂ ਦਾ ।੨੬੮।
ਉਲਟੇ ਚਰਨ ਚੁੰਮੇ ਗੁਰ ਸਪੁਤ੍ਰਾਂ ਦੇ, ਜਿਨਿ ਪ੍ਰਹਾਰ ਕੀਤਾ ਲਤ ਪਰੋਲਿਆਂ ਦਾ ।
ਲਖੇ ਚਰਨ ਗੁਰ ਪ੍ਰੀਤਮੀ ਅੰਸ ਵਾਲੇ, ਕੀਤਾ ਅਦਬ ਗੁਸਤਾਖ ਚਰਨੋਲਿਆਂ ਦਾ ।
ਸੋਹਲ ਚਰਨ ਕੰਵਲ ਜਾਣਿ ਜਾਨੀਆਂ ਦੇ, ਜਿਸਮ ਆਪਣਾ ਹੱਡ ਸਖਤੋਲਿਆਂ ਦਾ ।
ਹੋਏ ਸਜਲ ਨੇਤ੍ਰ ਗੁਰ ਵਿਰਾਗੀਆਂ ਦੇ, ਛੁੱਟਾ ਨੀਰ ਵੈਰਾਗ ਨਿਮੋਲਿਆਂ ਦਾ ।੨੬੯।

ਪਿਆਰ ਨਾਲਿ ਪਲੋਸਕੇ ਪਗ ਪਟੋਲੇ, ਕਰਿ ਮਲੋਵਣਾ ਪਗ ਮਲੂਕੋਲਿਆਂ ਦਾ ।
ਬਚਨ ਪਰਮ ਅਧੀਨਗੀ ਸਹਿਤ ਪੁਛੇ, ਰੋਹੁ ਨਿਵਾਰ ਗੁਸਤਾਖ ਖਰਕੋਲਿਆਂ ਦਾ ।
ਤੇਰੇ ਚਰਨ ਮਲੂਕੜੇ ਸਾਹਿਬਜ਼ਾਦੇ, ਮ੍ਰੂ ਤਨ ਚੰਮ ਤੇ ਹੱਡ ਕਰੜੋਲਿਆਂ ਦਾ ।
ਕੋਮਲ ਚਰਨ ਨੂੰ ਸਟ ਤਾਂ ਨਹੀਂ ਲੱਗੀ, ਸਾਨੂੰ ਸਹਿਮ ਪਗ ਪੀੜ ਚਰਬੋਲਿਆਂ ਦਾ ।੨੭੦।
ਵੇਖੇ ਜਰਨ ਜੇਰੇ ਸੀਲਵੰਤਿਆਂ ਦੇ, ਨਾਲੇ ਨਿਵਣ ਖਿਵਣ ਸਮਰੱਥੋਲਿਆਂ ਦਾ ।

ਗੁਰ ਵਡੇਰਿਆਂ ਦੀ ਨਿਮਰ ਕਰਨੀ ਦਾ ਉਦਾਹਰਨ

ਸਿੱਖਾਂ ਸੇਵਕਾਂ ਸੰਦੇ ਸਮੂਹ ਹਾਜ਼ਰ, ਭਰਿਆ ਘੁੱਗ ਦੀਵਾਨ ਸੰਗਤੋਲਿਆਂ ਦਾ ।
ਉਤੇ ਸਜੇ ਗੁਰ ਤਖਤ ਸਿੰਘਾਸਣਾਂ ਦੇ, ਧਾਰਿ ਧਿਆਨੁ ਸਮਾਧ ਅਡੋਲਿਆਂ ਦਾ ।
ਅਤਿ ਬਿਰਧ ਸੂਖਮ ਸ੍ਰੀਰ ਸਤਿਗੁਰਾਂ ਦਾ, ਵੱਡਾ ਜੁਅਫ਼ ਉਮਰ ਜ਼ਈਫੋਲਿਆਂ ਦਾ ।੨੨੧।
ਅਚਣ ਚੇਤ ਆਇ ਦਾਤੂ ਲੱਤ ਮਾਰੀ, ਦਾਅਵਾ ਬੰਨ੍ਹਿ ਗੁਰੂ ਗਦੀਓਲਿਆਂ ਦਾ ।
ਤਖਤੋਂ ਹੇਠ ਡਿਗੇ ਬਿਰਧ ਗੁਰੂ ਗੁਸਾਂਈ, ਰੋਸੁ ਰੰਚ ਨ ਮਾਨ ਭੰਗੋਲਿਆਂ ਦਾ ।
ਮੰਨੀ ਪੀੜ ਨਾ ਲੱਤ ਪਰਹਾਰ ਵਾਲੀ; ਸਦਮਾਂ ਸਹਿ ਲਇਆ ਸ੍ਰੀਰ ਪੀੜੋਲਿਆਂ ਦਾ ।
ਤਖਤੋਂ ਡਿਗਣ ਦੀ ਸੱਟ ਨ ਮੂਲ ਗੌਲੀ, ਹਿਰਦਾ ਸਰਲ ਗੁਰੂ ਨਿਰਅਪ੍ਰਾਧੋਲਿਆਂ ਦਾ ।੨੭੩।

ਉਲਟੇ ਚਰਨ ਫੜ ਲਏ ਅਪ੍ਰਾਧੀਆਂ ਦੇ, ਬਚਨ ਬੋਲਕੇ ਵਡ ਨਿਮ੍ਰਤੋਲਿਆਂ ਦਾ ।
ਸਾਹਿਬਜ਼ਾਦਿਓ ਖਿਮੋਂ ਅਵੱਗਿਆ ਨੂੰ, ਵਡ ਕਸੂਰ ਅਚੇਤ ਪਾਪੋਲਿਆਂ ਦਾ ।
ਰਹੀ ਸੁਧਿ ਨ ਆਪ ਦੇ ਆਗਮਨ ਦੀ, ਉੱਠਿ ਅਦਬ ਨਾ ਕੀਨ ਵਡੋਲਿਆਂ ਦਾ ।
ਵੱਡੀ ਅਦਬ ਪਿਰੰਮ ਦੀ ਖੇਡ ਨਿਆਰੀ, ਕੀ ਕੀ ਵਰਨੀਏ ਚੋਜ ਅਦਬੋਲਿਆਂ ਦਾ ।੨੭੩।
ਕਿਣਕਾ ਮਾਤ੍ਰ ਏਹੀ ਉਦਾਹਰਨ ਕਾਫੀ, ਗੁਰ ਘਰ ਪੁੰਜ ਨਾਨਾਂ ਨਜ਼ੀਰੋਲਿਆਂ ਦਾ ।

ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੀ ਨਿਮਰ ਕਰਨੀ ਅਨੁਸਾਰ ਚਲਣ ਵਾਲਾ ਹੂ-ਬ-ਹੂ ਨਕਸ਼ਾ

ਗੁਰੂ ਵੱਡਿਆਂ ਦੀ ਨਿਮਰ ਕਰਨੀਆਂ ਤੇ, ਠੀਕ ਚਲਣਾਂ ਗੁਰ ਅਨੁਸਰੋਲਿਆਂ ਦਾ ।
ਕਰਨੀ ਵੱਡੜੇ ਗੁਰਾਂ ਅਨੁਸਾਰ ਕਰਨੀ, ਤੁਰਨਾ ਰਾਹੁ ਤੋਰਿਆ ਬਜ਼ੁਰਗੋਲਿਆਂ ਦਾ ।
ਸ੍ਰੀ ਗੁਰੂ ਦੇਵ ਅਰਜਨ ਸਾਹਿਬ ਪਾਤਸ਼ਾਹ ਦਾ, ਸੋਈ ਪੂਰਨਾ ਪੁਰਾਤਨੋਲਿਆਂ ਦਾ ।੨੭੪।
ਅਦਬ ਪ੍ਰੇਮ ਨਿਮਰ ਸਹਿਨ ਸੀਲਤਾ ਦਾ ਨਕਸ਼ਾ ਹੂਬਹੂ ਨਕਸ਼ ਕਦਮੋਲਿਆਂ ਦਾ ।
ਨਕਸ਼ ਕਦਮ ਤੁਰਨਾ ਵਡੇ ਸਤਿਗੁਰਾਂ ਦੇ, ਅਧਕਿ ਅੰਸ ਸਿਦਕ ਨਮੂਨੋਲਿਆਂ ਦਾ ।
ਨਾਲਿ ਸਗਤਿਆਂ ਤਾਢੜੇ ਵਾਹ ਪੈਣੇ ਸਹਿਣਾ ਕ੍ਰੂਦ ਔਧੂਤ ਅੜਬੋਲਿਆਂ ਦਾ ।
ਝਿੜਕਾਂ ਪੈਣ ਤਾਂ ਭੀ ਝਿੜਕਾਂ ਧਾਰ ਦੀਆਂ, ਓਹਡੀ ਖਿਲਅਤਦਾਤਾਰ ਦਾਤੋਲਿਆਂ ਦਾ ।੨੭੫।

ਕਰਨੀ ਪੁੰਜ ਕਮਾਲ ਜੀਰਾਂਦ ਕਰਨੀ

ਗਾਲਾਂ ਯਾਰ ਦੀਆਂ ਘਿਰਤ ਮਿਸ਼ਟ ਨਾਲਾਂ, ਅੰਮ੍ਰਿਤ ਬਚਨ ਕੁਰੱਖਤ ਕੁਬੋਲਿਆਂ ਦਾ।
ਜ਼ੋਰ ਜਾਨੀਆਂ ਦੇ ਜਰਨੀ ਪ੍ਰੇਮੀਆਂ ਦੀ, ਸਹਿਣਾ ਕੋਪ ਕੁਠਾਰੁ ਕੁਟੰਬੋਲਿਆਂ ਦਾ।
ਕਟੂ ਬਚਨ ਭੀ ਮਿਠੜੇ ਪਿਆਰਿਆਂ ਦੇ, ਜੇਰਾ ਧੰਨ ਗੰਭੀਰ ਪੁਰਖੋਲਿਆਂ ਦਾ।
ਸੱਥਰ ਯਾਰ ਦਾ ਮਖਮਲੀ ਸੇਜ ਦਿੱਸੇ, ਕੁਚਾ ਰੰਗ ਮਹੱਲ ਮੋਹਨੋਲਿਆਂ ਦਾ। ੨੭੬।
ਸਰ ਤਸਲੀਮ ਖ਼ਮ ਇਸ਼ਕ ਮਖ਼ਮੂਰੀਆਂ ਦੇ, ਖੰਜਰ ਕਹਿਰੁ ਹਮਦਮ ਮਜ਼ਾਜੋਲਿਆਂ ਦਾ।
ਸਨਮ ਖੰਜਰੀ ਜਾਮ ਦੇ ਘੁੱਟ ਮਿਠੇ, ਕਲ ਕਲ ਸ਼ਬਦ ਸ਼ੁਕੀ ਗਰਦਨੋਲਿਆਂ ਦਾ।
ਅਮੀ ਇਸ਼ਕ ਮੈ ਭਰੀ ਸੁਰਾਹੜੀ ਨੂੰ, ਪੈਣਾ ਹੱਥ ਕਾਤਲ ਸਾਕੀਓਲਿਆਂ ਦਾ।
ਤਾਂ ਭੀ ਕੁਲਕੁਲੀ ਧੁੰਨੀ ਬਲੰਦ ਰਹਿਣੀ, ਸਰ ਬਲੰਦ ਖਮੀਅੰਦ ਗ੍ਰੀਵੋਲਿਆਂ ਦਾ। ੨੭੭।

ਜੋਤਿ ਨਿਰੰਜਣੀ ਦੇ ਜਿਣਨ ਜਾਦੂ ਗਾਜੇ

ਕਲ ਕਲ ਪ੍ਰੇਮੀਆਂ ਦੀ ਕਹਿਰ ਕਾਤਲਾਂ ਦੇ, ਪਰਚਾ ਪਇਆ ਮੁਤਜ਼ਾਦ ਸ੍ਰਿਸ਼ਟੋਲਿਆਂ ਦਾ।
ਹੋਣੀ ਜੀਤ ਜੋ ਜੋਤਿ ਨਿਰੰਜਣੀ ਦੀ, ਸਹਿਨਸ਼ੀਲ ਵੱਡ ਰੱਬ, ਸ਼ਕਤੋਲਿਆਂ ਦਾ।
ਟਿਕੇ ਗਦਾ ਗਰੀਬੀ ਦੇ ਕੌਣ ਅੱਗੇ, ਨਿਹਫਲ ਜ਼ੋਰ ਜ਼ੁਲਮ ਹਮਦਮੋਲਿਆਂ ਦਾ।
ਅੜੇ ਕੌਣ ਅੱਗੇ ਨਿੰਮਰਤੋਲਿਆਂ ਦੇ, ਸਿਹਰ ਮੋਅਜਜ਼ਾ ਧੌਣ ਝੁਕੋਲਿਆਂ ਦਾ। ੨੭੮।
ਸਮਰੱਥਵਾਨ ਹੋ ਕੇ ਜਿਨ੍ਹਾਂ ਤਾਣ ਤਿਆਗੇ, ਨਿਵਣੁ ਜਿਣਨ ਜਾਦੂ ਸਮਰੱਥੋਲਿਆਂ ਦਾ।
ਨਿਵਣ ਖਿਵਣ ਦਾ ਸੁਆਦ ਅਗਾਧ ਡਾਢਾ, ਗਹਿਣਾ ਨਿਵਣ ਹੈ ਇਸ਼ਕ ਤ੍ਰਾਹੋਲਿਆਂ ਦਾ।
ਤ੍ਰਾਹੇ ਇਸ਼ਕ ਦੇ ਨਿਵਣ ਸੰਗ ਖਿੜਨ ਕਰਾਰੇ, ਨਿਵਣੁ ਨੁਕਲ ਹੈ ਨਾਮ ਮੈਓਲਿਆਂ ਦਾ।
ਨਸ਼ੇ ਨਾਮ ਮੈ ਇਸ਼ਕ ਰਬਾਨੀਆਂ ਦੇ, ਪ੍ਰੇਮ ਦਯੁ ਜੋਤੀ ਮੂਰਤੋਲਿਆਂ ਦਾ। ੨੭੯।

ਮੂਰਤਿ ਪ੍ਰੇਮ ਮੁਜੱਸਮੀ ਗੁਰੂ ਗੁਸਾਈ ਦੇ ਪ੍ਰੀਤਮ ਖਾਕਸਾਰੀ ਦਾਈਏ

ਮੂਰਤਿ ਪ੍ਰੇਮ ਮੁਜੱਸਮੀ ਗੁਰੂ ਗੁਸਾਈਂ, ਵਰਨਨ ਕਠਨ ਪ੍ਰਿਮ ਅਵਧੋਲਿਆਂ ਦਾ।
ਅਵਧੀ ਪ੍ਰਿਮ ਦੀ ਪ੍ਰੀਤਮੀ ਦ੍ਰਿਸ਼ ਪੂਰਾ, ਨਿਰੰਕਾਰ ਮੂਰਤਿ ਗੁਰੂ ਢੋਲਿਆਂ ਦਾ।
ਢੋਲੇ ਲਲਤ ਲੀਲਿਲੜੇ ਚਲਤ੍ਰ ਰਚਿਆ, ਪਾਇਆ ਪੂਰਨਾ ਪ੍ਰੇਮ ਚੋਜੋਲਿਆਂ ਦਾ।
ਪ੍ਰੇਮ ਪਾਕ ਪ੍ਰੀਤਮ ਖ਼ਾਕਸਾਰੀਆਂ ਦੇ, ਦਾਈਆ ਇਜਜ਼ ਨਿਰਮਾਣ ਫ਼ਕਰੋਲਿਆਂ ਦਾ। ੨੮੦।

ਪ੍ਰੇਮ ਪ੍ਰਵਰੋਲਿਆਂ ਦੇ ਪ੍ਰੀਤਮ [illegible]

ਬਣਿ ਗ਼ਰੀਬ ਫ਼ਕੀਰ ਮਸਕੀਨ ਆਜਜ਼, ਬਹਿਣਾ ਮੱਲ ਬੂਹਾ ਪ੍ਰੀਤਮੋਲਿਆਂ ਦਾ।
ਤਾਣ ਮਾਣ ਮਹੰਤ ਸਰਬੰਗ ਤਿਆਗੇ, ਕਾਸਾ ਹੱਥਿ ਫੜਿਆ ਝਿੜਕੋਲਿਆਂ ਦਾ।
ਸ਼ਿਰ ਬੰਦਗੀ ਮੰਗਣੋ ਸੰਗਣਾ ਨਾ, ਮਾਣੁ ਭੰਗ ਨਾਮੂਸ ਨੰਗੋਲਿਆਂ ਦਾ।
ਕੁਛ ਪਰਵਾਹ ਨ ਮਾਨ ਅਪਮਾਨ ਕੇਰੀ, ਨਹੀਂ ਸ਼ੌਕ ਅਦਭੁਤ ਗ਼ਜ਼ਬੋਲਿਆਂ ਦਾ। ੨੮੧।

ਗਲੀ ਕੁਲਖਣੋਲਿਆਂ ਦੇ ਚੋਜ ਬਿਨੋਦੀ ਬਚਨ

ਮੋਹਣ ਰੂਪ ਦਿੱਸੇ ਧਾਣਕ ਰੂਪ ਮੋਹਣ, ਐਸਾ ਵਲਵਲਾ ਪ੍ਰੇਮ ਬਵਰੋਲਿਆਂ ਦਾ।
ਅਦਬ ਪੁੰਜ ਗੁਰਬਾਣੀ ਦੇ ਪੁਤਲਿਆਂ ਨੂੰ, ਡਾਢਾ ਸ਼ੌਕ ਪਰਤਿਸ਼ਟ ਇਸ਼ਕੋਲਿਆਂ ਦਾ।
ਇਸ਼ਕ ਆਸਣੀ ਬੈਠ ਸਮਾਧ ਲੱਗੀ, ਛਿੜ ਸਰੰਦੜਾ ਤਾਰ ਬਿਸਮੋਲਿਆਂ ਦਾ।
ਬਾਣੀ ਉੱਤਰੀ ਧੁਰੋਂ ਅਗੰਮ ਪੁਰਿਓਂ, ਸ੍ਰੋਦ ਉਠਿਆ ਬਿਸਮ ਸੁਰੋਲਿਆਂ ਦਾ। ੨੮੨।
ਤਾੜੀ ਖੁਲ੍ਹ ਗਈ ਮਸਤ ਮੋਹਨੇ ਦੀ, ਸੁਣਕੇ ਸੰਦ ਮਾਹੀ ਮੋਹਨੋਲਿਆਂ ਦਾ।
ਕਸਵੀਂ ਸੱਟ ਵਾਲੀ ਸ਼ਬਦ ਚੋਟਿ ਡੂੰਘੀ, ਵਾਰ ਕੌਣ ਝੱਲੇ ਗੁਰੂ ਸੂਰੋਲਿਆਂ ਦਾ।

ਸਰੁ ਸੰਧਿਆ ਸ਼ਬਦ ਸੁੋਦ ਸੰਦਾ, ਸੀਨਾ ਸਾਣ ਸਤਿਗੁਰ ਸੂਰਮੇਲਿਆਂ ਦਾ।
ਚੜ੍ਹਕੇ ਸਾਣ ਨੂਰ ਸੈਕਲੀ ਸੋਫ ਸੰਦੀ, ਬਾਣ ਖਾਸ ਕਮਾਣ ਸੁਰਤੇਲਿਆਂ ਦਾ। ੨੮੩।

ਜੋਤਿ-ਨਿਰੰਜਣੀ ਦੀ ਸੈ ਬਿਜ਼ੈ

ਜਦੋਂ ਛੁਟਿਆ ਪਇਆ ਸੁੰਕਾਟ ਸਾਰੇ, ਗੁੰਬਜ਼ ਗੂੰਜ ਉੱਠਾ ਰੁਬਾਰੇਲਿਆਂ ਦਾ।
ਇਕੁ ਬਾਨੁ ਨ ਮਾਣ ਸਮਰੱਥ ਗੁਰ ਦਾ, ਕਰੇ ਘਾਣੁ ਅਨਿਕ ਸੀਨਜ਼ੋਲਿਆਂ ਦਾ।
ਪਹਿਲੀ ਸੱਟ ਦਰ ਚੋੜ ਚਪੱਟ ਹੋਇਆ, ਖੁਲ੍ਹਾ ਬਾਰ ਰੁਬਾਰ ਦੁਆਰੇਲਿਆਂ ਦਾ।
ਦੂਜੀ ਸੱਟ ਝਰੋਖੜੇ ਖੁਲ੍ਹ ਗਏ, ਡਿੱਠਾ ਚਲਤ ਗਲੀ ਗੁਲਸ਼ਨੇਲਿਆਂ ਦਾ। ੨੮੪।
ਤੀਜਾ ਬਾਣ ਵਾਹਿਆ ਮੋਹਣ ਛਟਪਟਾਇਆ, ਥਕਿਆ ਰੂਦਦਾਣਕ ਦਹੂਸ਼ੇਲਿਆਂ ਦਾ।
ਚੌਥੀ ਸੱਟ ਨੇ ਤਾਵੜੀ ਖਿੱਚ ਪਾਈ, ਧੂਹਿਆ ਹੋਠ ਅਵਧੂਤ ਦੂਤੇਲਿਆਂ ਦਾ।
ਸਭੇ ਸੰਚੀਆਂ ਸੌਂਪੀਆਂ ਸਤਿਗੁਰਾਂ ਨੂੰ, ਮੇੜਾ ਪਇਆ ਗੁਰ ਘਰਿ ਗੁਰ ਵਥੇਲਿਆਂ ਦਾ।
ਜਿਸਦੀ ਵਸਤੁ ਸੋ ਤਿਸੇ ਘਰੁ ਆਣ ਪੁੱਜੀ, ਫਿਣੁ ਸਭ ਦੂਰਿ ਅਮਾਨਤ ਰਖੇਲਿਆਂ ਦਾ। ੨੮੫।
ਲੈਕੇ ਸੰਚੀਆਂ ਸਤਿਗੁਰੁ ਪਰਸੰਨ ਹੋਏ, ਕੀ ਪਿਆਨਤ੍ਰਾ ਸੁਧਾ ਸਰੋਲਿਆਂ ਦਾ।
ਅੰਦਰਿ ਸੋਇਨ ਸੰਜਨੜੀ ਪਾਲਕੀ ਦੇ, ਬਿਸਤਰੁ ਸਾਜਿ ਸੁੰਦਰ ਬਸਤਰੇਲਿਆਂ ਦਾ।
ਗੁਰਾਂ ਸੰਚੀਆਂ ਛਾਂਈਂ ਸਜਾਇ ਦਿਤਾ, ਛਾਦਨੁ ਛਾਦਿ ਅਮੋਲ ਪਟੋਲਿਆਂ ਦਾ।
ਚਾਰ ਗੁਰਮੁਖਾਂ ਪਾਲਕੀ ਚੁਕਿ ਲੀਤੀ, ਚੁਕਾ ਚੰਮ ਗੁਰਿ ਚੋਰ ਢੋਰੋਲਿਆਂ ਦਾ। ੨੮੬।

ਸਤਿਗੁਰੂ ਦਾ ਸੰਚੀਆਂ ਸਮੇਤ ਸੁਧਾ ਸਰੋਵਰ ਓਰ ਪਿਆਨੇ ਅਜਬ ਅਦਬ ਅਦਾਇਬੀ ਅਦਾ ਅੰਦਰ

ਹਸਤ ਕਮਲ ਵਿਚਿ ਚੌਰ ਤੇ ਚਰਨ ਨੰਗੇ, ਪੈਦਲ ਚਲਣਾ ਕਮਲ ਚਰਨੇਲਿਆਂ ਦਾ।
ਘੋਲੇ ਵਾਰਨੇ ਜਾਵਾਂ ਮੈਂ ਲਖਿ ਵਾਰੀ, ਸੁਰਮਾ ਕਰਾਂ ਮੈਂ ਤਿਨ ਰਾਹ ਧੂੜੇਲਿਆਂ ਦਾ।
ਜਿਨ੍ਹੀ ਰਾਹੀਂ ਗੁਰਿ ਏਤੜੇ ਪ੍ਰੇਮ ਘਾਲੇ, ਮੱਜਨ ਕਰਾਂ ਤਿਨ ਖਾਕ ਪਾਕੇਲਿਆਂ ਦਾ।
ਪਰਨੇ ਅੱਖੀਆਂ ਦੇ ਚੱਲਾਂ ਤਿਤ ਰਾਹੀਂ, ਜਿਥੇ ਚਰਨੁ ਪਇਆ ਪ੍ਰੀਤਮੇਲਿਆਂ ਦਾ। ੨੮੭।
ਚੁੰਮਾਂ ਚੁੰਮਿ ਚੁੰਮਿ ਬਾਵਰਾ ਹੋਇ ਜਾਵਾਂ, ਨਕਸ਼ ਕਦਮ ਲੱਭੇ ਜੇ ਪਦਮੇਲਿਆਂ ਦਾ।
ਕਿਤੋਂ ਨੈਣ ਵਿਕਾਂਦੜੇ ਜੇ ਲਹਾਂ ਮੈਂ, ਸਦਕਾ ਸੰਤ ਤ੍ਰਿਕਾਲ ਦ੍ਰਿਸ਼ਟੇਲਿਆਂ ਦਾ।
ਐਸੀ ਵਥੁ ਵਟਾਂਦੜੇ ਅਰਪ ਦੇਵਾਂ, ਤਨੁ ਮਨੁ ਪ੍ਰਾਨੁ ਨਿਧਾਨੁ ਨਿਧੋਲਿਆਂ ਦਾ।
ਤਨਿ ਜੜਾਇਕੇ ਤਿਲਸਮੀ ਲੋਇਣਾ ਨੂੰ, ਲੱਭਾਂ ਖੋਜ ਪਦਮੋਜ਼ ਸੁਜੋਲਿਆਂ ਦਾ। ੨੮੮।

ਸਤਿਗੁਰ ਸੁਆਂਗ ਨੂੰ ਸਾਂਗੇ ਪਾਂਗ ਪੱਖਨਹਾਰੇ ਦੀ ਆਕਲੀ ਬਿਕਲੀ ਆਤਮ ਦਵਤਾ ਅਤੇ ਤਿਸ ਵਿਟਨੂੰ ਘੋਲ ਘੁੰਮਣ ਦੇ ਉਚ ਉਮਾਹੇ

ਖੋਜਿ ਲਭਿ ਤਿੱਥੇ ਸੀਸ ਗੱਡ ਦੇਵਾਂ, ਪ੍ਰੇਮ ਖੇਤਿ ਖੇੜੀ ਮੁਖ ਉਰਧੋਲਿਆਂ ਦਾ।
ਤਲੇ ਮੁੱਖ ਪਗ ਉੱਪਰੇ ਉਰਧ ਮੁਖੀਆ, ਹੋਇ ਸਜੂਦ ਗੁਰ ਪਦਮ ਸਿਜਦੋਲਿਆਂ ਦਾ।
ਮੀਸ ਭਾਰ ਖੜੇ ਰਹਾਂ ਜੁਗਾਂ ਤੋੜੀ, ਥਣਿ ਨਿਸ਼ਾਨੁ ਪਦਮ ਸਾਹਿਬੋਲਿਆਂ ਦਾ।
ਪਦਮ ਸਾਹਿਬ ਗੁਰਦੁਆਰਾ ਪਰਸਿੱਧ ਹੋਵੇ, ਝੰਡਾ ਝੂਲੇ ਦੁਖੰਡ ਪਗੋਲਿਆਂ ਦਾ। ੨੮੯।
ਸਦ ਸੁਰਜੀਤ ਹੋਵਾਂ ਜੁਗ ਉਮਰੀਤ ਹੋਵਾਂ, ਪਦ ਅਮ੍ਰਿਤ ਪਾ ਕੇ ਰਜਹੀਤੇਲਿਆਂ ਦਾ।
ਪਦਮ ਸਾਹਿਬ ਦੀ ਜ਼ਿਆਰਤ ਨਮਿਤ ਆਵੇ, ਨਿੱਤ ਚੱਲਿ ਨਵ ਚੱਲੁ ਯਾਤ੍ਰੇਲਿਆਂ ਦਾ।
ਦੱਭ ਵਾਂਗਿ ਲਤਾੜੀਅਨ ਕੇਸ ਮੇਰੇ, ਲਿਪਟੇ ਧੂਰਿ ਸੰਧੂਰੁ ਚਰਨੇਲਿਆਂ ਦਾ।
ਬਾਛਾਂ ਧੂਰਿ ਗੁਰੂ ਦੀਆਂ ਸੰਗਤਾਂ ਦੀ, ਭੋਜਨੁ ਚੂਰ ਹਜ਼ੂਰ ਰਹੋਲਿਆਂ ਦਾ। ੨੯੦।

ਚੰਨਣ ਧੂਰਿ ਚਰਨੂਰ ਅਮੀਚੂਰੀਆਂ ਦੀ, ਸੂਵ ਅੰਕੂਰ ਹਰਿਊਰ ਸਿਰਘੋਲਿਆਂ ਦਾ।
ਰਹੇ ਸਰੰਸਿਆ ਸਰੂ ਸਰੀਰ ਸਦ ਹੀ, ਉੱਗੇ ਅਮਰ ਤਰੁ ਸੀਸ ਰੋਪੋਲਿਆਂ ਦਾ।
ਸਿਰ ਤਲਵਾਇਆ ਸ਼ਜਰ ਗੁਰ ਪਾਰਜਾਤੀ, ਜੰਮੇ ਬਸ਼ਰ ਜਾਮਾ ਜਾਵਦੋਲਿਆਂ ਦਾ।
ਉੱਡੇ ਉਡਿ ਪਵੇ ਨੈਣਾਂ ਵਿਚਿ ਮੇਰੇ, ਅੰਜਨੁ ਨਿੱਤ ਪਵਿਤ੍ਰ ਰੇਣੋਲਿਆਂ ਦਾ। ੨੯੧।
ਧੂੜੀ ਅੱਟਿਆ ਰਹਾਂ ਸਿਰ ਪੈਰ ਤੋੜੀਂ, ਚੋਲਾ ਖ਼ੂਬ ਧੂੜੀ ਮਜਨੋਲਿਆਂ ਦਾ।
ਚੋਲਾ ਚੜ੍ਹੇ ਇਹ ਨਿਤ ਨਿਸ਼ਾਨ ਉੱਤੇ, ਨਵਤਨ ਚੋਲੜਾ ਧੂੜਿ ਅਟੋਲਿਆਂ ਦਾ।
ਚੋਲਾ ਚਾੜ੍ਹਨੇ ਕਾਰਨੇ ਨਿੱਤ ਹੋਵੇ, ਮੇਲਾ ਗੁਰਮੁਖਾਂ ਸਾਧ ਸੰਗੋਲਿਆਂ ਦਾ।
ਰਲਿ ਮਿਲਿ ਕੇ ਸੰਗਤਾਂ ਨਿੱਤ ਆਵਨਿ, ਫੇਰਾ ਪਵੇ ਗੁਰਪੁਰਬ ਮਨੋਲਿਆਂ ਦਾ। ੨੯੨।

ਪੁਰਬ ਸੈਂਚੀਆਂ ਦੇ ਕਦਰ ਕੁਰਬ ਵਾਲਾ, ਚਮਤਕਾਰ ਅਦਬ ਪੂਰਨੋਲਿਆ ਦਾ।

ਕੇਡੇ ਪੂਰਨੇ ਅਦਬ ਦੇ ਪਾ ਵਿਖਾਏ, ਹੈ ਅਸਚਰਜ ਕਉਤਕ ਕਉਤਕੋਲਿਆਂ ਦਾ।

ਪ੍ਰੇਮ ਨਿਮਰਤਾ ਅਦਬ ਦਾ ਦ੍ਰਿਸ਼ ਪੂਰਾ, ਦੂਵੀ ਭੂਤ ਗੁਰੂ ਮੂਰਤੋਲਿਆਂ ਦਾ।

ਵੇਖੋ ਸੈਂਚੀਆਂ ਦੀ ਸ਼ਰਨਿ ਚਉਰ ਫਿਰਦਾ, ਜਗਤ ਪੂਜ ਗੁਰੂ ਸਤਿਗੁਰੋਲਿਆਂ ਦਾ। ੨੯੩

ਜਗਤ ਗੁਰੂ ਦੇਖੇ ਨਗਨ ਚਰਨ ਜਾਂਦੇ, ਕਰਿ ਸਨਮਾਨ ਬਾਣੀ ਬਖਾਣੋਲਿਆਂ ਦਾ।
ਨਾਲੇ ਜਿੰਘ ਭੁਰਦੇ ਨਾਲੇ ਚਉਰ ਕਰਦੇ, ਵੇਖੋ ਭਾਵ ਗੁਰ ਚਉਰ ਢਰੋਲਿਆਂ ਦਾ।
ਵੇਖੋ ਛਤਰ ਨਿਰੰਜਨੀ ਚਉਰ ਕਰਦੇ, ਬਣ ਕੇ ਅਰਦਲੀ ਖ਼ੁਦ ਪਾਲਕੋਲਿਆਂ ਦਾ।
ਪੈਦਲ ਪੈਂਡੜੇ ਪਾਲ ਕੇ ਸੰਗਿ ਧਾਵਨਿ, ਸ੍ਵਾਂਗ ਧਾਰਿ ਅਧਮ ਸੇਵਕੋਲਿਆਂ ਦਾ। ੨੯੪।
ਹੋਕੇ ਸਰਨ ਸੇਵਕ ਚਰਨ ਪਾਲਕੇ ਦੇ, ਨਿਉਂ ਨਿਉਂ ਕਰਨ ਜੁਹਾਰ ਨਿੰਮਰੋਲਿਆਂ ਦਾ।
ਨਮਸਕਾਰ ਪਰਨਾਮ ਡੰਡਉਤ ਕਰਦੇ, ਲੈ ਨੁਛਾਵਰਾਂ ਪਰਦੱਖਣੋਲਿਆਂ ਦਾ।
ਕਰਿ ਪਰਦੱਖਣਾ ਫੇਰ ਕਰਿ ਚਉਰ ਫੇਰਨਿ, ਹੇਰਨਿ ਹੇਰਨਾ ਬਿਸਮ ਹੇਰੋਲਿਆਂ ਦਾ।
ਹਿਰਤ ਗੁੰਮ ਹੋਈ ਦੇਖਿ ਗੁਰਮੁਖਾਂ ਦੀ, ਵਡ ਨੁਛਾਰੁ ਗੁਰੂ ਘੋਲ ਘੁਮੋਲਿਆਂ ਦਾ। ੨੯੫

ਕਰਨਿ ਸਿੱਖ ਘਿਘਿਆਇਕੇ ਅਰਜ਼ ਚਾਰੇ; ਨਾਲੇ ਹਿਆਉਲਰਜ਼ੇ ਖ਼ੁਦਗਰਜ਼ੋਲਿਆਂ ਦਾ।
ਤੇਰੇ ਚੋਜਾਂ ਦੇ ਰੰਗ ਅਪਾਰ ਸਤਿਗੁਰ, ਤੰਗ ਤਾਰ ਹਿਰਦਾ ਅਸਾਂ ਲੋਹਲਿਆਂ ਦਾ।
ਲੋਹਲੇ ਭੋਲੜੇ ਮਤਿ ਹੋਛੋਲੜੇ ਹਾਂ, ਸਾਨੂੰ ਵਹਿਮ ਲੱਗਾ ਕਜ ਫਹਿਮੋਲਿਆਂ ਦਾ।
ਸਾਡੀ ਸਮਝ ਅਗੋਚਰੇ ਚੋਜ ਤੇਰੇ, ਸਾਡਾ ਬੋਲਣਾ ਨਿਜ ਮਤਲਬੋਲਿਆਂ ਦਾ। ੨੯੬।
ਕਰਕੇ ਮੁਆਫ਼ ਅਵੱਗਿਆ ਢੀਠਤਾ ਦੀ, ਸੁਣੀਏ ਬੈਨੁ ਗੁਸਤਾਖ਼ ਬਚਨੋਲਿਆਂ ਦਾ।
ਹੇ! ਗੁਰ ਵਾਸਤਾ, ਗੁਰੂ ਵਡੇਰਿਆਂ ਦਾ, ਗੇੜਾ ਬੰਮ੍ਹੀਏ ਨੁਛਾਵਰੋਲਿਆਂ ਦਾ।
ਤੇਰੇ ਨਵਰ ਪਰਦੱਖਣਾ ਘੇਰਿ ਘੇਰੇ, ਵਿਆਕੁਲ ਹਾਲ ਹੋਇਆ ਗੁਲਾਮੋਲਿਆਂ ਦਾ।
ਰਾਵਰ ਲੈਣ ਪਰਦੱਖਣਾ ਪਾਲਕੇ ਦੀ, ਵਿਚੇ ਘਾਲੁ ਹੋਵੇ ਸੇਵਕੋਲਿਆਂ ਦਾ। ੨੯੭।
ਅਸੀਂ ਵਿਚਿ ਪਰਦੱਖਣਾ ਚੂਰ ਹੋਏ, ਮਨ ਰੰਜੂਰ ਹਜ਼ੂਰ ਦੇ ਗੋਲਿਆਂ ਦਾ।

ਜਗਤ ਪੂਜ ਸਤਿਗੁਰੂ ਦਾ ਨੰਗੇ ਚਰਨੀਂ ਸਾਰੇ ਰਾਹ ਸ੍ਰੀ ਗੋਇੰਦਵਾਲ ਤੋਂ ਸ੍ਰੀ ਅੰਮ੍ਰਿਤਸਰ ਜੀ ਤਾਂਈ ਸ੍ਰੀ ਗੁਰੂ ਸੈਂਚੀਆਂ ਉੱਪਰ ਚਾਉਰਕਰਦੇ ਜਾਣਾ ਗੁਰਬਾਣੀ ਦੀਆਂ ਸੈਂਚੀਆਂ ਵਾਲੇ ਪਾਲਕੇ ਦੇ ਚੋਰਬਰਦਾਰ ਅਰਦਲੀ ਬਣਕੇ ਸਤਿਗੁਰ ਛਤਰ ਨਿਰੰਜਨੀ ਦਾ ਪਾਲਕੇ ਦੀ ਬਹੁਬਹੁ ਭਾਂਤ ਪੂਜਾ ਕਰਿ ਤੁਰੇ ਜਾਂਦੇ ਪ੍ਰਦੱਖਣਾ ਕਰਨੀ

ਪਾਲਕੀ ਬਰਦਾਰ ਚਾਰੇ ਸਿਖ ਸੁਹਿਆਰਾਂ ਨੇ ਪ੍ਰਦੱਖਣਾ ਤੋਂ ਤੰਗ ਹੋਕੇ ਸਤਿਗੁਰਾਂ ਅਗੇ ਬਿਨੇ ਅਲਾਉਣਾ

ਚੜ੍ਹੇ ਭਾਰ ਸਿਰ ਸਾਡੜੇ ਪਾਦਸ਼ਾਹਾ, ਹਰੋ ਤ੍ਰਾਸ ਹਰਾਸ ਉਡੋਲਿਆਂ ਦਾ।
ਤ੍ਰਾਹ ਤ੍ਰਾਹ ਹੈ ਜੋਦੜੀ ਤੁਧ ਅਗੇ, ਸਾਹਿਬਾ ਰਖਿ ਲੈ ਸਦਕੜਾ ਡੋਲਿਆਂ ਦਾ।
ਅਸੀਂ ਪੁੱਜਕੇ ਸਾਹਿਬਾ ਜੁੱਚ ਹੋਏ, ਡਰ ਮੁੱਚ ਦੇ ਜੁੱਚ ਜੁੱਚੋਲਿਆਂ ਦਾ। ੨੯੮।
ਛਡਿ ਸਕੀਦੇ ਨ ਅਸੀਂ ਪਾਲਕੇ ਨੂੰ, ਹਟੇ ਤ੍ਰਾਸ ਨ ਪਰਦੱਖਣੋਲਿਆਂ ਦਾ।
ਕਰਣਾ ਧਾਰਿ ਗੁਰਾਂ ਅਰਜ਼ ਮੰਨ ਲੀਤੀ, ਦਾਹੁ ਮੇਟਿਆ ਦਹਿਲ ਦਿਲੋਲਿਆਂ ਦਾ।

ਪ੍ਰਦੱਖਣਾ ਬੰਦ ਕਰਕੇ ਸਤਿਗੁਰਾਂ ਨੇ ਗੁਰਸਿਖਾਂ ਦਾ ਤ੍ਰਾਸ ਦੂਰ ਕਰਨਾ

ਤਜਿ ਪਰਦੱਖਣਾ ਮੇਟਿਆ ਤ੍ਰਾਸੁ ਦਾਸਾਂ, ਮਾਨੁ ਰਖਿਆ ਦਾਸ ਖਾਸੋਲਿਆਂ ਦਾ।
ਪਰ ਨ ਕਾਰ ਛੱਡੀ ਚੌਰ ਸੇਵਕੀ ਦੀ, ਨੇਮੁ ਪਾਲਿਆ ਪ੍ਰੇਮ ਪਰਣੋਲਿਆਂ ਦਾ। ੨੯੯।
ਵੱਡ ਪਰਤੱਗਿਆ ਪਰਣ ਪ੍ਰੇਮੀਲਿਆਂ ਦੀ, ਅਦਬੁ ਤੋੜ ਨਿਭਿਆ ਦਿਲ ਦ੍ਰਿੜ੍ਹੋਲਿਆਂ ਦਾ।

ਡੋਲੇ ਦੇ ਸਾਥ ਪਿਆਦਾ ਅਰਦਲੀ ਹੋਕੇ ਉਸ ਡੋਲ ਸਤਿਗੁਰਾਂ ਦਾ ਤੋੜ ਸ੍ਰੀ ਅੰਮ੍ਰਿਤਸਰ ਪੁਜਣਾ

ਬਣਕੇ ਚਊਰ ਬਰਦਾਰ ਗੁਰ ਸੈਂਚੀਆਂ ਦੇ, ਪੈਂਡਾ ਪਿਆਲਿਆ ਨਗਨ ਪਗੋਲਿਆਂ ਦਾ।
ਹਮਰਕਾਬ ਡੋਲੇ ਕੀਤਾ ਪਿਆਨ ਵੇਲੇ, ਪਿਆਦਾ ਅਰਦਲੀ ਹੋਇਕੇ ਢੋਲਿਆਂ ਦਾ।
ਏਸੇ ਡੋਲ ਪੁਜੇ ਤੋੜ ਮੰਜ਼ਲਾਂ ਤੇ, ਗਹਿਮਾ ਗਹਿਮ ਜਿੱਥੇ ਗੁਰ ਜਥੋਲਿਆਂ ਦਾ। ੩੦੦।
ਜੱਥੇ ਲਾਡਲੇ ਗੁਰੂ ਦੀਆਂ ਸੰਗਤਾਂ ਦੇ, ਅਨਦਿਨੁ ਕਰਨਿ ਮੱਜਨ ਸੁਧ ਸਰੋਲਿਆਂ ਦਾ।
ਆਈਆਂ ਸੰਗਤਾਂ ਹੁੰਮਿ ਹੁਮਾਇ ਸਭੇ, ਵੇਖਣਿ ਡੋਲੜਾ ਪੂਜ ਪੂਜੋਲਿਆਂ ਦਾ।
ਏਹ ਤਾਂ ਡੋਲੜਾ ਪੂਜ ਪੂਜੋਲਿਆਂ ਦਾ, ਜਿਨ੍ਹਾਂ ਪੂਜੁ ਬਣਨਾ ਸਭ ਸ੍ਰਿਸ਼ਟੋਲਿਆਂ ਦਾ।
ਪੂਜ ਗੁਰੂ ਪਦਵੀ ਦੀ ਪ੍ਰਾਪਤੀ ਤੋਂ, ਪਹਿਲਾ ਅਦਬੁ ਏ ਵੰਡ ਨਮੂਨੋਲਿਆਂ ਦਾ। ੩੦੧।
ਕਰਿ ਵਿਖਲਾਇਆ ਸਤਿਗੁਰੂ ਹੇਤ ਸਾਡੀ, ਵਡ ਪਰਮਾਣੁ ਸਨਮਾਨ ਪੁੰਜੋਲਿਆਂ ਦਾ।
ਅਜੇ ਸੈਂਚੀਆਂ ਦੀ ਨਹੀਂ ਬੀੜ ਬੱਝੀ, ਨ ਆਕਾਰ ਗੁਰੂ ਗ੍ਰੰਥ ਸਰੂਪੋਲਿਆਂ ਦਾ।
ਅਜੇ ਮਿਲੀ ਨਾਹੀਂ ਗੁਰੂ ਗ੍ਰੰਥ ਪਦਵੀ, ਤਾਂ ਭੀ ਉੱਚ ਸਨਮਾਨੁ ਉੱਚੋਲਿਆਂ ਦਾ।
ਉੱਚੇ ਸਤਿਗੁਰੂ ਏਡੜੇ ਅਦਬ ਕੀਤਾ, ਧ੍ਰਿਗਾਕਾਰ ਹੈ ਸਿੱਖ ਨੀਚੋਲਿਆਂ ਦਾ। ੩੦੨।
ਸਿੱਖ ਹੋਇਕੇ ਸਿਖਾਂ ਨੂੰ ਲਾਜ਼ਮੀ ਸੀ, ਕਰਨਾ ਅਦਬ ਵਡ ਵੱਧ ਵਧੋਲਿਆਂ ਦਾ।
ਗੁਰਾਂ ਸਾਰਖਾ ਅਦਬ ਭੀ ਨਾਹਿ ਸਰਿਆ, ਸਦ ਅਫ਼ਸੋਸ ਖਚ ਬਿਗਾੜ ਸਿਖੜੋਲਿਆਂ ਦਾ।
ਸਗੋਂ ਉਲਟਿ ਬੇਅਦਬੀਆਂ ਕਰਨ ਲਗ ਪਏ, ਫੜਿਆ ਕੰਮ ਬੇਮੁਖ ਲਾਅਣਤੋਲਿਆਂ ਦਾ।
ਜਾਤੀ ਸਾਰ ਨ ਬਾਣੀ ਦੀ ਸ਼ਕਤਿ ਵਾਲੀ, ਨ ਯਕੀਨ ਕੀਤਾ ਯਕੀਨੋਲਿਆਂ ਦਾ। ੩੦੩।

ਸ਼ਕਤਿ ਅਗਾਧ ਸਪੰਨ ਗੁਰੂ ਸਰੂਪ ਗੁਰਬਾਣੀ ਉਤੇ ਯਕੀਨ ਸਰਧਾ

ਪਾਰਸ ਰੂਪ ਬਾਣੀ ਅੰਮ੍ਰਿਤ ਰੂਪ ਬਾਣੀ, ਬਾਣੀ ਰੂਪ ਪਰਤੱਖ ਗੁਰ ਚੋਲਿਆਂ ਦਾ।
ਸ਼ਕਤਿ ਅਗਾਧ ਸਪੰਨ ਹੈ ਗੁਰੂ ਬਾਣੀ, ਬਾਣੀ ਪਿਰੁੰਦ ਪਵਿਤ ਜਨਮੋਲਿਆਂ ਦਾ।
ਸ੍ਰੀ ਭਾਈ ਗੁਰਦਾਸ ਜੀ ਭਗਤ ਪੂਰੇ, ਮਿਲਿਆ ਮਰਤਬਾ ਅਨਿੰਨ ਸਿਖੋਲਿਆਂ ਦਾ।
ਮਨੀ ਸਿੰਘ ਜੀ ਦੂਲਤੇ ਸਿੰਘ ਮੁਕਤੇ, ਪਦਵਾ ਅਨਿੰਨ ਸ਼ਹੀਦ ਯਕਤੋਲਿਆਂ ਦਾ। ੩੦੪।
ਦੋਈ ਸਿੱਖ ਯਕਤੇ ਜੀਵਨ ਮੁਕਤਿ ਭਗਤੇ, ਸਿਰੋਪਾਉ ਗੁਰਬਾਣੀ ਬਕਤੋਲਿਆਂ ਦਾ।

ਗੁਰਬਾਣੀ ਦੇ ਮੁਢ ਲਿਖਾਰੀਆਂ ਦੀ ਪਾਰਸ ਸ਼ਕਤ ਕਲਾ ਦਾ ਕਾਰਨ

ਏਵੱਡ ਸ਼ਕਤਿ ਕਿਥੋਂ ਆਈ ਦੋਹਾਂ ਅੰਦਰਿ, ਸਭੁ ਪ੍ਰਭਾਵ ਬਾਣੀ ਲਿਖਤੋਲਿਆਂ ਦਾ।
ਪਾਰਸ ਸ਼ਕਤਿ ਵੱਡੀ ਬਾਣੀ ਲਿਖਤ ਕੇਰੀ, ਪਾਰਸ ਅੰਗੁ ਪਾਰਸ ਭੇਟਣੋਲਿਆਂ ਦਾ।

ਪਾਰਸ ਸ਼ਕਤਿ ਵੱਡੀ ਹੈ ਲਿਖਾਰੀਆਂ ਦੀ, ਵਡ ਖ਼ਿਤਾਬ ਸ਼ਕਤਿ ਪਾਰਸੋਲਿਆਂ ਦਾ। ੩੦੫।
ਦੋਵੀ ਮੁੱਖ ਲਿਖਾਰੀ ਗੁਰਬਾਣੀਆਂ ਦੇ, ਜਿਨ੍ਹਾਂ ਥਿਵਿਆ ਬਿੱਢ ਮੁਢੇਲਿਆਂ ਦਾ।
ਮੁੱਢ ਮੁੱਖ ਬਾਣੀ ਸ਼੍ਰੁਧਿ ਲਿਖਤ ਵਾਲੀ, ਸਭ ਉਪਕਾਰ ਦੋਹਾਂ ਗੁਰਮੁਖੇਲਿਆਂ ਦਾ।
ਸ੍ਰੀ ਗੁਰੂ ਗ੍ਰੰਥ ਦੀਆਂ ਦੋਵੀ ਲਿਖਤ ਬੀੜਾਂ, ਜਿਨ੍ਹਾਂ ਮਾਣ ਗੁਰ ਮੁਹਰ ਛਾਪੇਲਿਆਂ ਦਾ।
ਮੁੱਢ ਆਦਿ ਤੇ ਦਸਮ ਗੁਰੂ ਗ੍ਰੰਥ ਬੀੜਾਂ, ਲਿਖਤੀ ਫ਼ਖ਼ਰ ਦੋਹਿ ਲਿਖਤੀਸ਼ਰੇਲਿਆਂ ਦਾ। ੩੦੬।

ਗੁਰਬਾਣੀ ਦੇ ਅਦਬ ਸਨਮਾਨ ਦਾ ਧੁਰਵਾ ਬੰਨ੍ਹਣ ਹੇਤ ਸ੍ਰੀ ਭਾਈ ਮਨੀ ਸਿੰਘ ਜੀ ਦਾ ਅੰਗ ਅੰਗ ਜੁਦਾ ਕਰਾਉਣ ਵਾਲਾ ਸਾਕਾ

ਲਿਖਤ ਮੁਖ ਦੋਹਾਂ ਲਿਖਤੀਸ਼ਰਾਂ ਦੀ, ਸਰਟੀਫਿਕੇਟ ਗੁਰ ਦਸਤਖਤੇਲਿਆਂ ਦਾ।
ਉਹ ਗੁਰ ਗ੍ਰੰਥ ਲਿਖਾਰੀ ਭੀ ਧੰਨ ਹੋਏ, ਜਿਨਿ ਅਰੰਭ ਕੀਤਾ ਉਤਾਰੇਲਿਆਂ ਦਾ।
ਸਭ ਤੋਂ ਮੁਕਟ ਮਣੀ ਦੀਪ ਸਿੰਘ ਭਾਈ, ਪਾਇਆ ਪਦ ਸੋਮਣਿ ਸ਼ਹੀਦੇਲਿਆਂ ਦਾ।
ਅੰਗ ਅੰਗ ਕਟਾ ਲਏ ਮਨੀ ਸਿੰਘ ਜੀ, ਧੁਰਵਾ ਬੰਨ੍ਹਿ ਗੁਰ ਗ੍ਰੰਥ ਅਦਬੇਲਿਆਂ ਦਾ। ੩੦੭।
ਵੱਡ ਵਰਤਾਇ ਸਾਕਾ ਸਾਡੇ ਕੰਨ ਖੋਲ੍ਹੇ, ਵਡ ਦ੍ਰਿਸ਼ਟਾਂਤ ਭਾਣਾ ਵਡ ਸਿਖਸ਼ੇਲਿਆਂ ਦਾ।
ਸਿਖ ਮਤਿ ਨ ਆਈ ਕੁਪੱਤਿਆਂ ਨੂੰ, ਆਵੈ ਹਥਿ ਨ ਵੰਤੁ ਖੁੰਝੇਲਿਆਂ ਦਾ।
ਵੰਤ ਪਵੇ ਸੁਮਤਿ ਗੁਰ ਮਿਹਰ ਹੋਵੇ, ਪਸ਼ਚਾਤਾਪ ਕਰੇ ਮਨ ਮੂੜੇਲਿਆਂ ਦਾ।
ਲੱਜਤ ਹੋਇ ਬਖਸ਼ਾਇ ਅਪਰਾਧੁ ਅਪਣਾ, ਹੋਵੇ ਮੇਲਿ ਗੁਰੂ ਪੰਥ ਛੇਕੇਲਿਆਂ ਦਾ। ੩੦੮।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਰਨ ਕਰਿ ਗੁਰੂ ਪੰਥ ਵਲੋਂ ਛੇਕੇ ਗਏ ਬੇਅਦਬ ਮਨਮੁਖਾਂ ਪ੍ਰਥਾਇ ਸੁਮਤਿ ਮਤਾ ਦੀ ਧਾਰਨਾ ਗੁਰਦੁਆਰਿਓਂ

ਖਾਇ ਲਜਿਆ ਦੀਨ ਤੇ ਹੀਨ ਹੋਵਨਿ, ਕਰਿ ਪਛਤਾਇ ਅਪਰਾਧ ਕੀਤੇਲਿਆਂ ਦਾ।
ਵਡ ਅਪਰਾਧੁ ਹੈ ਪ੍ਰਾਸਚਿਤ ਅਤਿ ਭਾਰੀ ਸੰਗਤਿ ਪੰਥ ਗੁਰੂ ਫਿਟਕੇਲਿਆਂ ਦਾ।
ਪਸ਼ਚਾਤਾਪ ਕਰਿ ਪੰਥ ਦੀ ਸਰਨ ਆਵਨਿ, ਪ੍ਰਾਚਿਤ ਮੰਨਕੇ ਪਾਪ ਕਸਮੇਲਿਆਂ ਦਾ।
ਤ੍ਰੁਠੇ ਪੰਥੁ ਗੁਰੂ ਦੇਵੇ ਬਖਸ਼ਿ ਛਿਨੇ, ਕਿਲਵਿਖ ਪਾਪੁ ਸਭੁ ਗੁਰੂ ਗੋਪੇਲਿਆਂ ਦਾ। ੩੦੯।
ਸਰਨ ਪਏ ਬਿਨੁ ਢੋਈ ਨ ਮੂਲ ਮਿਲਸੀ, ਧੱਬਾ ਲਹੇ ਨ ਮੂੰਹਿ ਕਾਲਖੇਲਿਆਂ ਦਾ।
ਹਲਤ ਪਲਤ ਦੋਵੇਂ ਜਾਸਨਿ ਬੇਮੁਖਾਂ ਦੇ, ਮੇਲਾ ਹੋਇ ਨ ਪੰਥ ਧਕੇਲਿਆਂ ਦਾ।
ਧੱਕੇ ਗਏ ਜੋ ਖ਼ਾਲਸਾ ਪੰਥ ਵਲੋਂ, ਤਿਨਾਂ ਪਏ ਧੱਕਾ ਜਮਦੂਤੇਲਿਆਂ ਦਾ।
ਆਵਨ ਸ਼ਰਨ ਤਾਂ ਉੱਭਰਨ ਤੱਤ ਛਿਨ ਹੀ, ਹੋਰੁ ਉਪਾਉ ਨਹੀਂ ਉਭਰਨੇਲਿਆਂ ਦਾ। ੩੧੦।
ਗੁਰੂਆ! ਮਿਹਰਕਰਿ! ਮਿਹਰਕਰਿ!! ਮੇਲਿਵਿਛੁੜੇ ਕਰਿਵੀਚਾਰੁਛਿਨੁਪ੍ਰੀਤਰੀਤੇਲਿਆਂਦਾ।
ਐਸੀ ਧਾਰ ਕਿਰਪਾ ਤਿਨ ਸੁਮਤਿ ਆਵੇ, ਸੁਝੇ ਕਰਮ ਸੁਆਵਰਗੀਰੇਲਿਆਂ ਦਾ।
ਜਿਵੇਂ ਲਗੜੇ ਖੋਲ੍ਹਦੇ ਬੁੱਧੀਆਂ ਦੇ, ਤਾਕ ਉਘੜੇ ਕਿਰਤ ਕਰਮੇਲਿਆਂ ਦਾ।
ਮਤਿ ਚੋਲ ਗਈ ਬੁੱਢੇ ਠੇਰਿਆਂ ਦੀ, ਫਿਰਿਆ ਮਗ਼ਜ਼ ਉਮਰ ਗਜ਼ ਟਪੇਲਿਆਂ ਦਾ। ੩੧੧।
ਹੋਇ ਜੰਤਰ ਬਹੰਤਰੇ ਮੱਤ ਹੀਣੇ, ਦੇਹੋ ਦਾਨ ਉੱਤਮ ਸੁਮੱਤੇਲਿਆਂ ਦਾ।
ਬਿਰਧਾਂ ਬਾਲਕ ਸਮਾਨ ਤ੍ਰੂੰ, ਕਰਨਹਾਰਾ ਦੇਵੇ ਬੇਮੁਖਾਂ ਪਦੁ ਸਨਮੁਖੇਲਿਆਂ ਦਾ।
ਵੱਡ ਅਪ੍ਰਾਧੀਆਂ ਮਹਾਂ ਕਲੰਕੀਆਂ ਨੂੰ, ਦੇਵੇ ਦਾਨੁ ਪਦ ਨਿਹਕਲੰਕੇਲਿਆਂ ਦਾ।
ਕੋਟ ਕੁਸ਼ਟੀਆਂ ਦੇ ਤੈਂ ਕਲੰਕ ਮੇਟੇ, ਹਰਕੇ ਰੋਗੁ ਅਸਾਧੁ ਕੁਸ਼ਟੇਲਿਆਂ ਦਾ। ੩੧੨।
ਕਰਮਹੀਣ ਤਾਰੇ ਕੁਲਮਲੀਣ ਤਾਰੇ, ਦਾਗੁ ਧੋਵਿਕੇ ਕੁਲ ਕਲੰਕੇਲਿਆਂ ਦਾ।

ਕਾਸ਼ਟ ਕਲਮ ਤਾਰੀ ਸੁਕੇ ਰੁੱਖ ਤਾਰੇ, ਤਾਰਨਹਾਰੁ ਡੁਬਦੇ ਪੱਥਰੇਲਿਆਂ ਦਾ ।
ਕੌੜੇ ਰਾਖਸ਼ ਸਰੀਖੇ ਪਾਪਿਸ਼ਟ ਤਾਰੇ, ਤਾਰਨਹਾਰੁ ਮਹਾਂ ਨਿੰਦਕੇਲਿਆਂ ਦਾ ।
ਨਿੰਦਾ ਕਰਤ ਸੰਤੇ ਬਲਵੰਡ ਤਾਰੇ, ਤਾਰਨਹਾਰੁ ਮਹਾਂ ਮਲੇਛੇਲਿਆਂ ਦਾ । ੩੧੩ ।
ਤਾਰੇ ਪਾਤਕੀ ਜਨਮ ਜਨਮਾਤਰਾਂ ਦੇ, ਪਾਪੁ ਉਤਾਰਿ ਕੋਟਾਂ ਪ੍ਰਾਛਤੇਲਿਆਂ ਦਾ ।
ਕੋਟਿ ਪਤਿਤ ਕਰਮੀ ਨਿਮਖ ਮਾਂਹਿ ਤਾਰੇ, ਤੇਰਾ ਬਿਰਦ ਪਤਿਤ ਪਾਵਨੇਲਿਆਂ ਦਾ ।
ਤੇਰੀ ਮਿਹਰ ਦੇ ਬਾਝ ਨ ਤਰੈ ਕੋਈ, ਤਾਰਨਹਾਰ ਤੂੰ ਚਰਨ ਸਰਨੇਲਿਆਂ ਦਾ ।
ਸਭੇ ਤਰੇ ਪਰ ਤਰੇ ਜੋ ਪੜੇ ਸ਼ਰਨੀ, ਸਫਲ ਤਰਨੁ ਗੁਰਸ਼ਰਨਿ ਪੜੇਲਿਆਂ ਦਾ । ੩੧੪ ।
ਸ਼ਰਨ ਪੰਥ ਕੇਰੀ ਸੋਈ ਸ਼ਰਨ ਤੇਰੀ, ਤੂੰ ਬਖ਼ਸ਼ਿੰਦ ਗੁਰ ਪੰਥ ਬਖ਼ਸ਼ੇਲਿਆਂ ਦਾ ।
ਫਿਟਕੇ ਗੁਰੂ ਤਿਨ ਪੰਥੁ ਬਖਸ਼ਾਇ ਲੇਵੇ, ਹਾਮੀ ਗੁਰੂ ਨ ਪੰਥ ਫਿਟਕੇਲਿਆਂ ਦਾ ।
ਤੁੱਠਣ ਸਿੱਖ ਤਾਂ ਲੈਣ ਬਖਸ਼ਾਇ ਗੁਰ ਤੋਂ, ਹੋਰੁ ਥਾਉਂ ਨ ਗੁਰ ਬੇਮੁਖੇਲਿਆਂ ਦਾ ।
ਅਧ ਵਿਚ ਹੀ ਲਮਕਦੇ ਮੰਦ ਭਾਗੀ, ਹੋਸੀ ਹਾਲ ਕੀ ਅਧੋਗਤੇਲਿਆਂ ਦਾ । ੩੧੫ ।

ਗੁਰੂ ਦੇ ਸਨਮੁਖ ਸਿੱਖਾਂ ਦਾ ਸਤਿਗੁਰੂ ਆਪ ਸਹਾਈ

ਢੋਈ ਪਲਤਿ ਨ ਹਲਤਿ ਹੀ ਹੋਈ ਸੌਖਾ, ਅਹਿਲਾ ਜਨਮ ਜਾਸੀ ਮਨਮੁਖੇਲਿਆਂ ਦਾ ।
ਸਿਖਾਂ ਸਨਮੁਖਾਂ ਗੁਰ ਲਧੇਵਾਰਿਆਂ ਨੂੰ, ਗੁਰੁ ਸਹਾਈ ਸਦ ਹਲਤ ਪਲਤੇਲਿਆਂ ਦਾ ।
ਜਿਨ੍ਹਾਂ ਖ਼ਾਸ ਸ੍ਰੀ ਕਮਲੁ ਕਰੁ ਸੀਸ ਉਤੇ, ਤਿਨਾਂ ਤ੍ਰਾਸ ਨ ਤੱਤੜੇ ਝੋਲਿਆਂ ਦਾ ।
ਬਿਨੁ ਪਿਰਿਆਸ ਪਰਯਤਨ ਹੀ ਪਾਰਿਪੋਸਨ, ਜਿਨ੍ਹਾਂ ਹੱਥਸਿਰ ਗੁਰ ਸਮਰਥੇਲਿਆਂ ਦਾ । ੩੧੬ ।

ਗੁਰੂ ਨਿਵਾਜਿਆਂ ਗੁਰ ਪ੍ਰਸਾਦੀ ਸਿੰਘ ਸੂਰ ਮਰਦਾਂ ਦੀ ਹਰ ਮੈਦਾਨ ਫ਼ਤਹ ।

ਮਿਲੇ ਥਾਪਨਾ ਗੁਰੂ ਕਰੁ ਕਮਲ ਕੇਰੀ, ਕਥਨੁ ਅਕੱਥ ਤਿਨ ਗਹਿਣ ਗਤੀਏਲਿਆਂ ਦਾ ।
ਗੁਰੂ ਥਾਪਨਾ ਦੀ ਮਿਤ ਮਰਯਾਦ ਨਾਹੀਂ, ਵਡ ਪ੍ਰਸਾਦਿ ਮਹਿਮਾ ਅਪਾਰੇਲਿਆਂ ਦਾ ।
ਮਹਾਂ ਗੁਰੂ ਪ੍ਰਸਾਦੁ ਗੁਰ ਥਾਪਨਾ ਹੈ, ਥਿਜੇ ਚਿਹਨੁ ਵਰੁ ਹਰ ਮਦਾਨੇਲਿਆਂ ਦਾ ।
ਹਰ ਮੈਦਾਨ ਫ਼ਤਹ ਗੁਰ ਪ੍ਰਸਾਦੀਆਂ ਦੀ, ਉੱਜਲ ਮੁੱਖ ਵਰੁ ਥਿਜੇ ਚਿਹਨੇਲਿਆਂ ਦਾ । ੩੧੭ ।
ਹਰ ਮੈਦਾਨ ਫ਼ਤਹ ਸਿੰਘ ਅਕਾਲੀਆਂ ਦੀ, ਸਫਲਾ ਕਾਜ ਹੈ ਗੁਰ ਨਵਾਜੇਲਿਆਂ ਦਾ ।
ਹਰ ਮੈਦਾਨ ਫ਼ਤਹ ਗੁਰ ਨਿਵਾਜਿਆਂ ਦੀ, ਕਾਰਜ ਰਾਸ ਆਇਆ ਰਣਿ ਜਿਤੇਲਿਆਂ ਦਾ ।
ਦਰਗਾਹਿ ਸੁਰਖਰੂ ਉੱਜਲਾ ਮੁੱਖ ਹੋਇਆ, ਬਾਜੀ ਪ੍ਰੇਮ ਜਿਣਿ ਬਾਂਹ ਲਡੇਲਿਆਂ ਦਾ ।
ਘਾਲਾਂ ਘਾਲੀਆਂ ਸਾਰੀਆਂ ਸਫਲ ਹੋਈਆਂ, ਮੁੱਲ ਪੈ ਗਿਆ ਖ਼ੂਨ ਸਿੰਚੇਲਿਆਂ ਦਾ । ੩੧੮ ।
ਬੀਜੇ ਬੀਜ ਸ਼ਹਾਦਤੀ ਹਰੇ ਹੋਏ, ਉਗਵਿਆ ਸੀਰ ਸਰ ਰਕਤ ਬੀਜੇਲਿਆਂ ਦਾ ।
ਰਕਤ ਕਤਰਿਆਂ ਨੂੰ ਫਲ ਅਮਰਕਤ ਲੱਗੇ, ਫਲਿਆ ਅਮਰਬਨਬੀਜ ਰਕਤੇਲਿਆਂ ਦਾ ।
ਬੀਜੇ ਬੀਜ ਉਪਕਾਰ ਨਾ ਜਾਣਿ ਬਿਰਥੇ, ਉਪਜਿਆ ਫੇਵ ਦਲ ਪਰਉਪਕਰੇਲਿਆਂ ਦਾ ।
ਇਕ ਇਕ ਬੀਜ ਸਹੰਸ੍ਰਾ ਫੁੱਲ ਖੇੜੇ, ਖਿੜਿਆ ਵਹਿਰੁ ਅਮਰ ਉਪਬਨੇਲਿਆਂ ਦਾ । ੩੧੯ ।

ਨਾਮ ਰੱਤੜੇ ਗੁਰਮੁਖ ਸਤਸੰਗੀਆਂ ਦੀ ਯਾਦ

ਫੁਲੋਂ ਘੁੱਗ ਵੱਸੇ ਫੁੱਲਾਂ ਵਾਲ ਖੇੜੇ, ਹੰਸੋਂ ਪਿੰਡ ਰਮਿੰਡ ਹੰਸੇਲਿਆਂ ਦਾ ।
ਅਮਰਬਾਦ ਬਹਾਰੀਆ ਦੌਰ ਛਿੜਿਆ, ਮੁੱਕਾ ਦੌਰ ਖਿਜ਼ਾਨ ਰੁਤੇਲਿਆਂ ਦਾ ।
ਰੁੱਤਾਂ ਦੌਰ ਫਿਰਿਆ ਸਾਡੇ ਤੌਰ ਬਦਲੇ, ਡੁੱਘਾ ਜ਼ੋਰ ਔਰੇ ਭੌਰਕੇਲਿਆਂ ਦਾ ।

ਕੱਟੇ ਫੇੜ ਭੌਰੇ ਵਿਚ ਦ੍ਰਿਸਟੋਰ ਹੋਏ, ਹਾਲੁ ਬੌਰੜਾ ਫੇੜ ਕਟੋਲਿਆਂ ਦਾ। ੩੨੦।
ਮੰਗਲ ਮੰਡਲਾਂ ਦੇ ਚੋਜ ਠਉਰ ਡਿਠੇ, ਜਿਹ ਬਿਨੋਦ ਹੋਇਆ ਚੋਜੜੋਲਿਆਂ ਦਾ।
ਉਠੀ ਸਾਂਗ ਬਿਨੋਦ ਬੈਰਾਗੜੇ ਨੂੰ, ਸ੍ਵਾਂਗ ਵੇਖਿ ਸਾਂਗੋ ਪਾਂਗੜੋਲਿਆਂ ਦਾ।
ਸਾਂਗੋ ਪਾਂਗ ਅਖਾਂ ਅਗੇ ਆਣਿ ਫਿਰਿਆ, ਝਾਕਾ ਕੀਰਤਨ ਕੇਲ ਕਲੋਲਿਆਂ ਦਾ।
ਕੇਲ ਪ੍ਰੀਤੀਆਂ ਬੀਤੀਆਂ ਯਾਦ ਆਈਆਂ, ਚਿੱਤ੍ਰ ਚਿੱਤ੍ਰਾਂ ਚਿਰਬੀਤੜੋਲਿਆਂ ਦਾ। ੩੨੧।
ਅੰਤਰ ਖਾਨੜੇ ਹੁਣ ਤੀਕ ਖੰਚ ਰਹਿਆ, ਨਕਸ਼ਾ ਹੂਬਹੂ ਪ੍ਰੇਮ ਚਿਤ੍ਰੋਲਿਆਂ ਦਾ।
ਚਿੱਤ੍ਰ ਚਿੱਤ੍ਰ ਬਚਿਤ੍ਰ ਚਰਿਤ੍ਰਾਂ ਦੇ, ਨਿਰਣਾ ਖੋਲ ਦੇਵਾਂ ਚਿਤਰੋਲਿਆਂ ਦਾ।
ਦਾਸਤਾਨ ਕਰਾਂ ਬਿਆਨ ਪ੍ਰੇਮੀਆਂ ਦੀ, ਲੱਗਾ ਨਾਮ ਰੰਗੁ ਜਿਨ ਗੁਰਮਤੋਲਿਆਂ ਦਾ।
ਟੂਕ ਮਾਤ੍ਰ ਸੰਖੇਪ ਕਰਿ ਯਾਦ ਵਰਨਾ, ਨਾਮੁ ਯਾਦ ਪ੍ਰੋਤੇ ਪਿਰਪਟੋਲਿਆਂ ਦਾ। ੩੨੨।
ਕਰਿ ਕਰਿ ਯਾਦ ਸਜੀਲੜੇ ਸਜਣਾਂ ਨੂੰ, ਵਧੇ ਅਧਿਕ ਅਨੰਦ ਅਨੰਦੋਲਿਆਂ ਦਾ।
ਸੱਚੇ ਸੱਜਣਾਂ ਦੀ ਪ੍ਰੇਮਾ ਭਗਤਿ ਦੂਣੀ, ਚਿਤਵਾਂ ਪ੍ਰੇਮ ਜਿਉਂ ਜਿਉਂ ਪ੍ਰੇਮੜੋਲਿਆਂ ਦਾ।
ਪ੍ਰੇਮ ਯਾਦਿ ਰੰਗੀਲੜੇ ਪ੍ਰੇਮੀਆਂ ਦੀ, ਨਾਮੁ ਯਾਦ ਲਿਆਵੇ ਪ੍ਰੇਮ ਢੋਲਿਆਂ ਦਾ।
ਯਾਦ ਪ੍ਰੇਮੀਆਂ ਦੀ ਨਾਮੁ ਢੋਲੜੇ ਦਾ, ਖੁੱਲਾ ਤਾਕੁ ਸਨਮੁੱਖ ਦਿਦਾਰੋਲਿਆਂ ਦਾ। ੩੨੩।
ਦਰਸ਼ਨ ਦੀਪ ਦਲੀਪ ਸਿੰਘ ਜੋਤਿ ਗੁਨਚੇ, ਦੀਵਾ ਜਗਿਆ ਜੋਤਿ ਗੁਨਚੋਲਿਆਂ ਦਾ।
ਜੋਤਿ ਗੁਨਚੜਾ ਪਿਛੋਂ ਸ਼ਿਗੁਫਤ ਹੋਇਆ, ਮੁਸ਼ਕਿਆ ਨੂਰ ਪਹਿਲਾਂ ਹੀ ਪਟਨੋਲਿਆਂ ਦਾ।
ਆਪ ਪੱਟਿ ਹੋਣਾ ਸਭਨਾ ਪੱਟਿ ਦੇਣਾ, ਪਿਉਂਦ ਭਾਗ੍ਰਿ ਪਰਮਲ ਵਾਸਨੋਲਿਆਂ ਦਾ।
ਪਰਮਲ ਵਾਸ ਲਪਟਾਂ ਜੰਮਣਿ ਸਾਰ ਦੇਵੇ, ਹੋਣਹਾਰ ਬਿਰਵਾ ਚੰਦਨੋਲਿਆਂ ਦਾ। ੩੨੪।
ਅਜੇ ਜੰਮ ਨ ਜੰਮਿਆ ਗੁਰ ਜਨਮਿਆ, ਲੱਗਾ ਜਾਗੁ ਨ ਗੁਰ ਖ਼ਮੀਰੋਲਿਆਂ ਦਾ।
ਚੌਂਪ ਖਿੜ ਭਾਣੀ ਸ਼ਬਦ ਕੀਰਤਨ ਦੀ, ਨਵਲ ਚਾਉ ਨਵ ਬਾਲ ਬੈਸੋਲਿਆਂ ਦਾ।
ਬੋਲਨਿ ਮੋਰ ਬਬੀਹੜੇ ਭਾਇ ਭੌਰੇ, ਸੁਣਿ ਘਨਘੋਰੁ ਨਭ ਨਾਦ ਗਰਜੋਲਿਆਂ ਦਾ।
ਸਬਦ ਨਾਦੀਏ ਕੀਰਤਨ ਕਰਨਿ ਤ੍ਰੈਗੀ, ਬੀਧਾ ਨਾਦ ਮਨੁ ਮਿਰਗਾ ਤ੍ਰੈਗੋਲਿਆਂ ਦਾ। ੩੨੫।
ਮਿਰਗ ਮੋਹਣੇ ਸੋਹਣੇ ਸ਼ਬਦ ਬੇਧੇ, ਜੋੜਾ ਆਹੂਆਂ ਸਿਆਮ ਗੋਰੋਲਿਆਂ ਦਾ।
ਗਇਆ ਫੱਟਿਆ ਚੱਟਿਆ ਚਿੱਤ ਕੋਮਲ, ਹਾਲ ਬੌਰੜਾ ਸ਼ਬਦ ਬਫਰੋਲਿਆਂ ਦਾ।
ਤ੍ਰੈਨੇ ਵਿਹਨਿ ਸੌਂਹੇ ਨਾਦ ਸ਼ਬਦ ਆਹੂ, ਜਿੱਥੇ ਕੀਰਤਨ ਪ੍ਰੇਮ ਤ੍ਰੈਗੋਲਿਆਂ ਦਾ।
ਆਲੇ ਭੋਲੜੇ ਮਿਰਗ ਮਸੂਮ ਬੱਚੇ, ਕੋਮਲ ਸੋਹਲ ਹਿਰਦਾ ਮਸੂਮੋਲਿਆਂ ਦਾ। ੩੨੬।
ਇੱਕੋ ਲਿੱਲ ਲੱਗੀ ਸਬਦ ਕੀਰਤਨ ਦੀ, ਸੋਹਣਾ ਖ਼ਿਆਲ ਰੱਬੀ ਖ਼ਿਆਲੜੋਲਿਆਂ ਦਾ।
ਸ਼ਬਦੀ ਜੱਥੜੇ ਦਾ ਜਿੱਥੇ ਸੁਣਨਿ ਆਗਮ, ਜਾਣਿ ਧਾਇ ਲੈ ਖੋਜ ਖੋਜੋਲਿਆਂ ਦਾ।
ਲਾਲਾਂ ਗੁਥਿਆਂ ਦੇ ਮਨਿ ਉਮੰਗ ਗੁੱਥੀ, ਮਿਲੇ ਵਾਸੁ ਸਤਿਸੰਗ ਸੰਗੋਲਿਆਂ ਦਾ।
ਸ਼ਬਦ ਕੀਰਤਨ ਕਰੇ ਅਖੰਡ ਜੋਹੜਾ, ਜੱਥਾ ਮਿਲੇ ਓਹੀ ਮਨ ਭਾਵੋਲਿਆਂ ਦਾ। ੩੨੭।
ਓਸੇ ਜੱਥੜੇ ਸੰਗ ਹੀ ਮਿਲਿ ਰਹੀਏ, ਭੰਗ ਹੋਵੇ ਨ ਸੰਗੁ ਰੰਗੜੋਲਿਆਂ ਦਾ।
ਸੱਚੀ ਭਾਵਨੀ ਨੂੰ ਸੱਚੇ ਰੰਗ ਲਗਨਿ, ਅਰਥ ਸਿਧ ਸੰਕਲਪ ਸੁੱਧੋਲਿਆਂ ਦਾ।

ਅਰਥਾਤ ਦੋ ਗੁਰਮਤਿ ਜਗਿਆਸੂਆਂ ਦੇ ਅੰਮ੍ਰਿਤ ਛਕ ਕੇ ਜਹਾਜ਼ ਚੜ੍ਹਨ ਦੀ ਅਤਿ ਅਨੂਪਮ ਅਤੇ ਬਚਿਤ੍ਰ ਨਵਜਨਮ ਲੀਲਾ

ਜਿਨ੍ਹਾਂ ਸੁੱਧ ਸੰਕਲਪ ਤੇ ਸੁੱਧ ਹਿਰਦੇ, ਕਾਰਜੁ ਰਾਸ ਰਿਦ ਸੁੱਧ ਸੁਧੇਲਿਆਂ ਦਾ।
ਸੂਧੇ ਸਾਧੜੇ ਸਾਦ ਮੁਰਾਦੜੇ ਜੋ, ਸਫਲ ਕਾਜ ਤਿਨ ਸੁਭ ਮੁਰਾਦੇਲਿਆਂ ਦਾ। ੩੨੮।
ਮਨਿ ਮੁਰਾਦ ਓਹੋ ਸੱਦੇ ਆਪ ਜੱਥਾ, ਲਾਵੇ ਰੰਗੁ ਪ੍ਰੇਮ ਗੂੜ੍ਹੇਲਿਆਂ ਦਾ।
ਅੰਮ੍ਰਿਤ ਪਾਨ ਕਰੀਏ ਐਸੇ ਜਥੜੇ ਤੋਂ, ਜਰੀਏ ਜਰਨ ਅਮਰ ਪਦ ਜਰੇਲਿਆਂ ਦਾ।
ਤਰੀਏ ਤਰਨ ਭਵ ਸਾਗਰੋਂ ਪਾਰ ਪਰੀਏ, ਮਰੀਏ ਮਰਨ ਅਮਰ ਪਦ ਮਰੇਲਿਆਂ ਦਾ।
ਬਿਧਾਂ ਮੇਲਦਾ ਆਪ ਬਿਧਿ ਨਾਥੁ ਸਾਈਂ, ਹੋਇਆ ਤੁਠਣਾ ਗੁਰ ਬਿਧਾਤੇਲਿਆਂ ਦਾ। ੩੨੯।
ਕੀਤੀ ਪ੍ਰੇਰਨਾ ਪ੍ਰੀਤ ਵਿਰੋਲੜੇ ਨੂੰ, ਉੱਦਮ ਧਾਰਨਾ ਦੀਪ ਜਗੇਲਿਆਂ ਦਾ।
ਪ੍ਰੀਤ ਮੰਡ੍ਰੀ ਦੀਪ ਜਗੰਤ੍ਰੀ ਨੇ, ਕਰਿ ਪ੍ਰਬੰਧ ਅਖੰਡ ਪਾਠੇਲਿਆਂ ਦਾ।
ਜੋੜ ਮੇਲ ਰਚਿ ਲਇਆ ਨਿਜ ਗ੍ਰਾਮ ਅੰਦਰਿ, ਹੋਵੇ ਕੀਰਤਨੁ ਰੰਗਿ ਰਤੜੇਲਿਆਂ ਦਾ।
ਲਗਾਤਾਰ ਦਿਨ ਰੈਣਿ ਸਤਿਸੰਗ ਹੋਵੇ, ਪਾਠ ਅਖੰਡ ਕੀਰਤਨ ਅਖੰਡੇਲਿਆਂ ਦਾ। ੩੩੦।
ਜੱਥੇਦਾਰ ਦੇ ਘਰਿ ਸੱਦਿ ਲਇਆ ਜੱਥਾ, ਇਵ ਅਰੰਭਿਆ ਕਾਜੁ ਕਾਜੇਲਿਆਂ ਦਾ।
ਇਕੋ ਕਾਜੁ ਸਿਰ ਕਾਰਜਾਂ ਸੰਚੁ ਕਾਰਜੁ, ਸਾਧ ਸੰਗਿ ਮਿਲਿ ਨਾਮੁ ਜਪਣੇਲਿਆਂ ਦਾ।
ਅਵਰ ਕਾਜ ਕਿਤ ਕਾਮ ਬਿਨੁ ਨਾਮ ਸਿਮਰਨ, ਸਫਲਾ ਕਾਮੁ ਸੁੰਜਾਮ ਭਵਤ੍ਰੇਲਿਆਂ ਦਾ।
ਸਫਲਾਕਾਮੁ ਨਿਰਬਾਣਹਰਿ ਕੀਰਤਨਦੇ,ਸਫਲ ਜਨਮੁ ਹਰਿਜਸੁ ਗਾਵਣੇਲਿਆਂ ਦਾ। ੩੩੧।

ਜਥੇ ਦੇ ਸਮਾਗਮਾਂ ਅੰਦਰਿ ਅਖੰਡ ਪਾਠ ਅਖੰਡ ਕੀਰਤਨ ਦੇ ਤੋਰੇ ਤੁਰੇ ਰਹਿਣੇ

ਸਦਾ ਕੀਰਤਨ ਪਾਠ ਅਖੰਡ ਕਰਨੇ, ਭਜਨ ਰੰਗੁ ਅਖੰਡ ਭਜਨੇਲਿਆਂ ਦਾ।
ਤੁਰਿਆ ਰਹੇ ਤੋਰਾ ਸੱਚੇ ਆਹਰਾਂ ਦਾ, ਗਹਿਮਾ ਗਹਿਮ ਸੱਚੇ ਆਹਰੇਲਿਆਂ ਦਾ।
ਆਹਰੁ ਬਖਸ਼ਿਆ ਗੁਰੂ ਨੇ ਆਹਰੀਆਂ ਨੂੰ ਆਹਰੁ ਸੁਭ ਜੀਵਨ ਉਧਾਰੇਲਿਆਂ ਦਾ।
ਗੁਰ ਫੁਰਮਾਨੁ ਆਹਰੁ ਏਸ ਜੱਥੜੇ ਨੂੰ, ਜੋਤਿ ਦੀਵੜੇ ਜਗਾਵਣੇਲਿਆਂ ਦਾ। ੩੩੨।

ਜੋਤਿ ਦੀਵੜੇ ਜਗਾਉਣ ਦਾ ਸੱਚਾ ਆਹਰ ਜਥੇ ਨੂੰ ਹੁਕਮ ਰਜ਼ਾ ਅੰਦਰ

ਦੀਪੋਂ ਦੀਪ ਜਗਾਵਣੇ ਹੁਕਮ ਅੰਦਰਿ, ਜੱਥਾ ਪੰਚ ਪਰਵਾਨ ਦੀਪੇਲਿਆਂ ਦਾ।
ਜਗਨ ਜੋਗਿ ਜੀਵਨ ਜੀਉੜੇ ਪ੍ਰੇਰ ਲਿਆਉਣੇ, ਆਹਰੁ ਸੱਚੜਾ ਨਾਹਰ ਸਿੰਘੇਲਿਆਂ ਦਾ।
ਪ੍ਰੇਰ ਲਿਆਉਣ ਸ਼ਰਨਿ ਸਤਿਸੰਗ ਜੀਉੜੇ, ਪੁੰਨ ਪੁੰਜ ਉੱਦਮ ਪ੍ਰੇਰਕੇਲਿਆਂ ਦਾ।
ਆਤਮ ਦਾਨ ਪ੍ਰੀਸ਼ਰਮ ਹੈ ਪੁੰਨ ਵੱਡਾ, ਧੰਨ ਜਨਮ ਪ੍ਰੀਸ਼ਰਮ ਕਰਨੇਲਿਆਂ ਦਾ। ੩੩੩।

ਜੋਤਿ ਜਗਨ ਜੋਗ ਜੀਉੜੇ ਪ੍ਰੇਰ ਲਿਔਣ ਦੇ ਉਦਮ ਆਹਰ ਸ੍ਰੀ ਸ਼ਰਮੀ ਜਨਾਂ ਨੂੰ ਪੂਰਬ ਕਰੰਮੀ ਅੰਕੁਰ ਉਗਣ ਪਰ ਗੂੜ੍ਹੇ ਆਤਮ ਰੰਗ ਲਗਣ ਦੀ ਸੰਭਾਵਨਾ

ਕਰਿ ਪ੍ਰੀਸ਼ਰਮ ਲੜਿ ਲਾਉਣ ਜਗਿਆਸੂਆਂ ਨੂੰ,ਫਿਰਨਾ ਤਾਰਸੀ ਗੁਰੁ ਤਿਨ ਸਜੇਲਿਆਂ ਦਾ।
ਤਿਨ੍ਹਾਂ ਲਗਿਸਨ ਰੰਗ ਅਪਾਰ ਗੂੜ੍ਹੇ, ਜਿਨਿ ਉਧਾਰ ਕੀਤਾ ਪਰ ਜੀਉੜੇਲਿਆਂ ਦਾ।
ਦਾਤਿ ਮਿਲੇ ਸੁਭ ਅਵਸਰੀ ਸੁਭੁਗਤਾਂ ਦੀ, ਬਿਰਦੁ ਸੱਚੜਾ ਗੁਰ ਭਰੋਸੇਲਿਆਂ ਦਾ।
ਪਾਲੇ ਸਿਦਕ ਜਿਨਿ ਭਾਰੀ ਭਰੋਸਿਆਂ ਦੇ, ਤਕੀਆ ਰੱਖਿ ਭਾਰੀ ਭੁਜਾਲੇਲਿਆਂ ਦਾ। ੩੩੪।
ਲੱਥੇ ਭਾਰ ਤਿਨ ਜਨਮ ਜਨਮਾਤ੍ਰਾਂ ਦੇ, ਸਿੱਟਾ ਸੁਭ ਅੰਕੁਰ ਉਗਾਵੇਲਿਆਂ ਦਾ।
ਪੂਰਬ ਜਨਮ ਦੇ ਕਰਮ ਭੁਗਤਾਇ ਸਾਰੇ, ਰਿਣ ਉਤਾਰਨਾ ਗੁਰਾਂ ਰਿਣੀਏਲਿਆਂ ਦਾ।
ਬਾਰ੍ਹਾਂ ਵੰਨੀ ਦੇ ਕੰਚਨਾਂ ਸੁਧ ਹੋ ਕੇ, ਮਹਿੰਗਾ ਮੁੱਲੁ ਪੈਣਾ ਕੁੰਦਨੇਲਿਆਂ ਦਾ।
ਕੰਚਨ ਪਾਇ ਕੁਠਾਲੀਏ ਸੁੱਧ ਕੀਤੇ, ਤਰਸੀ ਦਮ ਤਿਨਾਂ ਜ਼ਰਗਰੇਲਿਆਂ ਦਾ। ੩੩੫।

ਪ੍ਰਮਾਰਥੀ ਜੀਵਨ ਪਾਤ੍ਰਾਂ ਦਾ ਸਦ ਜੀਵਨੀ ਕਸੌਟੀ ਉੱਤੇ ਚੜ੍ਹਨ ਦਾ ਚਸ਼ਮ ਦੀਦ ਸੱਚਾ ਸੀਨ

ਸੋਹਿਨ ਵੰਨੜੇ ਚੜ੍ਹਨ ਕਸੌਟੀਆਂ ਤੇ, ਛੋਜ ਛੁਪਰ ਬਸੀਠ ਵਿਚੋਲਿਆਂ ਦਾ।
ਆਉਣਾ ਬੁਲਬੁਲਾਂ ਨੇ ਗੁਲਸ਼ਨ ਵੇਖਣੇ ਨੂੰ,ਖ਼ੁਦ ਗੁਲ ਰੂਪ ਥੀਣਾ ਗੁਲ ਮਸਤੋਲਿਆਂ ਦਾ।
ਵਰਨਾ ਸੰਚ ਡ੍ਰਾਮੇ ਚਸ਼ਮ ਦੀਦੀਆਂ ਦੇ, ਹੈ ਬਿਰਤਾਂਤ ਅਦਭੁਤ ਅਚੰਭੋਲਿਆਂ ਦਾ।
ਪਈ ਗੂੰਜਦੀ ਸੋਦ ਚਟਸਾਲ ਅੰਦਰਿ, ਚੱਲੋ ਸੀਨ ਵੇਖਣ ਸਤਿਸੰਗੋਲਿਆਂ ਦਾ। ੩੩੬।

ਅੰਮ੍ਰਤ ਪਿਆਸੇ ਪਪੀਹੜਿਆਂ ਨੂੰ ਅੰਮ੍ਰਿਤ ਮੰਡਲਾਂ ਵਿਚ ਸਦ ਬੁਲਾਉਣ ਵਾਲੀ ਖੁਸ਼ਖਬਰੀ

ਕੰਨੀ ਭਿਣਕ ਪੈ ਗਈ ਅਮੋਲਿਆਂ ਦੇ, ਹੋਇਆ ਤਿਆਰ ਜੋੜਾ ਛੈਲਤ੍ਰੋਲਿਆਂ ਦਾ।
ਉਨ੍ਹਾਂ ਤਾਂਘ ਪਹਿਲਾਂ ਹੀ ਸੀ ਮੁੱਦਤਾਂ ਦੀ, ਆਵੇ ਕਦੋਂ ਅਵਸਰ ਖੁਸ਼ ਖ਼ਬਰੋਲਿਆਂ ਦਾ।
ਸੁਣਿ ਖੁਸ਼ਖਬਰੀਆਂ ਹਿਰਨ ਚੁਕਨਾਇ ਉੱਠੇ, ਜਾਦੂ ਨਾਦ ਹਿਰਨਾ ਚੌਕਸੋਲਿਆਂ ਦਾ।
ਭਾਰ ਭਰਿ ਚੌਕੜੀ ਹੀਰੜੇ ਹਿਰਨ ਭੰਨੇ, ਅੰਚੁਲ ਪਕੜਿਆ ਸੰਖ ਪੂਰੋਲਿਆਂ ਦਾ। ੩੩੭।
ਲਾਈ ਡੋਰ ਲ ਮਿਰਗ ਅਜੇਹੀਆਂ ਨੇ, ਵਾਹਿਆ ਤੁਰਤ ਜੋੜਾ ਦਿਲ ਫਰੋਲਿਆਂ ਦਾ।
ਪ੍ਰੇਮ ਫਾਥਿਆਂ ਦਿਲਾਂ ਦਾ ਫਾਹੁਣਾ ਕੀ, ਕੀ ਸ਼ਿਕਾਰ ਸ਼ਿਕਾਰ ਸੁਦਨੋਲਿਆਂ ਦਾ।

ਚਿਤ ਚਾਤ੍ਰਿਕਾਂ ਦੇ ਸਤਿਸੰਗ ਮੰਡਲੀ ਆਗਮ ਦਾ ਅਹਿਲਾਦ ਭਰਿਆ ਚਾਉ

ਆਪੇ ਆਪ ਸ਼ਿਕਾਰ ਹੋ ਚੁਕਿਆਂ ਨੂੰ, ਕੀ ਗ਼ਮ ਤ੍ਰਾਸ ਸ਼ਿਕਾਰ ਮੀਰੋਲਿਆਂ ਦਾ।
ਹੋ ਸ਼ਿਕਾਰ ਫੁਨ ਮੀਰ ਸ਼ਿਕਾਰ ਬਣਨਾ,ਕਰਿ ਸ਼ਿਕਾਰ ਜਿਗਰ ਦਿਲਬਰੋਲਿਆਂ ਦਾ। ੩੩੮।

ਪ੍ਰੇਮ ਪ੍ਰੀਤਮੀ ਆਰ੍ਹਖਣ ਵਿਚ

ਸੋਦ ਪ੍ਰੇਮ ਦੇ ਪਰਤਕੇ ਹੋਣ ਪ੍ਰੀਤਮ, ਚਾਲਾ ਨਿਆਰੜਾ ਪ੍ਰੀਤ ਰੀਤੋਲਿਆਂ ਦਾ।
ਕਾਰੇ ਸੋਹਣੀ ਪ੍ਰੀਤ ਦੇ ਅਤਿ ਨਿਆਰੇ, ਪ੍ਰੇਮ ਸੌਦੜਾ ਪਰਮਾਰਥੋਲਿਆਂ ਦਾ।
ਆਸ਼ਕ ਹੋਣ ਮਾਸ਼ੂਕੜੇ ਪ੍ਰੀਤਮਾਂ ਦੇ, ਹੋਕੇ ਰੂਪ ਮਾਸ਼ੂਕ ਪਰੀਤੋਲਿਆਂ ਦਾ।
ਆਵੇ ਪ੍ਰੀਤਮੀ ਪ੍ਰੇਮ ਵਿਹਾਜਣੇ ਨੂੰ, ਪ੍ਰੀਤਮ ਪ੍ਰੇਮ ਸੌਦਾ ਸਿਰਧੜੋਲਿਆਂ ਦਾ। ੩੩੯।

ਪ੍ਰੀਤਮ ਪ੍ਰੇਮ ਵਿਹਾਜਣ ਦਾ ਮੁੱਲ

ਪ੍ਰੀਤਮ ਪ੍ਰੇਮ ਵਿਹਾਜਣਾ ਸੀਸ ਦੇਕੇ, ਹੀਆ ਵਿਰਲਿਆਂ ਮਰਜੀਵੜੋਲਿਆਂ ਦਾ।
ਅਣੀ ਕਣੀ ਹੋਇ ਵਿਧਣਾ ਹੀਰਿਆਂ ਨੇ, ਬਣਨਾ ਹਾਰ ਮਹਿਬੂਬ ਗ੍ਰੀਵੋਲਿਆਂ ਦਾ।
ਕਰਨਿ ਕੀਰਤਨੁ ਰੰਗਿ ਮਹਿਬੂਬ ਰੱਤੇ, ਹੋਇਆ ਰੰਗ ਜੋੜਾ ਹੀਰੜੋਲਿਆਂ ਦਾ।
ਮਸਾਂ ਲੱਭਿਆ ਦਰਸ ਦੀਵਾਨਿਆਂ ਨੂੰ, ਗੁਰ ਦੀਵਾਨ ਦਰਸ਼ਨ ਗੁਰਮਖੋਲਿਆਂ ਦਾ। ੩੪੦।
ਮਸਤ ਕੀਰਤਨਿ ਵੇਖਿ ਰੰਗ ਰੱਤਿਆਂ ਨੂੰ, ਭੁੱਲਾ ਹੋਸ਼ ਹਿਆਉ ਅਲੋਲਿਆਂ ਦਾ।
ਹੋ ਮਦ ਹੋਸ਼ ਅਲਾਇਆ ਸੋਦ ਤਿੱਖਾ, ਤਿੱਖੀ ਲੈਰ ਸੁਰ ਟੇਕ ਤ੍ਰਾਨੋਲਿਆਂ ਦਾ।
ਪੜ੍ਹਨ ਜੋਟੀਆਂ ਦੇ ਸ਼ਬਦ ਸਬਦ ਪ੍ਰੇਮੀ, ਨਾਲੇ ਜੁਟ ਗਇਆ ਜੁੱਟ ਤਿੱਖ ਸਰੋਲਿਆਂ ਦਾ।
ਸੁਣਕੇ ਤਿੱਖੀਆਂ ਤੀਰ ਦਿਲਚੀਰ ਟੇਰਾਂ,ਧਿਆਨ ਖੁਲਿਆ ਤ੍ਰਿਗ ਮਹਿਵੋਲਿਆਂ ਦਾ। ੩੪੧।

ਪ੍ਰੇਮ ਪਾਤ੍ਰਾਂ ਅਤੇ ਪ੍ਰੇਮ ਰੱਤਿਆਂ ਦੀ ਦੁਵੱਲੀ ਦਸ਼ਾ ਦਾ ਅਸਚਰਜ ਝਾਕਾ

ਆਈ ਕਿਧਰੋਂ ਸ਼ਬਦ ਸੁਰਧੁਨ ਅਣੋਖੀ, ਕੇਹੜਾ ਜੋਰਸ਼ਾ ਨਵ ਵੈਰਾਗੋਲਿਆਂ ਦਾ।
'ਦੂਰੋਂ ਆਇਆ ਚਲਿਕੈ' ਸ਼ਬਦੁ ਗਾਵਨਿ, ਠਣਕੇ ਕੰਠ ਪ੍ਰਿਮ ਜਲ ਭਰਪ੍ਰੋਲਿਆਂ ਦਾ।
ਮੁਖ ਬੈਰਾਗ ਜਲ ਨਾਲਿ ਸੈਰਾਬ ਹੋਇਆ, ਚਮਕੇ ਚੇਹਰਾ ਨਵਸ਼ਬਾਵੋਲਿਆਂ ਦਾ।
ਮੋਤੀ ਕਿਰਨਿ ਅੰਧ ਮੀਟੀਆਂ ਅੱਖੀਆਂ ਚੋਂ,ਸੀਸੁ ਝੁਕਿਆ ਧੌਣ ਲਮਕੋਲਿਆਂ ਦਾ। ੩੪੨।
ਲੰਮੀ ਧੌਣ ਲਮਕਾਇਕੇ ਸ਼ਬਦ ਗੁਟਕਣ, ਗੂੰਜੇ ਸ਼ਬਦ ਮੰਡਲ ਗੂੰਜਤੋਲਿਆਂ ਦਾ।

ਸ਼ਬਦ ਮਹਿਵੀਦੇ ਸਿੱਖ ਨਿਹਾਲ ਹੋਏ, ਵੇਖਿ ਹਾਲੁ ਵੈਰਾਗੀਅੜੋਲਿਆਂ ਦਾ।
ਹਮਜ਼ ਮਹਿਰਮੀ ਸਮਝਕੇ ਰਮਜ਼ ਬੋਲੇ, ਵੇਖੇ ਵੇਖਣਾ ਕੀ ਹੈਰਤੋਲਿਆਂ ਦਾ।
ਸਾਧ ਸੰਗ ਹਿਤ ਆਹਿਆਂ ਤੇਸ਼ਕੀ ਨੇ, ਤੇਹਵਾ ਨਵਲ ਉਮੀਦਵਾਰੋਲਿਆਂ ਦਾ। ੩੪੩।

*ਕੀਰਤਨ ਮਸ਼ਟ ਸ਼ਬਦ ਧਿਆਨੀਆਂ ਦੀ ਅੰਤਰ ਧਿਆਨਤਾ*

ਮੁਕਿ ਮੁਸ਼ਕਾਇ ਮਹਿਵੀ ਸਬਦ ਮਹਿਵ ਹੋਏ, ਬਹੁੜ ਜੁਟਿਆ ਧਿਆਨ ਧਿਆਨੋਲਿਆਂ ਦਾ।
ਸ਼ਬਦ ਮਸ਼ਟੀਏ ਕੀਰਤਨ ਧਿਆਨੀਆਂ ਨੂੰ, ਖਿਆਲ ਭੁਲਿਆ ਬਾਹਜ ਬ੍ਰਿਤੋਲਿਆਂ ਦਾ।
ਐਸੀ ਜੁੜੀ ਬ੍ਰਿਤੀ ਅੰਤਰ ਧਿਆਨੀਆਂ ਦੀ, ਸਮਾਂ ਲੰਘਿਆ ਸਵਾ ਪਹਿਰੋਲਿਆਂ ਦਾ।
ਸਵਾ ਪਹਿਰ ਪਸਚਾਤ ਜਦ ਭੋਗ ਪਇਆ, ਚਰਨ ਕਮਲ ਕਲਿਆਣ ਚੌਕੋਲਿਆਂ ਦਾ। ੩੪੪।
ਸਭੇ ਕੀਰਤਨ ਸੋਹਿਲਾ ਪੜ੍ਹਿ ਬਿਰਾਜੇ, ਕੀ ਬਿਰਾਜਣਾ ਬਿਰਤਿ ਚੜ੍ਹੋਲਿਆਂ ਦਾ।
ਚੜ੍ਹੀ ਰਹੇ ਦਿਨ ਰਾਤਿ ਲਿਵ ਨਾਮ ਮਸਤੀ, ਸਵਣ ਜਾਗਣਾ ਸਮ ਲਿਵ ਲਗੋਲਿਆਂ ਦਾ।
ਲਿਵਾਂ ਲਾਇ ਜਗਰਾਤਿਆਂ ਜਾਗਿ ਜਾਗੇ, ਸਫਲ ਜਾਗਣਾ ਹਰਿ ਕੀਰਤਨੋਲਿਆਂ ਦਾ।
ਸਮੇ ਸਾਰ ਸਭੇ ਸਾਵਧਾਨ ਹੋਏ, ਕਰਿ ਨਿਤਨੇਮੁ ਇਸ਼ਨਾਨ ਸੋਚੋਲਿਆਂ ਦਾ। ੩੪੫।

*ਅਖੰਡ ਪਾਠ ਅਰੰਭ ਹੋਣ ਤੋਂ ਪਹਿਲਾਂ ਨਿਰਬਾਣ ਕੀਰਤਨ ਸ੍ਰੀ ਆਸਾ ਜੀ ਦੀ ਵਾਰ ਦੀ ਅਖੰਡ ਚੌਕੀ*

ਸਵਾ ਪਹਿਰ ਰਹਿੰਦੀ ਰਾਤ ਫੇਰ ਸਜਿਆ, ਗੁਰ ਦੀਵਾਨੁ ਹਰਿ ਕੀਰਤਨੁ ਕਰੋਲਿਆਂ ਦਾ।
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਹੋਏ, ਰੁਚਰੁ ਦਰਸ਼ ਗੁਰ ਸਿੰਘਾਸਨੋਲਿਆਂ ਦਾ।
ਸ਼ਬਦ ਕੀਰਤਨ ਆਦਿ ਨਿਰਬਾਣ ਚੌਂਕੀ, ਆਸਾ ਵਾਰ ਛੱਕੇ ਛੰਦਨੋਲਿਆਂ ਦਾ।
ਮੰਗਲਚਾਰ ਅਨੰਦ ਇਕ ਤਾਰ ਬੱਝਾ, ਰਸੁ ਅਖੰਡ ਅੰਮ੍ਰਿਤ ਵੇਲੜੋਲਿਆਂ ਦਾ। ੩੪੬।

*ਅੰਮ੍ਰਿਤ ਵੇਲੇ ਅੰਮ੍ਰਿਤ ਬਾਣੀ ਦੀ ਅੰਮ੍ਰਿਤ ਬਰਖਾ*

ਅੰਮ੍ਰਿਤ ਰੂਪ ਬਾਣੀ ਅੰਮ੍ਰਿਤ ਵਖਤ ਵੇਲਾ, ਅੰਮ੍ਰਿਤ ਸ਼ਬਦ ਅੰਮ੍ਰਿਤ ਅਭਿਆਸੋਲਿਆਂ ਦਾ।
ਅੰਮ੍ਰਿਤ ਕੀਰਤਨ ਵਰਸਦਾ ਨੂਰ ਅੰਮ੍ਰਿਤ-ਮੁਖੁ ਅੰਮ੍ਰਿਤ ਬੁਰੰਕੋਲਿਆਂ ਦਾ।
ਵੇਖਿ ਵੇਖਿ ਵਿਗੱਸਿ ਵਿਗੱਸ ਤਰਸੇ, ਚਾਤ੍ਰਿਕ ਚਿੱਤ ਮੁਕੰਦ ਮਧਪੋਲਿਆਂ ਦਾ।
ਬਿਸਮ ਰੂਪ ਰਸ ਨੂਰ ਬੁਰਕੀਵੀਆਂ ਦੇ, ਖੀਵਾ ਹਾਲੁ ਮਧ ਅਮੀਛਕੋਲਿਆਂ ਦਾ। ੨੪੭।

*ਕੀਰਤਨੀ ਸਭੇ ਦੀਆਂ ਰੰਗ ਨੁਰਾਨੀ ਆਤਮ ਅਰੂੜ ਪ੍ਰੇਮ ਲਿਵ ਮਹਿਵੀ ਲਹਿਰਾਂ*

ਚੜ੍ਹੀਆਂ ਜੋਤਿ ਨੂਰਾਨੀਆਂ ਚੇਹਰਿਆਂ ਤੇ, ਚਮਕੇ ਚੰਦ ਮੁਖੁ ਜੋਤਿ ਝਲਕੋਲਿਆਂ ਦਾ।
ਲਾਇ ਤਾਰਿ ਨਿਹਾਰਿ ਮਫ਼ਤੂਨ ਹੋਇਆ, ਤਾਰ ਤ੍ਰੈਲ ਜੋੜਾ ਚਕੋਰੋਲਿਆਂ ਦਾ।
ਇੱਕ ਟੱਕ ਤੱਕਣ ਪਲਕ ਨਾ ਝਮਕਣ, ਦ੍ਰਿਸ਼ਟ ਮੋਹਨਾ ਮਿਰਗ ਚਸ਼ਮੋਲਿਆਂ ਦਾ।
ਭੋਲੇ ਭਾਇ ਵੱਟੇ ਗਏ ਮਿਰਗ ਬੱਚੇ, ਗਇਆ ਚੱਟਿਆ ਚਿੱਤ ਚਟਕੋਲਿਆਂ ਦਾ।। ੩੪੮।

*ਲਿਵ ਪਾਤ੍ਰਾਂ ਦੇ ਹਿਰਦਿਆਂ ਉਪਰ ਸੋਸਮ ਰੰਗਮੀ ਬਿਸਮਤਾ*

ਜਿਨਾਂ ਚਟਕ ਲੱਗੀ ਸ਼ਬਦ ਚੋਟਕਾਂ ਦੀ, ਚਿੱਤ ਉਚਾਟ ਹੋਇਆ ਚੋਟਕੋਲਿਆਂ ਦਾ।
ਸ਼ਬਦ ਚੋਟ ਨੇ ਚਿੱਤ ਉਚਾਟ ਕੀਤਾ, ਇਕੋ ਖਿਆਲ ਮਕ੍ਰੰਦ ਚਾਏਲਿਆਂ ਦਾ।
ਅਲ ਮੁਕੰਦੀਆਂ ਨੂੰ ਹੋਰ ਖਿਆਲ ਭੁੱਲਾ, ਪਰਬਲ ਪ੍ਰੇਮ ਫੁਲਾਂ ਰਸਭਰੋਲਿਆਂ ਦਾ।
ਪ੍ਰੇਮ ਪ੍ਰੀਤਮੀ ਰਸ ਭਰਪੂਰੋਲਿਆਂ ਨੂੰ, ਕੁਛ ਗਮੋਹੁ ਨ ਨੇਹ ਨਵੇਲਿਆਂ ਦਾ। ੩੪੯।
ਪ੍ਰੇਮੀ ਰੰਗਿ-ਪ੍ਰਕਾਸ਼-ਘਟਿ ਗਿਆਨ ਹੂੰਦੇ, ਅੰਤਰਿ ਧਿਆਨ ਪ੍ਰਕਾਸ਼ ਧਿਆਨੋਲਿਆਂ ਦਾ।
ਪ੍ਰੀਤਮ ਰੰਗ ਦੀਦਾਰ ਲਿਵ ਧਿਆਨੀਆਂ ਨੂੰ, ਕਿਵੇਂ ਧਿਆਨ ਆਵੇ ਨਵ ਨੇਹੋਲਿਆਂ ਦਾ।

ਲਵ ਮਸਤਾਂ ਅਤੇ ਦਿਦਾਰ ਚਕੋਰਾਂ ਦੀ ਦਵੱਲੀ ਬੇਸੁਧੀ

ਵੇਖੋ ਨਵਲ ਨਜ਼ਾਰੜਾ ਦਰਸ ਪ੍ਰਿਮੀ, ਦਰਸ ਮਤਿਆਂ ਦਰਸ ਬੌਰੇਲਿਆਂ ਦਾ।
ਇਕਨਾ ਦਰਸ ਪਿਰਮ ਦਾ ਝੱਲਨਵੱਲਾ, ਇਕਨਾ ਰੰਗ ਗੂੜ੍ਹਾ ਰੱਬ ਦਰਸੋਲਿਆਂ ਦਾ। ੩੫੦।
ਦਰਸ਼ਨ ਝੱਲਿਆਂ ਨੂੰ ਦਰਸ਼ਨ ਪ੍ਰੇਮ ਕਾਹਲਾ, ਹਾਲ ਮਸਤ ਦੀਦਾਰ ਰਤੇਲਿਆਂ ਦਾ।
ਰਤਿਆਂ ਰੰਗੁ ਦੀਦਾਰੁ ਝਲਕਾਰੁ ਮਾਰੇ, ਦਰਸ਼ਨ ਝੱਲ ਦੂਣਾ ਝਲਕੇਲਿਆਂ ਦਾ।
ਝੱਲੀ ਜਾਇ ਨ ਝਾਲ ਰੰਗ ਰਤਿਆਂ ਦੀ, ਹਾਲ ਝੱਲੜਾ ਝਾਕ ਝਕੇਲਿਆਂ ਦਾ।
ਝਾਕਹਿ ਝਲਕੀ ਝਾਕਣੀ ਦਰਸੁ ਝੱਲੇ, ਅਲਵੱਲਲੜਾ ਹਾਲੁ ਕਮਲੇਲਿਆਂ ਦਾ। ੩੫੧।

ਦੋਇ ਦੋ ਦ ਲੋਚਨ ਪੇਖਨ ਦੀ ਤਾਂਘ ਲੋਚਨ ਭਾਰੀਆਂ ਹੀ

ਕਮਲੇ ਰਮਲੜੇ ਹੋ ਗਏ ਭੁਲ ਕਮਲੀ, ਐਸਾ ਰਮਲ ਫੁਰਿਆ ਰਮਲੜੇਲਿਆਂ ਦਾ।
ਸ਼ਬਦ ਰਮਲੀਆਂ ਨੂੰ ਇਲਮੁਲ ਰਮਲ ਭਾਵਾ, ਤਰਜੁਲ ਅਮਲ ਭਾਵਾ ਅਮਲੜੇਲਿਆਂ ਦਾ।
ਅਮਲਾਂ ਬਾਝ ਗੂੜੇ ਅਮਲ ਚਾੜ੍ਹ ਦੇਣੇ, ਰਮਲ ਰਮਲਾਂ ਨਿਰਅਮਲੇਲਿਆਂ ਦਾ।
ਬਿਨਾਂ ਫੇਰਿਆਂ ਹੀ ਅਮਲੁ ਰਮਲੁ ਫੁਰਨਾ, ਫੇਰਾ ਅਜਬ ਮੰਤ੍ਰ ਅਫੇਰੇਲਿਆਂ ਦਾ। ੩੫੨।
ਫੇਰੇ ਵਿਚ ਅਫੇਰ ਦਲ ਫੇਰ ਦੇਣਾ, ਫੇਰੇ ਬਾਝ ਫੁਰਨਾ ਮੰਤਰੇਲਿਆਂ ਦਾ।
ਬਿਨਾ ਛੋੜਿਆਂ ਸ਼ਬਦ ਝਰਨਾਟ ਛਿੜਨੀ, ਐਸਾ ਦਰਸ ਪਾਰਸ ਅਪਰਸੇਲਿਆਂ ਦਾ।
ਸੀਨੇ ਥਰਕਦੇ ਫਰਕਦੇ ਅੰਗ ਸਾਰੇ, ਫਰਕੇ ਬਦਨ ਸਰਬੰਗ ਫਰਕੇਲਿਆਂ ਦਾ।
ਨੈਣ ਲੋਚਦੇ ਨੈਨ ਮਿਲਾਵੜੇ ਨੂੰ, ਬੱਝੇ ਰੰਗੁ ਦੁਇ ਦੁਇ ਲੋਚਨੇਲਿਆਂ ਦਾ। ੩੫੩।
ਇਕੋ ਨਜ਼ਰ ਭਰਿ ਜੇ ਸਾਡੀ ਵੱਲ ਤੱਕਣ, ਦੇਈਏ ਵਾਰਨਾ ਲੱਖ ਨਜ਼ਰੇਲਿਆਂ ਦਾ।
ਨਜ਼ਰ ਅਰਪੀਏ ਲੱਖ ਨਜ਼ਰਾਨਿਆਂ ਦੀ, ਹਾਜ਼ਰ ਮਾਲ ਤਨ ਮਨ ਪ੍ਰਾਨੜੇਲਿਆਂ ਦਾ।
ਨਜ਼ਰਾਂ ਵਿਚਿ ਕਿਵੇਂ ਨਜ਼ਰ ਆਇ ਠਹਿਕੇ, ਛੁਟੇ ਧਿਆਨ ਅੰਤ੍ਰੀਵ ਦ੍ਰਿਸ਼ਟੇਲਿਆਂ ਦਾ।
ਲੋਚਿ ਲੋਚਿ ਮਨਿ ਹੀ ਮਨਿ ਅਰਦਾਸ ਕਰਦੇ, ਮਿਲੇ ਦਾਨ ਸਰਧਾ ਪੂਰਨੇਲਿਆਂ ਦਾ। ੩੫੪।

ਪਾਰਸ ਪ੍ਰੇਮ ਸੁਪਰਸਨੀ ਪਾਰਸ ਦ੍ਰਿਸ਼ਟ ਜਨਾਂ ਲਜ੍ਰਤ ਲਲਤ ਲੋਚਨੀਆਂ ਦੀ ਸਨਮਾਨ ਪ੍ਰਿਮੀ ਸੰਕੋਚ

ਖਾਧੀ ਖਿੱਚ ਪੱਟੀ ਅੱਖ ਪਟੂਆਂ ਨੇ, ਪੇਖਣੁ ਪੇਖਿਆ ਪਿਆਰ ਪਿਖਣੇਲਿਆਂ ਦਾ।
ਰਹੀ ਤਾਬ ਨ ਦ੍ਰਿਸ਼ਟ ਮਹਿਤਾਬੀਆਂ ਦੀ ਝੱਲੇ ਝੱਲਣਾ ਕੌਣੁ ਝਲਕੇਲਿਆਂ ਦਾ।
ਡਿੱਗੇ ਹੇਠ ਝੰਮਣ ਨੈਣ ਝੁਮਣਾਂ ਦੇ, ਹੋਇਆ ਨੀਂਵੜਾ ਰੁਖ ਨੈਨੜੇਲਿਆਂ ਦਾ।
ਸੁਕਚੇ ਹਥ ਲਾਇਆਂ ਜਿਵੇਂ ਲਾਜਵੰਤੀ, ਹੋਇਆ ਸੁਕਚਣਾ ਨੈਣ ਸੁਕਚੇਲਿਆਂ ਦਾ। ੩੫੫।
ਸੁਕਚੇ ਨੈਣ ਸੁਕਚੇ ਸਰੀਰ ਕ੍ਰਾਂਤ ਸਾਰੀ, ਪੇਖਣ ਪਰਸੁ ਪਾਰਸੁ ਸੁਪਰਸੇਲਿਆਂ ਦਾ।

ਲਾਡ ਨਾਜ਼ੀਏ ਪਿਆਰ ਸੰਕੋਚ ਦੀ ਸੰਦਰੀਲੀ ਖਿਚਣ

ਸੁਕਚੀ ਜਿੰਦੜੀ ਸੁਰਤਿ ਸੁਕਚਿੰਦ ਸੁਕਚੀ, ਸੁਕਚਿਆ ਜੀਅੜਾ ਸੁਖ ਜੀਵੜੇਲਿਆਂ ਦਾ।
ਪਾਰਸ ਪਿਆਰ ਸਪਰਸ ਦਿੱਬ ਦੀਦਿਆਂਦੀ, ਛਿੜਿਆ ਪਿਆਰ ਝਰਨਾਟ ਅਦਬੇਲਿਆਂ ਦਾ।
ਅਦਬ ਪਿਆਰ ਸੰਕੋਚ ਦੇ ਲਾਡ ਪਿਆਰੇ, ਨਾਜ਼ ਲਾਡਲਾ ਨਾਜ਼ਨੀਨੇਲਿਆਂ ਦਾ। ੩੫੬।
ਨਾਜ਼ਨੀਨ ਪਾਵਨ ਲਾਡ ਪਾਵਨਾ ਦੇ, ਪਾਵਨ ਲਾਡ ਸੰਕੋਚ ਲਾਡੇਲਿਆਂ ਦਾ।
ਸੋਹੇਂ ਝਾਕਣਾ ਵੱਡਿਆਂ ਵੀਰਨਾਂ ਦੇ, ਨਿਰ ਸੰਕੋਚ ਚਾਲਾ ਬੇਅਦਬੇਲਿਆਂ ਦਾ।
ਨੀਵੀਂ ਗ੍ਰੀਵ ਹੋਈ ਪਿਆਰ ਖੀਵਿਆਂਦੀ, ਪਾਵਨ ਪਿਆਰ ਪਿਆਲਾ ਦਿੱਬਦੀਦੇਲਿਆਂ ਦਾ।
ਲਾਡ ਨਾਜ਼ੀਏ ਪਿਆਰ ਮਖ਼ਮੂਰ ਹੋਏ, ਪੀ ਕੇ ਪਿਆਲੜਾ ਪਿਆਰ ਨਦਰੇਲਿਆਂ ਦਾ। ੩੫੭।

ਦ੍ਰਿਸ਼ਟ ਪਿਆਰ ਲੱਗੇ ਦੀ ਲਿਵ-ਰਸਖੀਵਣੀ ਮਗਨਤਾ ਵਾਲੀ ਮੇਲ ਮ੍ਰਿਤ ਸਪਰਸ

ਰਹੀ ਤਾਬ ਨ ਦੂਜੜੇ ਪਿਆਲੜੇ ਦੀ, ਇੱਕੋ ਬਸ ਪਿਆਲਾ ਮਹਿਤਾਬੋਲਿਆਂ ਦਾ।
ਤਾਬ ਝੱਲਣੀ ਦ੍ਰਿਸ਼ਟ ਮਹਿਤਾਬੀਆਂ ਦੀ, ਹੈ ਹਿਆਉ ਗੰਭੀਰ ਜਿਗਰੋਲਿਆਂ ਦਾ।
ਲੈ ਕੇ ਮਗਨ ਹੋਏ ਇੱਕੋ ਪਿਆਰ ਲੋਰੀ, ਲੋਰ ਪਿਆਰੜਾ ਲਾਡ ਮਗਨੋਲਿਆਂ ਦਾ।
ਰੰਕਾਂ ਮਿਲ ਗਈ ਗੈਬ ਤੋਂ ਨਿੱਧ ਕੋਈ, ਪਾ ਕੇ ਪਾਕ ਭਾਗਾ ਪਾਰਸੋਲਿਆਂ ਦਾ। ੩੫੮।
ਜੋੜੀ ਬਾਂਕੜੀ ਰੰਕਿਆਂ ਬੰਕਿਆਂ ਦੀ, ਬੰਕ ਰਾਉ ਪਦ ਰੰਕ ਬੰਕੋਲਿਆਂ ਦਾ।
ਖ਼ੁਸ਼ੀ ਵੱਡੜੀ ਰੋਣਿਆਂ ਭੋਣਿਆਂ ਨੂੰ, ਰੋਣੁ ਭੋਣੁ ਮਿਟਿਆ ਜਤ ਕਤੋਲਿਆਂ ਦਾ।
ਮਿਟੀ ਭਰਮਣਾ ਹੋਰਥੇ ਭ੍ਰਮਣੇ ਦੀ ਏਥੋਂ ਪੂਰਨਾ ਘਰੁ ਨਿਰਪੁਰੋਲਿਆਂ ਦਾ।
ਹੋਣੈ ਪੂਰੜੇ ਘਰ ਸਰਧਵੰਤਿਆਂ ਦੇ ਸਭ ਵਿਸੂਰੜਾ ਦੂਰ ਸਰਧੋਲਿਆਂ ਦਾ। ੩੫੯।

ਪੰਜਾਂ ਪਿਆਰਿਆਂ ਦਾ ਪੁੰਜ ਗੁਰਸਰੂਪ ਤਿਸ ਪੰਜ ਦੇ ਗੁਰਮਤਿ ਗੁਰ ਅਧਿਕਾਰ

ਉਣੇ ਭਾਂਡੜੇ ਭਰਨਿ ਲਬਰੇਜ਼ ਹੋ ਕੇ, ਮਿਲਿਆ ਪੁੰਜ ਪੂਰੇ ਭਾਂਡਤੋਲਿਆਂ ਦਾ।
ਅੰਮ੍ਰਿਤ ਨੂਰ ਭਰਪੂਰੀਏ ਸਿਖ ਭਾਂਡੇ, ਪੂਰੇ ਪੂਰ ਇਕ ਦੂੰ ਇਕ ਚੜ੍ਹੋਲਿਆਂ ਦਾ।
ਪੰਜਾ ਪੰਚ ਮਿਲ ਕੇ ਗੁਰ ਸਰੂਪ ਹੋਣਾ ਵੱਖੋ ਵਖਿ ਚੋਲਾ ਗੁਰਸਿਖੋਲਿਆਂ ਦਾ।
ਮਿਲਣ ਭਾਂਡੜੇ ਪੰਚ ਪਰਵਾਣ ਪੂਰੇ ਗੁਰ ਸਰੂਪ ਓਹ ਪੁੰਜੁ ਪਿਆਰੋਲਿਆਂ ਦਾ। ੩੬੦।
ਪੂਰੇ ਭਾਂਡਤੇ ਗੁਰੂ ਨੇ ਆਪ ਪੂਰੇ, ਲੱਗਾ ਰੰਗੁ ਗੁਰ ਨਦਰਿ ਮਿਹਰੋਲਿਆਂ ਦਾ।
ਨਦਰਿ ਮਿਹਰੀਏ ਸਿੱਖ ਸੁਜਾਨ ਦੂਲੇ, ਜੱਥਾ ਚੋਣਵਾਂ ਦਲੁ ਦੂਲਭੋਲਿਆਂ ਦਾ।
ਇਕ ਦੂੰ ਇਕ ਚੜ੍ਹੰਦੀਆਂ ਸਿਖ ਸਹੀਆਂ, ਕਿਸੇ ਮਾਨੁ ਨ ਪਰਧਾਨੜੋਲਿਆਂ ਦਾ।
ਕਿਸੇ ਖ਼ਾਸ ਪਦਵੀ ਨ ਪਰਧਾਨਤਾ ਦੀ, ਨ ਸਨਮਾਨੁ ਵੱਡਾ ਪੂਜਕੋਲਿਆਂ ਦਾ। ੩੬੧।
ਕਿਸੇ ਚਾਹ ਨ ਚਰਨ ਪੁਜਾਉਣ ਵਾਲੀ, ਕਿਸੇ ਭੁੱਸ ਨ ਗੱਦੀ ਲਗੋਲਿਆਂ ਦਾ।
ਰੱਦਿ ਚਸਕੜੇ ਗੱਦੀ ਗੜਵੋਲਿਆਂ ਦੇ, ਕੋਝਾ ਵੇਸ ਨਾ ਦੁਹਾਗਣੋਲਿਆਂ ਦਾ।
ਨਾ ਕੁਕਰਮ ਦੁਜਧਰਮ ਦੋਹਾਗਣਾਂ ਦੇ, ਨਾ ਦੁਹਿਚਾਰ ਅਨਦੇਵ ਸੇਵੋਲਿਆਂ ਦਾ।
ਨਾ ਗੁਰਦੇਵ ਕੋਈ ਸ੍ਰੀ ਗੁਰੂ ਗ੍ਰੰਥ ਬਾਝੋਂ, ਨਾ ਪਾਖੰਡ ਮਸੰਦ ਮੀਣੋਲਿਆਂ ਦਾ। ੩੬੨।
ਨਾ ਕੁਚੱਜੜਾ ਚੜੀਆਂ ਕੁਧਰੰਮੀਆਂ ਦੀ, ਨ ਕੁਰਸੱਕੜਾ ਪ੍ਰੈਜ਼ੀਡੈਂਟੋਲਿਆਂ ਦਾ।
ਨਾ ਨਿਰਲੱਜੜਾ ਮੜ੍ਹੀ ਪਰਮਤੀਆਂ ਦੀ, ਨਾ ਸਹੇੜ ਮਹੰਤ ਮੜ੍ਹੋਲਿਆਂ ਦਾ।
ਨਾ ਕੁਪੱਤੜੀ ਸੰਤ ਸਦਾਵਣੇ ਦੀ ਨਾ ਗੁਮਾਨੁ ਸੁਹਾਗਵੰਤੋਲਿਆਂ ਦਾ।
ਨਾ ਕੁਟਲਾਲਸਾ ਫੋਕਿਆਂ ਲੀਡਰਾਂ ਦੀ, ਨਾ ਬੜਭੌਲ ਲੋੜਾ ਲੀਡਰੋਲਿਆਂ ਦਾ। ੩੬੩।
ਪੂਰੀ ਧਾਰਨਾ ਰਹਿਤ ਬਬੇਕੀਆਂ ਦੀ, ਸਿਦਕ ਸੱਚੜਾ ਸਰਬ ਲੋਹੋਲਿਆਂ ਦਾ।
ਰਹਿਣੀ ਬਹਿਣੀ ਅਮਲ ਅਕਾਲੀਆਂ ਦੀ, ਬਾਣਾ ਸੋਚ ਸੁਰਮਈ ਬਸਤ੍ਰੋਲਿਆਂ ਦਾ।
ਸੱਚੀ ਪ੍ਰੀਤ ਸ਼ਸਤ੍ਰ ਸਨਮਾਨਣੇ ਦੀ, ਪੂਰਾ ਪ੍ਰੇਮ ਬਸਤ੍ਰ ਪਹਿਨੋਲਿਆਂ ਦਾ।
ਪੂਰੀ ਚੌਂਪ ਗੁਰ ਹੁਕਮ ਪਾਬੰਦੀਆਂ ਦੀ, ਸੁਕ੍ਰਿਤ ਕਰਮੁ ਸਭੁ ਗੁਰ ਮਰਯਾਦੋਲਿਆਂ ਦਾ। ੩੬੪।
ਸਿਰ ਦਸਤਾਰ ਪਰਵਾਰ ਭੁਝੰਗਣਾਂ ਦੇ, ਸਭ ਅਧਿਕਾਰ ਸਿੰਘਾਂ ਭੁਝੰਗੋਲਿਆਂ ਦਾ।
ਰਹਿਤਬਹਿਤ ਵਿਚ ਤਿਆਰਬਰ ਤਿਆਰ ਰਹਿਕੇ, ਭਜਨਭਾਉ ਭਜਨੀਕ ਭਗਤੋਲਿਆਂ ਦਾ।
ਇਕ ਸਿੱਖੁ ਦੁਹਿ ਮੇਲ ਹੈ ਸਾਧ ਸੰਗਤਿ, ਰੂਪ ਪੰਜ ਮਿਲਿ ਪਰਮੇਸ਼ਰੋਲਿਆਂ ਦਾ।

ਆਤਮ ਦਾਨੁ ਅੰਮ੍ਰਿਤ ਪਾਨ ਕ੍ਰਾਵਨੇ ਨੂੰ, ਹੈ ਅਧਿਕਾਰ ਪੰਜਾਂ ਪਿਆਰੜੇਲਿਆਂ ਦਾ । ੩੬੫ ।
ਗੁਰਮਤਿ ਨਾਮੁ ਦ੍ਰਿੜਾਵਨਾ ਦਾਨੁ ਕਰਨਾ, ਖ਼ਾਸੁਲਖ਼ਾਸ ਅਧਿਕਾਰ ਪਿਆਰੇਲਿਆਂ ਦਾ ।
ਐਸੇ ਪਿਆਰੜੇ ਪੰਚ ਇਸ ਜੋਖੜੇ ਦੇ, ਜਿਨ ਸੁਦ੍ਰਿਸ਼ਟ ਪਰਸਨੁ ਮੋਅਜਜ਼ੇਲਿਆਂ ਦਾ ।
ਮੁਧ ਜੀਵਨਾਂ ਦੇ ਨਵ ਯੁਵਕੇਲਿਆਂ ਨੂੰ, ਪਾਹੁ ਚਾੜ੍ਹਨਾ ਹੁਣ ਪ੍ਰੀਖਸ਼ੇਲਿਆਂ ਦਾ ।
ਚੜ੍ਹਨ ਤਾਉ ਜਦੋਂ ਪ੍ਰੇਮ ਪ੍ਰੀਖਿਆ ਦੇ, ਪੂਰਾ ਉੱਤਰੇ ਸੂਰ ਕਰਮੇਲਿਆਂ ਦਾ । ੩੬੬ ।



ਬਲੀ ਸੂਰਮੇ ਕੋ ਕਰਮਵੰਤ ਵਿਰਲੇ, ਵਿਰਲਾ ਤਾਉ ਸਹੇ ਪ੍ਰੀਖਸ਼ੇਲਿਆਂ ਦਾ ।
ਗੁਣੇ ਪੈਣਗੇ ਅੱਜ ਗੁਣ ਪਾਤ੍ਰਾਂ ਦੇ, ਨ ਲਿਹਾਜ਼ ਉਮਰ ਰੁਤਬੜੇਲਿਆਂ ਦਾ ।
ਨਦਰਿ ਪਿਆਰ ਦੀ ਝਾਤੜੀ ਪਾਇ ਇੱਕੋ, ਹਿਆਉ ਖੁਲਿਆ ਲਾਜ ਲਵਣੇਲਿਆਂ ਦਾ ।
ਹੁੰਬ ਦਿਲਾਂ ਦੀ ਦੱਸਣੀ ਮਹਿਰਮਾਂ ਨੂੰ, ਖੋਲੁ ਰਾਜ਼ ਮਨੋ ਕਾਮਨੇਲਿਆਂ ਦਾ । ੩੬੭ ।
ਮਨ ਵਿਚ ਕਾਮਨਾ ਅੰਮ੍ਰਿਤ ਛੱਕਣੇ ਦੀ, ਸਮਾ ਬਣਿਆ ਮਨ ਭਾਵਨੇਲਿਆਂ ਦਾ ।



ਮਨੋ ਭਾਂਵਦੇ ਅੱਜ ਸੁਭ ਲਗਣ ਸਾਰੇ, ਸਾਹਾ ਖ਼ੂਬ ਜੁੜਿਆ ਸੁਹਾਗਨੇਲਿਆਂ ਦਾ ।
ਰੰਗ ਭਾਗ ਸੁਹਾਗ ਦੇ ਅੱਜ ਲੱਗਨਿ, ਸੋਹਣਾ ਲਗਨੁ ਸੁਹਾਗ ਭਾਗੇਲਿਆਂ ਦਾ ।
ਸਾਹੇ ਬੱਧੀਆਂ ਬੰਧੂਆਂ ਸੋਹਣੀਆਂ ਨੂੰ,ਸੋਹਣਾ ਸਗਨੁ ਫੁਰਿਆ ਵਿਵਾਹੇਲਿਆਂ ਦਾ । ੩੬੮ ।
ਗੁਰੂ ਦੁਆਰੜੇ ਹੋਵਣੇ ਵਿਆਹ ਸੱਚੇ, ਲਾੜਾ ਵਿਆਹੁਣਾ ਮੁਕਟ ਲਾੜੇਲਿਆਂ ਦਾ ।
ਜੁੜੀ ਜੰਜ ਜਨ ਗੁਰਮੁਖਾਂ ਜਾਂਜੀਆਂ ਦੀ, ਸੋਹੇ ਵਿਚਿ ਜਾਨੀ ਜਾਨੀੜੇਲਿਆਂ ਦਾ ।
ਜਾਨੀ ਮੋਹਣੇ ਜਨ ਘਟੀਂ ਸੋਹਣੇ ਨੂੰ, ਵੇਖ ਨਵਲ ਜੋੜਾ ਦੁਲਹਨੇਲਿਆਂ ਦਾ ।
ਵੇਖਿ ਵੇਖਿ ਜਨ ਘਟੀਂ ਜਗਜੀਵਨੇ ਨੂੰ,ਵਡ ਨਿਹਾਲ ਜੀਉੜਾ ਵਰ ਲਧੇਲਿਆਂ ਦਾ । ੩੬੯ ।
ਜਾਨੀ ਜਨਾ ਦੇ ਘਰਿ ਵਰੁ ਸੁਹਾਗੁ ਲੱਧਾ,ਖਿੜਿਆ ਬਾਗ ਜਨ ਘਟਿ ਚਰਾਗੇਲਿਆਂ ਦਾ ।
ਲੱਟਿ ਲੱਟਿ ਜਨ ਘਟੀਂ ਚਰਾਗ ਜੱਗੇ, ਜਗਮਗ ਜੋਤਿ ਜਗਦੀਸ਼ ਜਲਵੇਲਿਆਂ ਦਾ ।
ਇਕੋ ਜੋਤਿ ਚਰਾਗ਼ ਸੁਹਾਗ ਇੱਕੋ ਜਗੇ ਬਾਗ਼ ਸੁਹਾਗਵੰਤੇਲਿਆਂ ਦਾ ।
ਨਿਉਂ ਨਿਉਂ ਲਾੜੀਆਂ ਨੈਣ ਚੁਰਾਇ ਵੇਖਹਿ,ਲਾੜਾ ਜਲਵ ਚਰਾਗ਼ ਜਨੇਲਿਆਂ ਦਾ । ੩੭੦ ।



ਘੁੰਟ ਹੱਟ ਮੰਦਰ ਲਾੜੇ ਨਾਲ ਸੋਹਨਿ, ਜਾਮਾ ਜਲਵ ਮੰਦਰੁ ਹਰ ਜਨੇਲਿਆਂ ਦਾ ।
ਸਾਰੇ ਜਲਵ ਜਨ ਲਾੜੇ ਹੀ ਰੂਪ ਦਿਸਨਿ, ਇੱਕੋ ਜੋਤਿ ਜਲਵਾ ਸਮ ਰੂਪੇਲਿਆਂ ਦਾ ।
ਜਗੇ ਜੋਤਿ ਜਨ ਘਟੀਂ ਨਿਜ ਘੁੰਟ ਸੁੱਧੇ, ਵੱਡਾ ਚਾਉ ਘਟਿ ਜੋਤਿ ਜਗੇਲਿਆਂ ਦਾ ।
ਲੱਡੂ ਫੁੱਟਦੇ ਮਨਾਂ ਵਿਚਿ ਲਾੜੀਆਂ ਦੇ,ਲਾੜਾ ਵਸੇ ਹਮ ਘਰਿ ਹਰਿ ਵਰੇਲਿਆਂ ਦਾ । ੩੭੧
ਨਵੇਂ ਜਨਮ ਦੇ ਜਾਗ ਜੋ ਅੱਜ ਲੱਗਣਿ, ਬੇੜਾ ਪਾਰ ਨਵ ਜਨਮ ਜਨਮੇਲਿਆਂ ਦਾ ।
ਗੁਰੂ ਮਿਹਰ ਕਰਿ ਚਾੜ੍ਹ ਜਹਾਜ਼ ਸਾਨੂੰ, ਅਜ ਵੱਤ ਜਹਾਜ਼ ਚੜ੍ਹੇਲਿਆਂ ਦਾ ।
ਦਿਲਾਂ ਵਿਚਿ ਹੀ ਜੋਦੜੀ ਕਰਨਿ ਦੇਵੀ, ਵਹੇ ਨੀਰ ਵੈਰਾਗ ਨੈਨੇਲਿਆਂ ਦਾ ।
ਸੰਗਤਿ ਸਨਮੁਖੇ ਬੇਨਤੀ ਕਰਨ ਵਾਲਾ, ਹੀਆ ਪਵੇ ਨ ਸ਼ਰਮ ਸਾਰੇਲਿਆਂ ਦਾ । ੩੭੨ ।
ਨਹੀਂ ਭੋਗ ਪਇਆ ਵਾਰ ਕੀਰਤਨ ਦਾ, ਕਹੀਏ ਹਾਲ ਕਿਵ ਅੰਤਰਿ ਗਤੇਲਿਆਂ ਦਾ ।

ਅੰਮ੍ਰਿਤ ਬੂੰਦ ਪਿਆਸ ਪਪੀਹਿਆਂ ਦੀ ਅੰਮ੍ਰਿਤ ਪਿਆਸ ਦੇ ਮਨੋਰਾਜ ਵਾਲੇ ਕਾਹਲੇ ਪ੍ਰੇਮੂ ਅਕਹਿ ਉਮਾਹ ਨੂੰ ਮਹਿਰਮ ਗਾਰ ਕੇ ਤੁਰਤ ਬੁਸ਼ਾਰਤੀ ਰਮਜ਼ ਲੋਰੀ ਦੁਆਰਾ ਉਤਸ਼ਾਹਤ ਕਰਨਾ

ਹੁੰਦੇ ਕੀਰਤਨ ਕੁਸਕ ਨ ਸਕੇ ਕੋਈ, ਵੱਡਾ ਅਦਬੁ ਅਦਬ ਕੁੰਠੜੇਲਿਆਂ ਦਾ।
ਪਵੇ ਭੋਗ ਖੜੇ ਹੋ ਅਰਦਾਸ ਕਰੀਏ, ਸਰੇ ਕਾਜ ਮਨੋਰਾਜੜੇਲਿਆਂ ਦਾ।
ਮਨੋ ਰਾਜ ਏਹ ਭੀ ਦਿਸਨ ਮ੍ਰਿਗ ਤ੍ਰਿਸ਼ਨਾ, ਮਿਲੇ ਵੇਹਲੁ ਨ ਵੇਲ ਬਿਨਵੇਲਿਆਂ ਦਾ। ੩੧੩।
ਵਾਰ ਭੋਗ ਪਸਚਾਤ ਅਰੰਭ ਹੋਣਾ, ਤਾਬੜਤੋੜ ਅਖੰਡ ਪਾਠੇਲਿਆਂ ਦਾ।
ਪੈਂਣਾ ਭੋਗੁ ਨ ਰੰਗ ਸਤਿਸੰਗ ਅੰਦਰਿ, ਵੇਦਨ ਕੌਣ ਸੁਣੇ ਵੇਦਨੇਲਿਆਂ ਦਾ।
ਵਿਆਕੁਲ ਹਾਲ ਹੋਏ ਕਾਹਲੇ ਪ੍ਰੀਤ ਪੰਛੀ,ਤਿਊਰ ਬਦਲਿਆ ਸਜਣ ਚਿਹਰੇਲਿਆਂ ਦਾ।
ਆਈਆਂ ਤਿਉੜੀਆਂ ਕਮਲ ਕਮਲੌਣਲਗੇ, ਵੇਖਦ੍ਵਿਆਮਨਮਹਿਰਮੇਲਿਆਂ ਦਾ।੩੧੪।
ਮਿਲੀ ਤੁਰਤ ਬੁਸ਼ਾਰਤੀ ਰਮਜ਼ ਗੁਰੂਤੀ, ਰੰਗੁ ਪਲਟਿਆ ਫੇਰ ਬਸ਼ਰੇਲਿਆਂ ਦਾ।
ਆਈ ਮਿੱਠੜੀ ਪਿਆਰ ਪੁਚਕਾਰ ਲੋਰੀ, ਧੀਮਾਂ ਲੋਰ ਰੁਮਕ ਧੀਰਜੇਲਿਆਂ ਦਾ।
ਬਾਹਲੀ ਤਾਂਘ ਜੋ ਕਾਹਲੀਆਂ ਧਾਰੀਆਂ ਦੀ, ਧਰੋ ਧੀਰ ਗੰਭੀਰ ਵੀਰੇਲਿਆਂ ਦਾ।
ਸੁਣੋ ਪਾਠ ਸਾਰਾ ਸਾਵਧਾਨ ਹੋ ਕੇ, ਬਿਘਨ ਪਵੇ ਨਾ ਬਿੰਦ ਨਿੰਦ੍ਰੇਲਿਆਂ ਦਾ। ੩੧੫।
ਗੁਰੂ ਤਾਰਸੀ ਲਾਵਸੀ ਪਾਰ ਬੇੜਾ, ਧਰੋ ਧਿਆਨ ਗੁਰੂ ਉਦਾਰੇਲਿਆਂ ਦਾ।
ਵੇਖੋ ਸਾਹਮਣੇ ਗੁਰੂ ਸਾਖਿਆਤ ਬੈਠੇ, ਪਰਗਟ ਰੂਪ ਦਸ ਗੁਰੂ ਜਾਮੇਲਿਆਂ ਦਾ।
ਧੀਮੀ ਬੇਮਲੂਮੀ ਪਈ ਭਿਣਕ ਕੰਨੀਂ, ਵਧਿਆ ਹਿਰਦਿ ਹੁਲਾਸੁ ਹੁਲਸੇਲਿਆਂ ਦਾ।
ਧਿਆਨ ਗੱਡਿਆ ਧਰਿਦੇ ਦ੍ਰਿੜ੍ਹ ਨਿਸਚਾ,ਜਹਿ ਪ੍ਰਕਾਸ਼ ਸਤਿਗੁਰੂ ਸਾਹਿਬੇਲਿਆਂ ਦਾ।੩੧੬।

ਅੰਮ੍ਰਿਤ ਵਰਖਾ

ਸਨਮੁਖ ਸਜ ਗਏ ਚੌਂਕੜੇ ਮਾਰਿ ਦੇਈ, ਕਰ ਕੇ ਤਿਆਰੜਾ ਪਾਠ ਸ੍ਰੋਤੇਲਿਆਂ ਦਾ।
ਹੋਏ ਪਾਠ ਅਰੰਭ ਤੇ ਦੇਗ ਵਰਤੀ, ਛਕਿਆ ਛਾਂਦੜਾ ਪੰਚਾਮ੍ਰਿਤੇਲਿਆਂ ਦਾ।
ਉੱਜਲ ਬੁੱਧਿ ਹੋਈ ਹਿਰਦਾ ਸੁਧਿ ਹੋਇਆ, ਦੋਹਾਂ ਦੋਧਿਆਂ ਦੁੱਧਿ ਧੁਤੇਲਿਆਂ ਦਾ।
ਬਰਸਨ ਲੱਗਿਆ ਛਹਿਬਰਾਂ ਧਾਰਿਅੰਮ੍ਰਿਤ,ਅੰਮ੍ਰਿਤਬਾਣੀਆਂ ਅੰਮ੍ਰਿਤ ਪਾਠੇਲਿਆਂ ਦਾ।੩੧੭।
ਅੰਮ੍ਰਿਤ ਧਾਰੀਏ ਪੰਜੇ ਅਖੰਡ ਪਾਠੀ, ਅੰਮ੍ਰਿਤ ਭਿਨੜਾ ਹਿਰਦੁ ਪੰਚੇਲਿਆਂ ਦਾ।
ਅੰਮ੍ਰਿਤ ਲਦਿਆ ਪ੍ਰੇਮ ਅਲਾਪ ਲਹਿਰਾਂ, ਅੰਮ੍ਰਿਤ ਨਾਮ ਅਭਿਆਸ ਅਜਪੇਲਿਆਂ ਦਾ।
ਅੰਮ੍ਰਿਤ ਨਾਮ ਦਾ ਨਾਲਿ ਅਭਿਆਸ ਹੋਵੇ, ਨਾਲੇ ਪਾਠੁ ਅੰਮ੍ਰਿਤ ਲਹਿਰੜੇਲਿਆਂ ਦਾ।
ਅੰਮ੍ਰਿਤ ਨਾਭਿ-ਰਸ ਗੁਪਤੜੇਪਾਠ ਉਚਰਨਿ,ਅੰਮ੍ਰਿਤ ਝਰਨੀਆਂਝਰਨੁ ਰਸਨੇਲਿਆਂ ਦਾ।੩੧੮।
ਅੰਮ੍ਰਿਤ ਪ੍ਰੇਮ ਅਣੀਆਲੜੇ ਤੀਰ ਛੋੜਨਿ, ਅੰਮ੍ਰਿਤ ਚਿੱਲੜਾ ਨਾਭਿ ਧਨਖੇਲਿਆਂ ਦਾ।
ਬਿਨ੍ਹਿ ਬਿਨ੍ਹਿ ਨਸ਼ਾਨੜੇ ਬਾਣੁ ਮਾਰਨਿ, ਵਿੰਧਾ ਫੁੱਲ ਹਿਰਦਾ ਗੁਲਜ਼ਰੀਓਲਿਆਂ ਦਾ।
ਬਾਣ ਬਾਣੀਆਂ ਦੀ ਅੰਮ੍ਰਿਤ ਚਾਂਦ ਮਾਰੀ, ਹਿਰਦਾ ਚੰਦ ਅੰਮ੍ਰਿਤ ਪਿਆਸੜੇਲਿਆਂ ਦਾ।
ਅੰਮ੍ਰਿਤ ਬੂੰਦ ਪਿਆਸੜੇ ਦੋ ਪਪੀਹੇ, ਵਰਸੇ ਮੀਂਹ ਅੰਮ੍ਰਿਤ ਪੁਹਾਰੇਲਿਆਂ ਦਾ। ੩੧੯।

ਅੰਮ੍ਰਿਤ ਘਟ ਕੁੰਭ

ਚੋਏ ਧਾਰ ਅੰਮ੍ਰਿਤ ਰਸੁ ਪੁਹਾਰਿਆਂ ਦੀ, ਖੁੱਲਾ ਮੁਖੁ ਘਟ ਕੁੰਭ ਨੀਰੇਲਿਆਂ ਦਾ।
ਨੀਰ ਕੁੰਭ ਘਟਿ ਅੰਮ੍ਰਿਤ ਪਰਵੇਸ਼ ਹੋਣਾ, ਨਿਯਮ ਕੁਦਰਤੀ ਸ੍ਰੇਸ਼ਟ ਸ਼ਕਤੇਲਿਆਂ ਦਾ।
ਸ਼ਕਤਿ ਆਕਰਖਣੀ ਅਸਰ ਜਲਪੌਣ ਉਤੇ, ਸਾਇੰਸ ਅਸੂਲ ਇਹ ਮੈਸਮ੍ਰੇਜ਼ੇਲਿਆਂ ਦਾ।

ਅੰਮ੍ਰਿਤਨਾਮ ਦੀਮੈਸਮ੍ਰਿਕ ਸ਼ਕਤਿਤਾਂਵ੍ਹੀ,ਬਲ ਆਕਰਖਣਤਾਂਵ੍ਹਾ ਜਲ ਪਵਨੋਲਿਆਂ ਦਾ ।੩੯੦।
ਅੰਮ੍ਰਿਤ ਨੀਰ ਆਕਰਖਣੀ ਯੋਗ ਭਾਂਡਾ, ਸਭ ਤੋਂ ਸ੍ਰੇਸ਼ਟਾ ਸੁੱਧ ਆਤਮੋਲਿਆਂ ਦਾ ।
ਦੁੱਧ ਧੋਤੜੇ ਦੇ ਆਤਮ ਸੁੱਧ ਭਾਂਡੇ, ਸਭ ਤੋਂ ਸ੍ਰੇਸ਼ਟ ਜੋੜਾ ਜਲ ਕੁੱਜੋਲਿਆਂ ਦਾ ।
ਜਲੁ ਜੀਵ ਆਤਮੀ ਸੁਧਿ ਘਟਿ ਕੁੰਭ ਉੱਤਮੁ,ਸੁਧ ਪਰਵੇਸ਼ ਜਲ ਮੰਤ੍ਰ ਅਜਰੋਲਿਆਂ ਦਾ ।
ਅੰਮ੍ਰਿਤਬਾਣੀ ਮੰਤ੍ਰਾਇਆ ਨੀਰ ਅੰਮ੍ਰਿਤੁ,ਪਾਵਨ ਅੰਮ੍ਰਿਤ ਜਲੁ ਕੁੰਭ ਸੁਭਰੋਲਿਆਂ ਦਾ ।੩੯੧।

ਅੰਮ੍ਰਿਤ-ਜਲ

ਅੰਮ੍ਰਿਤ ਮਈ ਅੰਮ੍ਰਿਤ ਜਲ ਘਟ ਕੁੰਭੁ ਸਾਂਝਾ, ਸੁਧਾ ਬਕਤਿ ਦਰ ਸੁਤੇ ਸਿਧੋਲਿਆਂ ਦਾ ।
ਸੁਧਾ ਸ਼ਕਤਿ ਵਸਾਵਣੀ ਸੁਧ ਵਸਤੀਂ, ਇਹ ਕਾਨੂੰਨ ਸੁਪਰਨੇਚਰੋਲਿਆਂ ਦਾ ।
ਸੁਪਰਨੇਚਰੁਲ ਲਾ ਪਰਮਾਰਥਾਂ ਦੇ, ਵਡ ਪਰਮਾਰਥੀ ਘਰੁ ਗੁਰਮਤੋਲਿਆਂ ਦਾ ।
ਅਕਲ ਅਗੋਚਰੇ ਗੁਰਮਤਿ ਅਸੂਲ ਡੂੰਘੇ, ਏਥੇ ਕੰਮ ਨਾ ਸਾਇੰਸਦਾਨੋਲਿਆਂ ਦਾ ।੩੯੨।
ਗੁਰਮਤਿਸਾਇੰਸਵਾਲੀ ਆਤਮਮੌਜਨਿਆਰੀ,ਨਿਆਰਾਖੇਲੁ ਗੁਰਮਤਿ ਚਲਤੋਲਿਆਂ ਦਾ ।

ਅੰਮ੍ਰਿਤ-ਆਤਮ ਪਾਹ

ਚਲਤ ਵਰਤਣੇ ਅਦਭੁਤੀ ਨਿਤ ਨਿਆਰੇ, ਸਹਿਜ ਮੀਨੁ ਪਿਰੰਮ ਚੋਜੋਲਿਆਂ ਦਾ ।
ਚੜ੍ਹਿਆ ਪਾਹੁ ਪਟੋਲੜੇ ਪਾਕ ਹੋਏ, ਚੜ੍ਹਨਾ ਰੰਗੁ ਬਾਕੀ ਮਜੀਠੋਲਿਆਂ ਦਾ ।
ਦੁਖਲੇ ਪਤਲੇ ਪੁਤਲੇ ਪ੍ਰੇਮ ਪਾਰੇ, ਸਰੀਰ ਛਾਂਟਵਾਂ ਛਾਂਟ ਛਟੋਲਿਆਂ ਦਾ ।੩੯੩।
ਹੋਰ ਛਾਂਟ ਦਿੱਤਾ ਪ੍ਰੇਮ ਛਾਂਦਿਆਂ ਨੇ, ਨਾਜ਼ੁਕ ਚੋਲੜਾ ਸਿਦਕ ਸਿਰੜੋਲਿਆਂ ਦਾ ।
ਦ੍ਰਿੜ੍ਹ ਸਿਰੜ ਸਿਦਕ਼ ਵਿਸ਼ਕ ਸਾਦਕੀ ਦੇ, ਸਾਦਿਕ਼ ਨਿਸਚੜਾ ਸੰਭ ਦ੍ਰਿੜ੍ਹੋਲਿਆਂ ਦਾ ।
ਰਹੇ ਦ੍ਰਿੜ੍ਹ ਨਿਸ਼ਸਤ ਅਡੋਲ ਬੈਠੇ, ਪ੍ਰੇਮ ਤੱਪੁ ਸੌਖਾ ਗੁਰਮਤੋਲਿਆਂ ਦਾ ।
ਚੌਦਾਂ ਪਹਿਰ ਬੀਤੇ ਤਪਨਿਸ਼ਸਤ ਜੋਗੀ, ਜੈਮੁਕੇ ਸ੍ਰੀਰ ਨਾ ਤਪੀਸ਼ਰੋਲਿਆਂ ਦਾ ।੩੯੪।

ਗੁਰਮਤਿ ਪ੍ਰੇਮ ਤਪੀਸ਼ਰੀ ਬਾਲਕਾਂ ਨੇ, ਮਲਿਆ ਮਾਨੁ ਮੁਨੀ ਮੁਨਵਰੋਲਿਆਂ ਦਾ ।
ਦੁਆਦਸ ਚਾਰ ਦਸੀਂ ਉਮਰ ਵਾਲਿਆਂ ਨੇ, ਕੀਤਾ ਤਪੁ ਪਹਿਰ ਚਤਰਦਸੋਲਿਆਂ ਦਾ ।
ਰਹੀ ਸੁਰਤਿ ਅਡੋਲ ਨ ਬਿਰਤਿ ਹਿੱਲੀ ਸੁੰਦਰ ਦ੍ਰਿਸ਼ਯ ਸੂਰਤਿ ਮੂਰਤੋਲਿਆਂ ਦਾ ।
ਸੂਰਤਿ ਸੁਰਤਿਆਂ ਦੀ ਮੂਰਤਿ ਸੁੰਦਰਿਆਂ ਦੀ,ਵੇਟੇ ਕਣਕ ਸੰਮਿਲਿਤ ਸੀਣੋਲਿਆਂ ਦਾ ।੩੯੫।
ਹਿੱਲੀ ਜੰਘ ਨਾਂ ਹਿਲਿਆ ਅੰਗੁ ਕੋਈ, ਹਿੱਲੇ ਰੋਮ ਨ ਪ੍ਰੇਮ ਹੋਮੋਲਿਆਂ ਦਾ ।
ਪ੍ਰੇਮ ਹੋਮਿ ਹੋਮੀ ਗਈ ਭ੍ਰਾਂਤ ਸਾਰੀ, ਹਿਲੇ ਬਦਨ ਕਿਉਂ ਹਵਨ ਸਦਨੋਲਿਆਂ ਦਾ ।
ਪ੍ਰੇਮ ਹਵਨ ਕੁੰਡੀ ਭੋਰੇ ਮੱਲਿ ਬੈਠੇ, ਮੁਸ਼ਕਲ ਹਿੱਲਣਾ ਢਿੱਲੁ ਅਡੋਲਿਆਂ ਦਾ ।
ਪੂਰੀ ਪ੍ਰੇਮ ਤਸਵੀਰ ਨ ਖਿੱਚ ਹੋਵੇ, ਹਿੱਲੇ ਹਥੁ ਤਸਵੀਰ ਖਿਚੋਲਿਆਂ ਦਾ ।੩੯੬।
ਦਿਲ ਹਿੱਲ ਗਏ ਵੇਖਣ ਹਾਰਿਆਂ ਦੇ, ਸੰਸਾ ਉਪਜਿਆ ਹੌਲ ਦਿਲੋਲਿਆਂ ਦਾ ।
ਭ੍ਰੈਣਾਂ ਵੀਰ ਵੇਖਣਿ ਥੰਮਿ ਕਾਲਜੇ ਨੂੰ, ਖੀਵਾ ਹਾਲੁ ਵੀਰਾਂ ਬਾਂਕਰੋਲਿਆਂ ਦਾ ।
ਸੁਹਿਓਂ ਸ੍ਵੇਤ ਚੇਹਰੇ ਬਦਨ ਖੀਣ ਹੋਏ, ਜਿਵੇਂ ਹਾਲ ਜਲ ਹੀਨ ਮੀਨੋਲਿਆਂ ਦਾ ।
ਚੌਦਾਂ ਪਹਿਰ ਲੰਘੇ ਭੁਖੇ ਭਾਣਿਆਂ ਨੂੰ, ਭੈਣਾਂ ਭਰਮ ਹੈ ਭ੍ਰਾਂਤਿ ਭਾਂਤੋਲਿਆਂ ਦਾ ।੩੯੭।
ਅੰਨੁ ਜਲੁ ਨਹੀਂ ਅੰਗੀਕਾਰੁ ਕੀਤਾ, ਕੌਲੁ ਸੁਹਕ ਗਇਆ ਸੂਹਟੋਲਿਆਂ ਦਾ ।

ਭੋਲਾਂ ਭੋਲੀਆਂ ਨੂੰ ਚੱਜ ਲੱਲ ਨਾਹੀਂ, ਸੂਹਾ ਰੰਗੁ ਬਿਕਾਰ ਸੁਪਨੇਲਿਆਂ ਦਾ।
ਜਿਥੇ ਰੰਗ ਮਜੀਠ ਨੇ ਚੜ੍ਹ ਔਣਾ, ਉੱਤੇ ਰੰਗੁ ਕੂੜਾ ਕਸੁੰਭੇਲਿਆਂ ਦਾ।
ਸੋਹਣੇ ਰੰਗ ਸੁੰਦਰ ਰੰਗੇਲੀਆਂ ਦੇ, ਫਲੀਆ ਰੰਗੁ ਕੇਸੂ ਫਿਕੜੇਲਿਆਂ ਦਾ। ੩੮੮।

ਭਰਾਂਤੀ ਭਰਮ
ਦਮਨ ਦੁਸ਼ਾਂਦ

ਚੜ੍ਹਨ ਰੰਗ ਪੱਕੇ ਚਿੱਟੇ ਚੋਲਿਆਂ ਤੇ, ਫਿੱਕਾ ਰੰਗੁ ਨਿਰਪਾਹ ਚੀਰੇਲਿਆਂ ਦਾ।
ਖਨਲੇ ਮੈਲੜੇ ਚੀਰ ਨ ਰੰਗ ਫੜਦੇ, ਦੇਈਏ ਪਾਹੁ ਜੇ ਖੋਟ ਪਾਹੇਲਿਆਂ ਦਾ।
ਸੂਹਾ ਰੰਗੁ ਮਾਇਆ ਮੈਲ ਚੰਚਲਾਣੀ, ਫਕੜ ਫੈਲੁ ਸਿਸਾਰ ਛਬੀਰਿਲਿਆਂ ਦਾ।
ਮੈਲੇ ਮੂਲ ਨਾ ਰਪਦਨਿ ਚੀਰ ਚੋਲੇ, ਪ੍ਰੇਮੁ ਪਾਹੁ ਰਿਦਿ ਮੈਲ ਧੋਵੇਲਿਆਂ ਦਾ। ੩੮੯।
ਅੰਦਰੂ ਧੋਤਿਆਂ ਧੋਤੜਾ ਸ਼ੀਰ ਚੋਲਾ, ਐਸਾ ਪਾਹੁ ਪਰਭਾਵ ਪ੍ਰੇਮੇਲਿਆਂ ਦਾ।
ਪ੍ਰੇਮ ਪਾਹੁ ਪਾਹੇ, ਸ਼ਿਆਮ ਸ੍ਵੇਤ ਸੋਹਣੇ, ਪ੍ਰੇਮ ਹੀਨੁ ਬਦਰੂਪ ਸ੍ਵੇਤੇਲਿਆਂ ਦਾ।
ਸਚੇ ਪਾਹ ਪੁਨੀਤ ਭੇ ਭਾਵਨੀ ਦੇ, ਸੋਹੇ ਸੁਧੁ ਚੋਲਾ, ਤਨ ਧੀਨੇਲਿਆਂ ਦਾ।
ਪ੍ਰੇਮ ਖੰਭਿ ਧੁੰਭੇ, ਸ੍ਵੇਤ ਚੀਰ ਸੋਹਣੇ, ਸੂਹਾ ਚੀਰੁ ਮੈਲਾ, ਚਿੱਟ ਚਮੜੇਲਿਆਂ ਦਾ। ੩੯੦।
ਜੀਅਹੁ ਮੈਲੜੇ ਬਾਹਰੋਂ ਨਿਰਮਲੇ ਜੋ, ਕਾਲਾ ਚਿਤ ਚਿਟ-ਚਮੜ ਚਿਲਕੇਲਿਆਂ ਦਾ।
ਕੇਹਾਂ ਚਿਲਕਣਾ ਚਮਕਣਾ ਬਾਹਰੋਂ ਭੀ, ਭਰਿਆ ਅੰਦਰੋਂ ਕਾਲ ਮਸੇਲਿਆਂ ਦਾ।
ਤੂੰਮਾ ਸੋਹਣਾ ਪੀਅਲਾ ਪੀਤ ਰੰਗਾ, ਅੰਦਰੁ ਵੇਹੁਲਾ ਕੌੜ ਤੁੰਮੇਲਿਆਂ ਦਾ।
ਸ਼ਕਲ ਚਿਟਵੀ ਪੰਦ ਬਹੇੜਿਆਂ ਦੀ, ਅੰਦਰੁ ਲਦਿਆ ਲਿੰਦ ਭੰਗ੍ਰੇਲਿਆਂ ਦਾ। ੩੯੧।
ਜੀਅਹੁ ਨਿਰਮਲੇ ਨਿਰਮਲੇ ਬਾਹਰੋਂ ਭੀ, ਚੜ੍ਹਿਆ ਖੰਬ ਭੇ ਭਾਉ ਖੰਬੇਲਿਆਂ ਦਾ।
ਖਿੜੀਆਂ ਨਿਖਰੀਆਂ ਉੱਗੀਆ ਦੇਹਿ ਖੰਭਾਂ, ਦੂਧਾ ਰੰਗੁ ਸਟਖੰਗ ਦੁੱਧੇਲਿਆਂ ਦਾ।
ਦੇਧੀ ਭਾਹ ਖੰਬਾਂ ਦੁਧਿ ਧੋਤੀਆਂ ਦੀ, ਆਬ-ਦੇਧੀਆਂ ਰੰਤ ਦੂਧੇਲਿਆਂ ਦਾ।
ਰੰਡੀ ਰੰਤ ਨਾ ਦੁੱਧੁ ਹੀ ਦੁੱਧੁ ਹੋਇਆ, ਰਤੁ ਨਾੜੀਆਂ ਰਕਤਿ ਧ੍ਰੰਦੇਲਿਆਂ ਦਾ। ੩੯੨।
ਰਤੁ ਪਲਟ ਕੇ ਸਾਰਾ ਹੀ ਦੁੱਧ ਬਣਿਆ, ਰਗੋ ਰੇਸ਼ੜਾ ਦੁੱਧ ਰੁਧੇਲਿਆਂ ਦਾ।
ਰੰਗ ਰੂਪ ਵਟਾਂਦੜੇ ਰੰਗਿ ਕੀਤੇ, ਦੇਖੋ ਮੋਅਜਜ਼ਾ ਰੂਪੁ ਵਟੇਲਿਆਂ ਦਾ।
ਕਾਇਆਂ ਪਲਟ ਜਾਣੀ ਨਵਾਂ ਜਨਮ ਹੋਣਾ, ਮਿਟਣਾ ਗਵਨ ਗੁਰਧਾਰਿ ਜਨਮੇਲਿਆਂ ਦਾ।
ਵੇਲਾ ਆਣਿ ਢੁੱਕਾ ਨੇੜੇ ਸਰੁ ਸੋਈ, ਨਾ ਸੰਦੇਹੁ ਦਿੱਸੇ ਰੰਰਕੇਲਿਆਂ ਦਾ। ੩੯੩।

ਦਰਸ਼ਨ-ਭੁਖਿਆਂ
ਦੀ ਤ੍ਰਿਪਤ
ਦਰਸ਼ਨ ਪਰਸ਼ਾਦੇ

ਮਾਈਆਂ ਭੋਲਾਂ ਨੂੰ ਹੋਇਆ ਸੰਦੇਹੁ ਉਲਟਾ, ਉਲਟਾ ਤੇਖਲਾ ਸਾਹ ਸੁਕੇਲਿਆਂ ਦਾ।
ਭੁੱਖ ਤਿਖ ਕਰਿ ਸੂਹਕੀਆਂ ਜਿੰਦ ਰੂਹਾਂ ਵੇਲਾ ਆ ਗਿਆ ਭੌਰ ਉਡੇਲਿਆਂ ਦਾ।
ਪਿਰੀ ਦਰਸੁ ਉਡੀਕਿਆਂ ਭੌਰਿਆਂ ਨੂੰ, ਇਸ਼ਕ ਸ਼ੌਕੁ ਪੀਆ ਆਗਮੇਲਿਆਂ ਦਾ।
ਪੀਆ ਆਗਮ ਉਡੀਕਦੇ ਭੌਰ ਦੋਈ, ਭੋਲਾਂ ਭਰਮ ਭੌਟਾਂ ਉਡਣੇਲਿਆਂ ਦਾ। ੩੯੪।
ਭੁੱਖ ਤਿੱਖ ਕਰਿ ਭੌਰਾਂ ਨੇ ਉੱਡਣਾ ਕੀ, ਲੈਣਾ ਚੋਗੁ ਮੋਤੀ ਹੀਰਕੇਲਿਆਂ ਦਾ।
ਅਨਲ ਪੰਛੀਆਂ ਨੇ ਅੱਜ ਹੰਸੁ ਬਣਨਾ, ਚੋਗਾ ਛੱਡਣਾ ਕਬੂਤਰੇਲਿਆਂ ਦਾ।
ਚੋਗੁ ਛੱਡਿ ਦੇਣਾ ਚੋਲਾ ਛੱਡਣਾ ਨਾ, ਪੱਲਾ ਅੱਡਣਾ ਨਾ ਭੁੱਖੜੇਲਿਆਂ ਦਾ।

ਭੁਖ ਭੁੱਖੜਾਂ ਵਾਲੜੀ ਦੂਰ ਹੋਈ, ਸੰਸਾ ਰੰਚ ਨ ਜਾਨ ਪ੍ਰਾਣੇਲਿਆ ਦਾ। ੩੯੫।

ਦਰਸ਼ਨ ਪਿਆਸਿਆਂ ਦੀ ਤ੍ਰਿਖਾ ਸੰਤੁਸ਼ਟਤਾ ਦਰਸ਼ਨ ਪਿਆਲੇ

ਚੋਲੇ ਛੁੱਟਣੇ ਦਾ ਰੰਚ ਫ਼ਿਕਰ ਨਾਹੀਂ ਛੁਟ ਜਾਵੇ ਤਾਂ ਹੁਕਮੁ ਭਾਣੇਲਿਆਂ ਦਾ।
ਭਾਣੇ ਅੰਦਰੋਂ ਛੁੱਟਣਾ ਚੋਲਿਆਂ ਨੇ ਬਿਰਥਾ ਫ਼ਿਕਰ ਫ਼ਿਕਰ-ਸਿਆਣਵੇਲਿਆਂ ਦਾ।
ਸਹਿਜ ਸਿਆਣਪਾਂ ਨ ਕਿਤੇ ਕੰਮੁ ਆਵਨਿ ਆਵੇ ਸਦੁ ਜਾਂ ਲੱਦਿ ਚਲਣੇਲਿਆਂ ਦਾ।
ਭੁੱਖ ਤ੍ਰਿਖ ਇੱਕੋ ਇਕ ਲਿਵ ਲੱਗੀ ਇਕੁ ਅਹਾਰੁ ਸੱਚੀ ਭੁੱਖ ਤ੍ਰਿਖੇਲਿਆਂ ਦਾ। ੩੯੬।
ਹੋਰ ਭੁੱਖ ਨ ਦੂਜੜੀ ਭੁੱਖਿਆਂ ਨੂੰ, ਦਰਸ਼ਨ ਟੁੱਕ ਟੁਕ ਦਰਸ ਭੁਖੇਲਿਆਂ ਦਾ।
ਦੂਜੀ ਪਿਆਸ ਨ ਦਰਸ ਪਿਆਸਿਆਂ ਨੂੰ, ਜਲੁ ਦੀਦਾਰੁ ਦੀਦਾਰ ਤ੍ਰਿਖੇਲਿਆਂ ਦਾ।
ਪਾਠ ਭੋਗ ਦਾ ਆ ਗਇਆ ਵਖਤ ਨੇੜੇ, ਜੁੜਿਆ ਸੰਗ ਬਹੁ ਹੁੰਮ ਹੁਮੇਲਿਆਂ ਦਾ।
ਰੰਗ ਦੇਖ ਕੇ ਸੰਗਤਾਂ ਦੰਗ ਰਹੀਆਂ, ਗੁਰੂ ਘੋਲਿਆ ਘੁੰਮ ਘੁਮੇਲਿਆਂ ਦਾ। ੩੯੭।

ਗੁਰੂ ਘੋਲਿਆਂ ਦੀ ਘਾਲਣਾ ਲੰਘੇ ਵਾਹਿਆਂ ਨੂੰ ਗੁਰੂ ਗੋਦ ਪ੍ਰਾਪਤੀ ਦਾ ਅਸ਼ੀਰਬਾਦ

ਸਾਰਾ ਪਾਠੁ ਨ ਕਿਸੇ ਨੇ ਹੋਰੁ ਸੁਣਿਆ, ਬੈਠਨੁ ਬੈਠਿ ਇੱਕੋ ਆਸਣੇਲਿਆਂ ਦਾ।
ਗੁਰੂ ਤੁੱਠਸੀ ਮਿਹਰ ਦੀ ਨਜ਼ਰ ਕਰ ਕੇ, ਸਾਹਸ ਵੱਡੜਾ ਸੁੱਖੀ ਲਧੇਲਿਆਂ ਦਾ।
ਸੁਖੀ ਲਧਿਆਂ ਨੂੰ ਗੁਰੂ ਗੋਦਿ ਪਾਈਂ, ਬਚਨੁ ਭਇਆ ਆਸ਼ੀਰ ਬਾਦੇਲਿਆਂ ਦਾ।
ਤੜਕਸਾਰ ਰਹਿੰਦੀ ਰੈਣਿ ਚਾਰ ਘੜੀਆ, ਭੋਗੁ ਪਇਆ ਅਖੰਡ ਪਾਠੇਲਿਆਂ ਦਾ। ੩੯੮।
ਤਾਬੜ ਤੋੜਿ ਮੰਗਲਚਾਰੁ ਆਰਤੇ ਦਾ, ਛਿੜਿਆ ਕੀਰਤਨੁ ਅਨਦ ਬਿਨੋਦੇਲਿਆਂ ਦਾ।
ਲੱਗਦੇ ਸਾਰ ਹੀ ਵਾਰ ਅਰੰਭ ਹੋਈ, ਵੱਡ ਚੁਲੰਭਲਾ ਅਚੰਭੜੇਲਿਆਂ ਦਾ।
ਸ਼ਬਦ ਰਸੀਅੜੇ ਕੀਰਤਨ ਕਰਨ ਲੱਗੇ, ਸੁਰ ਬਿਸਮਾਦ ਰਸਨਾਦ ਰਮਣੇਲਿਆਂ ਦਾ।
ਚੜ੍ਹੀਆਂ ਬਿਰਤੀਆਂ ਪਾਠ ਅਖੰਡ ਕਰ ਕੇ, ਰਸੁ ਅਖੰਡ ਪਰਚੰਡ ਖੰਡੇਲਿਆਂ ਦਾ। ੩੯੯।

ਸ੍ਰੀ ਅਖੰਡ ਪਾਠ ਦੇ ਭੋਗ ਸਮੇਂ ਜਲਵ-ਖੰਡੀਆਂ ਦਾ ਰਸਦਲ ਕਰਨੀਆਂ ਕੀਰਤਨ ਚੁਲੰਭਲਾ

ਖੰਡੇ ਜਲਵ-ਖੰਡੀਂ ਸੁਰਤਿ ਸੁਰਤਿਆਂ ਦੀ, ਰਸ ਝਲਕਰਨੀਆਂ ਸੁੰਦੁ ਸੁੰਦੇਲਿਆਂ ਦਾ।
ਸੁੰਦ ਨਾਦ ਬਿਸਮਾਦੀਏ ਸ਼ਬਦ ਗਾਵਨਿ, ਬਿਸਮ ਸੁੰਦ ਅਹਿਲਾਦ ਸ੍ਰੋਤੇਲਿਆਂ ਦਾ।
ਉੱਤਮ ਸ੍ਰੋਤੜੇ ਦੁਇ ਸੁਧ ਹਿਰਦ ਸਰਧੇ, ਭੀਨਾ ਬਿਸਮ ਰਸ ਹਿਰਦੁ ਸਰਧੇਲਿਆਂ ਦਾ।
ਅੰਤਰਿ ਸਰਧਿਆਂ ਦੇ ਰਸ ਮਿਠਾਸ ਭਰਿਆ,ਭੀ ਸਰੂਪ ਸੋਹਣਾ ਰਸ ਮਿਠੇਲਿਆਂ ਦਾ। ੪੦੦।
ਸਭੇ ਥੋਕ ਸੁਹਾਵਣੇ ਹੋਣ ਤਿਨਾ, ਜਿੰਨਾਂ ਕੌਲ ਖਿੜਨ ਅੰਙਣੇਲਿਆਂ ਦਾ।
ਬੱਝੇ ਰੰਗ ਸੁਹਾਗ ਸਮਾਗਮਾਂ ਦੇ, ਭਾਗੁ ਜਾਗਣਾ ਵਡ ਭਾਗੀਏਲਿਆਂ ਦਾ।

ਭਾਗ ਸੁਲੱਖਣਿਆਂ ਦਾ ਨਵ ਜਨਮਣਾ ਸੁਹਾਗ ਸੁਲੱਖਣਾ ਕੁਆਰ ਡੋਲਾ

ਜੋਤ ਭਾਗ ਸੁਲੱਖਣੇ ਕੁਆਰ-ਡੋਲੇ, ਵਰੁ ਸੁਹਾਗੁ ਸੁਲੱਖਣਾ ਵੇਲਿਆਂ ਦਾ।
ਕੰਤੁ ਭਾਗ-ਸੁਲੱਖਣਾ ਯਾਰ ਢੋਲਾ, ਕੁਆਰਾ ਡੋਲੜਾ ਨਵ ਬਾਲੜੇਲਿਆਂ ਦਾ। ੪੦੧।
ਛੰਤ ਸੋਹਿਲੇ ਗੁਰਸਿਖ ਸੰਤ ਗਾਵਨਿ, ਭੀ ਸੁਹਾਗ ਹਰਿਆ ਗਾਵਣੇਲਿਆਂ ਦਾ।
ਅੱਜ ਅਮਰ ਅਨੰਦ ਵਿਵਾਹ ਹੋਣਾ, ਨਵ ਜਨੰਮਣੇ ਗੁਰ ਦੁਲਾਰੇਲਿਆਂ ਦਾ।
ਨਵਾਂ ਪੁਨਰ ਵਿਵਾਹ ਅਨੰਦ ਹੋਣਾ, ਨਾਲੇ ਵਿਆਹਿਆਂ ਸੋਹਾਗਣੇਲਿਆਂ ਦਾ।
ਨਿਤ ਨਵੇਂ ਵਿਵਾਹ ਸੋਹਾਗਣਾਂ ਦੇ, ਜਦ ਕਦ ਵਿਆਹ ਹੋਵੇ ਕੁਆਰੜੇਲਿਆਂ ਦਾ। ੪੦੨।
ਸਾਂਝੇ ਵਿਆਹ ਕੁਆਰਿਆਂ ਵਿਆਹਿਆਂ ਦੇ,ਵਿਆਹਦਤਸਾਂਝੜਾ ਇਕ ਸਭਨੇਲਿਆਂ ਦਾ।

ਗੁਰੂ ਘਰ ਦੇ ਆਤਮ ਅਨੰਦ ਕੁਮਾਰ ਕਸ਼ੋਰਾਂ ਦਾ ਸਾਂਝਾ ਆਤਮ ਵਿਵਾਹ

ਸਾਂਝਾ ਚਾਉ ਕੁਆਰੀਆਂ ਵਿਆਹੀਆਂ ਨੂੰ, ਧੰਨੁ ਵਿਆਹੁ ਕਸ਼ੋਰ ਕੰਵਰੋਲਿਆਂ ਦਾ।
ਆਤਮ ਵਿਆਹ ਨਿਰਾਲੜੇ ਗੁਰੂ ਘਰ ਦੇ, ਛਿਨੁਛਿਨੁ ਵਿਆਹੁ ਆਤਮ ਅਨੰਦੋਲਿਆਂ ਦਾ।
ਅਨੰਦ-ਆਤਮੀ ਗੁਰ ਸੰਸਕਾਰ ਸਾਹੇ, ਨਿੱਤ ਨਵਾਂ ਦਿਨ ਸੰਸਕਾਰੋਲਿਆਂ ਦਾ। ੪੦੩।
ਆਤਮ ਜਨਮ ਅਨੰਦੀਆ ਦਿਵਸ ਚੜ੍ਹਿਆ, ਅੱਜ ਸਮਾਂ ਮਹਾਂ ਮੰਗਲੜੋਲਿਆਂ ਦਾ।

ਵਾਰ ਭੋਗ ਸਮੇਂ ਆਤਮ ਬਸੰਤ ਬਹਾਰੀਆਂ ਦਾ ਜੈ ਜੈ ਕਾਰ ਧੁਨੀ ਉਤਸ਼ਾਹ

ਗਾਈ ਵਾਰ ਬਹਾਰ ਅਨੰਦੀਆ ਨੇ, ਨਵ ਬਸੰਤੁ ਆਤਮ-ਬਹਾਰੋਲਿਆਂ ਦਾ।
ਆਤਮ ਲਹਿਰ ਬਹਾਰੀਆ ਰੰਗੁ ਖਿੜਿਆ, ਨਵ ਬਹਾਰੀਏ ਨਵ ਸਗੁਫੋਲਿਆਂ ਦਾ।
ਵਾਰ ਭੋਗ ਪਇਆ ਜੈ ਜੈ ਕਾਰ ਹੋਈ, ਵੱਡ ਉਤਸ਼ਾਹੜਾ ਜੈਕਾਰੜੋਲਿਆਂ ਦਾ। ੪੦੪।
ਗੱਜੇ ਖ਼ੂਬ ਜੈਕਾਰੜਾ ਇੱਕ ਸਾਹਾ, ਸਤਿ ਸ੍ਰੀ ਅਕਾਲ ਗਜੋਲਿਆਂ ਦਾ।
ਭੋਗ ਮਹਾਂ ਪ੍ਰਸ਼ਾਦ ਦੀ ਦੇਗ ਵਰਤੀ, ਲੱਗਾ ਭੋਗੁ ਗੁਰੂ ਸਤਿਗੁਰੋਲਿਆਂ ਦਾ।
ਬਹੀਆਂ ਸੰਗਤਾਂ ਪੰਗਤਾਂ ਲਾਇ ਬਾਹਰਿ, ਅੰਦਰਿ ਅੰਤ੍ਰਿਗ ਅੰਮ੍ਰਿਤ ਛਕੋਲਿਆਂ ਦਾ।
ਅਖੰਡ ਮੰਡਲੋਂ ਦੂਰਿ ਨ ਮੂਲੁ ਹੋਇਆ, ਅਜੇ ਤੀਕ ਜੋੜਾ ਅਮਰੜੋਲਿਆਂ ਦਾ। ੪੦੫।

ਨਵ ਬਹਾਰ ਅਨੰਦੀਆਂ ਦਾ ਸੋਲਾਂ ਪਹਿਰ ਅਖੰਡ ਸਤਿਸੰਗ ਮੰਡਲ ਵਿਚ ਅਖੰਡ ਪਾਠ ਪੰਜਾਂ ਪਿਆਰਿਆਂ ਦੀ ਚੋਣ

ਸੋਲਾਂ ਪਹਿਰ ਤੋਂ ਭੀ ਉਪਰੰਦ ਹੋ ਗਏ, ਓਸੇ ਤੋਲ ਹਵਾਲੁ ਨਿਰਤੋਲਿਆਂ ਦਾ।
ਪੰਜ ਅਖੰਡ ਪਾਠੀ ਓਹੀ ਪੰਜ ਪਿਆਰੇ, ਚੁਣਿਆ ਚੋਣ ਮੁਢੋਂ ਅਰੰਭੋਲਿਆਂ ਦਾ।
ਆਤਮ ਰੰਗ ਸੰਪੂਰਣੇ ਸਿੰਘ ਪੰਜੇ, ਰੰਗੁ ਅਪਾਰ ਆਤਮ ਬਦਸਬੋਲਿਆਂ ਦਾ।
ਚੜ੍ਹੀ ਆਤਮ ਬਿਵਸਥ ਗਹਿਗੱਚ ਗੂਹੜੀ, ਮਨੁ ਮਖ਼ਮੂਰ ਰਸ ਤਾਰ ਲੀਣੋਲਿਆਂ ਦਾ। ੪੦੬।
ਮੋਹਰੀ ਕੀਰਤਨ ਦੇ ਓਹੀ ਪੰਜ ਪਿਆਰੇ, ਵਾਰ ਕੀਰਤਨੁ ਆਦਿ ਅੰਤੋਲਿਆਂ ਦਾ।
ਆਦਿ ਅਰੰਭ ਸਤਿਸੰਗ ਤੋਂ ਅੰਤ ਤਾਈਂ, ਲਾਹਾ ਮੂਹਰਲਿਆਂ ਮੋਰਚੋਲਿਆਂ ਦਾ।
ਲਇਆ ਪੁਜ ਕੇ ਏਹਨਾਂ ਹੀ ਪਿਆਰਿਆਂ ਨੇ, ਜਾਗਾ ਜਾਗਿ ਆਤਮ ਜਾਗੜੋਲਿਆਂ ਦਾ।
ਆਤਮ ਜਾਗ ਸੁਜਾਗ ਸੁਜਾਣ ਪਿਆਰੇ, ਪਾਠ ਅਨੰਦ ਅਖੰਡ ਬਿਰਤੋਲਿਆਂ ਦਾ। ੪੦੭।

ਜਥੇ ਦੇ ਅਖੰਡ ਪਾਠੀਆਂ ਦੇ ਕਲਾ ਕ੍ਰਿਸ਼ਮੀ ਪਾਠ ਦੀ ਕ੍ਰਿਸ਼ਮ ਲੀਲ੍ਹਾ

ਆਦਿ ਅੰਤ ਮਧਿਆਨ ਅਖੰਡ ਬਿਰਤੀ, ਸਾਰਾ ਪਾਠ ਨਿਰਬਿਘਨ ਲਾਹੋਲਿਆਂ ਦਾ।
ਲਾਹੇ ਪਾਠੀਆਂ ਦੇ ਨਾਲੇ ਸਰੋਤਿਆਂ ਦੇ, ਪਾਠ ਸ੍ਰੋਤ ਰਸੁ ਭਿੰਨ ਭਿੰਨੋਲਿਆਂ ਦਾ।
ਕਰਨਾ ਪਾਠ ਤਾਂ ਪਾਠ ਹੀ ਰੂਪ ਹੋਣਾ, ਪ੍ਰੇਮ ਪੂਰਨਾ ਪਹਿਰ ਪਹਿਰੋਲਿਆਂ ਦਾ।
ਇੱਕੋ ਝੁੱਟਿ ਪਹਿਰੁ ਪਹਿਰੁ ਪਾਠ ਕਰਨਾ, ਕੋਈ ਨਿਯਮ ਨ ਪਹਿਰ ਘੜੀਓਲਿਆਂ ਦਾ। ੪੦੮।
ਚੋਲਣ ਪ੍ਰੇਮ ਪਰਵਾਹ ਤਾਂ ਨਿਯਮ ਕੀਹਦੇ, ਅਚਰਜ ਰਾਹੁ ਰਸ ਪ੍ਰੇਮ ਨੇਮੋਲਿਆਂ ਦਾ।
ਪ੍ਰੇਮ ਝੁੱਟ ਦੇ ਰੰਗ ਅਟੁੱਟ ਲਹਿਰੇ, ਟੁੱਟੇ ਸਾਹ ਨ ਪ੍ਰੇਮ ਘੁਟੋਲਿਆਂ ਦਾ।
ਇਕੋ ਸਾਹੁ ਭਰ ਕੇ ਪਾਠ ਕਰੀ ਜਾਣਾ, ਨਾ ਹਿਸਾਬ ਪੰਨੇ ਪੱਤ੍ਰੋਲਿਆਂ ਦਾ।
ਕਈ ਕਈ ਪੰਨੇ ਸਾਹੁ ਤੁੱਟਣਾ ਨਾ, ਕਰਨਾ ਪਾਠ ਪੰਚਮ ਸੁਰ ਗੂੰਜੋਲਿਆਂ ਦਾ। ੪੦੯।
ਪੰਚਮ ਸੁਰਾਂ ਨੂੰ ਭੀ ਪਿਛੇ ਸਿੱਟ ਜਾਣਾ, ਰਸੁ ਅਥਾਹੁ ਨਭਿ ਸਾਹ ਚੜ੍ਹੋਲਿਆਂ ਦਾ।
ਅਤਿ ਲੰਮੜੇ ਸਾਹ ਨਭਿ ਗੈਣੀਆਂ ਦੇ, ਸਾਹੁ ਅਥਾਹੁ ਰਸੁ ਨਾਭਿ ਖਿੜੋਲਿਆਂ ਦਾ।
ਲੈਣੇ ਸਾਹ ਨ ਕਈ ਕਈ ਮਿੰਟ ਤੀਕਣ, ਐਸਾ ਖਿੜਣਾ ਧਨਖੁ ਸੁਆਸੋਲਿਆਂ ਦਾ।

ਰਸਿ ਪਿਰਮਿ ਖਿਚੀਜੰਨੋ ਸੁਆਸ ਆਪੇ, ਵਿਰਲਾ ਤ੍ਰਾਟ ਜਦ ਨਾਮ ਵ੍ਰਾਟੋਲਿਆਂ ਦਾ । ੪੧੦ ।
ਰਸਨ ਵ੍ਰਾਟੜੇ ਨਾਮ ਅਭਿਆਸ ਅੰਤਰਿ, ਥੰਮੁ ਥੰਮ੍ਹਿਆ ਥੰਮੁ ਥੰਮੋਲਿਆਂ ਦਾ ।
ਥੰਮੁ ਜੋਤਿ ਰਸ ਝਰਣ ਪਰਨਾਲਿਆਂ ਦੇ, ਅੰਮ੍ਰਿਤ ਕਿਰਣੁ ਰਸੁ ਰਸਣ ਝਰਨੋਲਿਆਂ ਦਾ ।
ਝਰਨੇ ਝਰਨਿ ਹਿਵਧਾਰ ਹਵਾਈਆਂ ਦੇ, ਜਿਉਂ ਜਿਉਂ ਪਵੇ ਸੁਰਾਟੁ ਸੁਰੋਲਿਆਂ ਦਾ ।
ਸੁਰ ਅਲਾਪ ਜ਼ੋਰੋ ਜ਼ੋਰ ਹੋਰ ਗੂੰਜੇ, ਜਿਉਂ ਜਿਉਂ ਗਗਨ ਗੁਰਾਟ ਗੁਰੋਲਿਆਂ ਦਾ । ੪੧੧ ।
ਗਗਨੀ ਘੋਰ ਘਮਘੋਰ ਘਨਹੋਰ ਘੋਰੇ, ਜਿਉਂ ਜਿਉਂ ਸ਼ਬਦ ਘੁਰਾਟ ਘੁਰੋਲਿਆਂ ਦਾ ।
ਕਿਣਮਿਣ ਕਾਰ ਰਸ ਉਨਮਨੀ ਧਾਰ ਬਰਸੈ, ਜਿਉਂ ਜਿਉਂ ਬਿਜਲ ਬੱਰਾਟ ਬੱਰੋਲਿਆਂ ਦਾ ।
ਅਨਹਤ ਤਾਰ ਰੁਣ ਝੁਣਕਾਰ ਤੂਰ ਵੱਜੇ, ਦਾਮਨਿ ਦਮਕ ਦਮਕਾਰੁ ਦਮਕੋਲਿਆਂ ਦਾ ।
ਜਿਉਂ ਜਿਉਂ ਸ਼ਬਦ ਗੂੰਜੇ ਤਿਉਂ ਤਿਉਂ ਕੰਠ ਖੁਲ੍ਹੈ, ਖੁੱਲ੍ਹ ਗਇਆ ਕਪਾਟੁ ਕੰਠੋਲਿਆਂ ਦਾ । ੪੧੨

ਵੱਕਹਿ ਮਗਜ਼ ਨ ਕੰਠ-ਕਪਾਟੀਆਂ ਦੇ, ਸੋਮਾ ਫੁੱਟਿਆ ਸੁਧਾ ਸਰੋਲਿਆਂ ਦਾ ।
ਘੁੱਟ ਸ਼ੀਰ ਦੇ ਔਣ ਅਚਰਜ ਮਿੱਠੇ, ਮਿੱਠਾ ਜਾਮ ਅਮੀਂ ਗਟਕੋਲਿਆਂ ਦਾ ।
ਰਸ ਅਮੀਆਲੜੇ ਪਾਠ ਗੁਰਬਾਣੀਆਂ ਦੇ, ਅੰਮ੍ਰਿਤ ਮਿਸ਼ਟ ਗਟਾਕ ਅਮੀਓਲਿਆਂ ਦਾ ।
ਕਰਿ ਕਰਿ ਹੱਲੜੇ ਪੈਣ ਗਟਾਕ ਪ੍ਰੇਮੀ, ਹੱਲਾ ਮੱਚ ਗਇਆ ਹੁਲੜੋਲਿਆਂ ਦਾ । ੪੧੩ ।

ਹੁੱਲੜ ਆਇਆਂ ਨੂੰ ਰਸੀਆ ਕੌਣੁ ਹੋੜੇ, ਹੁੱਲੜ ਰਸਕ ਰਸਾਲ ਰਸੀਓਲਿਆਂ ਦਾ ।
ਵਧਿ ਵਧਿ ਪੈਣ ਉਮਾਹ ਕੇ ਪਾਠ ਰਸੀਏ, ਲੈਣ ਲੋਰ ਲਹਿਰਾਂ ਲਹਿਰੜੋਲਿਆਂ ਦਾ ।
ਇਕ ਪਾਠ ਕਰੈ ਦੂਜੇ ਪਾਸਿ ਬੈਠਹਿ, ਜੁੜਿਆ ਪ੍ਰੇਮ ਹਰਹਟ ਹਰਿ-ਟਿੰਡੋਲਿਆਂ ਦਾ ।
ਟਿੰਡਾਂ ਅਮਿਉ ਭਰੀਜੀਆਂ ਛਲਕ ਡੁਲ੍ਹਹਿ, ਡੁਲ੍ਹਿ ਡੁਲ੍ਹਿ ਪਵੇ ਰਸੁ ਪ੍ਰੇਮ ਡਲਕੋਲਿਆਂ ਦਾ । ੪੧੪ ।
ਡਲ੍ਹਕਾਂ ਮਾਰਿ ਛਲਕਣਿ ਨੂਰ ਨੂਰੀਆਂ ਦੇ, ਐਸਾ ਨੂਰ ਜ਼ਹੂਰ ਨੂਰੋਲਿਆਂ ਦਾ ।
ਨੂਰੋਂ ਨੂਰ ਹੋਏ ਰਸ ਠਰੂਰ ਚੇਹਰੇ, ਠਰਿਆ ਚੋਲੜਾ ਠਾਰ ਠਰੋਲਿਆਂ ਦਾ ।
ਗਹਿ ਗਚੂਲ ਲਾਲੀ ਨੂਰ ਬੁੱਕਿਆਂ ਦੀ, ਵੜ ਜਲਾਲ ਗੁਲਾਲ ਬਰੁੱਕੋਲਿਆਂ ਦਾ ।
ਅੰਮ੍ਰਿਤ ਕਿਰਨ ਬਰੁੰਕੜੇ ਹੁਲਗੁਲਾਲੀ, ਨੂਰੀ ਹੁਲਬਦਨ ਗੁਲਮਸੀਠੋਲਿਆਂ ਦਾ । ੪੧੫ ।
ਜ਼ਰਕ ਬਰਕ ਜਮਾਲੀਏ ਜ਼ੁਲਜਲਾਲੀ, ਹੁਸਨ ਜਲਵਨਾ ਜਲਵੁ ਬਰਕੋਲਿਆਂ ਦਾ ।
ਅੰਤ ਅਨੂਪਮੀ ਸੂਰਜ ਝਲਕਰਨ ਝਾਕਾ, ਜੋਤਿ ਕਿਰਨ ਜੰਗੀਨਚਰੋਲਿਆਂ ਦਾ ।
ਅਖੰਡ ਪਾਠ ਬਾਣੀ ਗੁਰੂ ਕਲਾ ਕ੍ਰਿਸ਼ਮੀ, ਕਲਾ ਕ੍ਰਿਸ਼ਮੀਆ ਪਾਠ ਕ੍ਰਿਸ਼ਮੋਲਿਆਂ ਦਾ ।

ਪੰਜਾਂ ਪਿਆਰਿਆਂ ਦਾ ਕਲਾ ਕ੍ਰਿਸ਼ਮੀ ਪੁੰਜ

ਕਲਾ ਕ੍ਰਿਸ਼ਮੀਏ ਪੰਜੇ ਅਖੰਡ ਪਾਠੀ, ਕਲਾ ਕ੍ਰਿਸ਼ਮੀਆ ਪੁੰਜ ਪਿਆਰੋਲਿਆਂ ਦਾ । ੪੧੬ ।
ਕ੍ਰਿਸ਼ਮ ਮੰਡਲੋਂ ਨਿਮਖ ਨ ਦੂਰ ਹੋਏ, ਖੋੜਸ ਪਹਿਰ ਕ੍ਰਿਸ਼ਮਾ ਕ੍ਰਿਸ਼ਮੜੋਲਿਆਂ ਦਾ ।
ਲਗਾਤਾਰ ਐਸੀ ਕ੍ਰਿਸ਼ਮ ਕਲਾ ਵਰਤੀ, ਬਿਸਮ ਜਾਗ ਜਾਗਣੁ ਜਗਾਰਨੋਲਿਆਂ ਦਾ ।
ਜਗਨ ਜੋਤੀਏ ਜਗਮਣੀ ਜੋਤਿ ਜਗਹਿ, ਜਾਗ ਲਾਵਣਾ ਜੋਤਿ ਮਣੀਓਲਿਆਂ ਦਾ ।
ਜਾਗ ਪਾੜ੍ਹੀ ਸੁਧ ਘਟਿ ਦੁਧ ਬਾਸਣ, ਜੋੜਾ ਸ਼ਹਿਦ ਗੁਣ ਸ਼ੀਰਖੁਆਰੋਲਿਆਂ ਦਾ । ੪੧੭ ।
ਤੱਤ ਮਾਖਿਉ ਸਤਿਗੁਣੀ ਸ਼ੀਰ ਘੋਰੇ, ਸੰਗ ਵਾਸਲਾ ਗੁਣ ਗੁਰਮਤੋਲਿਆਂ ਦਾ ।

ਹੋਣੀ ਸੋਧਣਾ ਅੰਮ੍ਰਿਤ ਅਧਿਕਾਰੀਆਂ ਦੀ, ਮੁੱਲ ਪੈਸੀਆ ਸਿਰ ਤਲਿ ਧਰੇਲਿਆਂ ਦਾ।
ਭੋਲੇ ਸੁਧਲੇ ਪੈਧਣੂ ਪੇਸ਼ ਹੋਇ, ਪੰਧ ਬਿਖਮੜਾ ਖੰਡ ਧਾਰੇਲਿਆਂ ਦਾ।
ਖੰਡਿਓਂ ਤਿਖੜਾ ਬਾਲੋਂ ਬਰੀਕ ਨਿੱਕਾ, ਮਾਰਗ ਗੁਰਮਤਿ ਪਰਮਾਰਥੇਲਿਆਂ ਦਾ। ੪੧੮।

ਅੰਮ੍ਰਿਤ ਪਾਤਰਾਂ ਦੀ ਤਤ ਪ੍ਰੀਖਿਆ

ਧਾਣਕ ਰੂਪ ਬਦਲੇ ਪੰਜਾਂ ਪਿਆਰਿਆਂ ਨੇ, ਚਿੱਤ ਸਹਿਮਿਆ ਸੋਹਲ ਪਠੋਲਿਆਂ ਦਾ।
ਜਿਨ੍ਹਾਂ ਪਿਆਰਿਆਂ ਸਿਰਦਲੀ ਰੂਪ ਪਿਆਰੇ, ਤੌਰ ਬਦਲਿਆ ਵਡ ਭ੍ਰਿਆਨਕੋਲਿਆਂ ਦਾ
ਗੋਂਚ ਖਾਇ ਨਿਝੱਕ ਹੋਇ ਹੱਥ ਚੱਕੇ, ਲਇਆ ਖਿਚ ਖੰਡਾ ਦੁਧਾਰੇਲਿਆਂ ਦਾ।
ਹਈ ਜਾਨ ਪਿਆਰੀ ਜਾਓ ਜਾਨ ਲੈਕੇ, ਏਥੇ ਖੇਲ ਨ ਛੋਕ ਛੋਹਰੌਲਿਆਂ ਦਾ। ੪੧੯।
ਸੁਣਕੇ ਜਾਨ ਕੰਬੀ ਸਰੀਰ ਪ੍ਰਾਣ ਕੰਬੇ, ਕੰਬੇ ਚਿੱਤ ਡੋਲੇ ਬਾਹਕੋਲਿਆਂ ਦਾ।
ਲਾਗੀ ਪ੍ਰੀਤ ਸੁਜਾਨ ਸਿਉਂ ਜਾਣਿ ਕਿੱਥੇ, ਥਾਨ ਚੰਗੜਾ ਧਾਣ ਧੜੋਲਿਆਂ ਦਾ।
ਕੰਬੇ ਜਾਨ ਨਾ ਸਿਦਕ ਸੁਜਾਨ ਕੰਬੇ, ਪ੍ਰੇਮ ਕੰਬਿਆ ਨਾ ਸੁਜਾਨੋਲਿਆਂ ਦਾ।
ਜਾਨਾਂ ਨੰਨ੍ਹੀਆਂ ਵਡੜੇ ਜਾਨ ਜੋਖੇ, ਪ੍ਰੇਮ ਧੁਰਵੜਾ ਜਾਨ ਜੋਖੇਲਿਆਂ ਦਾ। ੪੨੦।
ਧੁਰਵਾ ਪ੍ਰੇਮ ਥੱੜਾ ਮਿਲਿਆ ਸਿਦਕ ਹੋੜਾ, ਮਿਟਿਆ ਕੰਬਣਾ ਜਾਨ ਪ੍ਰਾਨੋਲਿਆਂ ਦਾ।
ਹੋਈ ਦੂਰ ਛਿਨ ਭੰਗਰੀ ਕਾਂਪਿ ਦੂਈ, ਇਕੋ ਪ੍ਰੇਮ ਥਿਰੁ ਸਿਦਕੁ ਸੰਚੋਲਿਆਂ ਦਾ।
ਸੁੱਚੇ ਹਿਰਦਿਆਂ ਦੇ ਸਿਦਕ ਪ੍ਰੇਮ ਸੱਚੇ, ਸੱਚਾ ਸਿਦਕ ਦਿਲ ਦ੍ਰਿੜ੍ਹ ਦੁਲੜੋਲਿਆਂ ਦਾ।
ਪਰਬਲ ਪ੍ਰੇਮ ਅੱਗੇ ਖ਼ੌਫ਼ ਤ੍ਰਾਸ ਨੱਸੇ, ਸੱਚਾ ਪ੍ਰੇਮ ਧਰਵਾਸੁ ਦਿਲ ਡੋਲਿਆਂ ਦਾ। ੪੨੧।

ਅੰਮ੍ਰਿਤ ਪਾਤਰਾਂ ਦਾ ਉੱਤਰ

ਹੁੱਬਾਂ ਪ੍ਰੇਮ ਭਰੀਆਂ ਭੁੱਬਾਂ ਮਾਰਿ ਬੋਲੇ, ਸਾਨੂੰ ਘੁਟਿ ਦਰਕਾਰ ਅਮੀਓਲਿਆਂ ਦਾ।
ਸਾਨੂੰ ਲੋੜਿ ਇੱਕੋ ਸਾਨੂੰ ਸਿੱਕ ਇੱਕੋ, ਅੱਗੋਂ ਹੁਕਮੁ ਜੋ ਹੁਕਮੁ ਰਜ਼ੋਲਿਆਂ ਦਾ।
ਸੀਸ ਭੇਟ ਵੱਟੇ ਇਕੋ ਘੁਟੁ ਲੱਭੇ, ਇਹੋ ਹੁਕਮੁ ਦਰਗਾਹ ਧੁਰੋਲਿਆਂ ਦਾ।
ਅਸਾਂ ਹੁਕਮ ਕਮਾਵਣੇ ਸਤਿਗੁਰਾਂ ਦੇ, ਸੀਸ ਲਾਹੁਣਾ ਸੱਚ ਮੁੱਚੋਲਿਆਂ ਦਾ। ੪੨੨।

ਪੰਜਾਂ ਪਿਆਰਿਆਂ ਦਾ ਪ੍ਰੀਖਿਆ ਤਾਉ ਹੋਰ ਚਾੜ੍ਹਨਾ

ਨਿਰ ਕਸੀਸ ਹੋ ਕੇ ਸੀਸ ਲਾਹ ਸੁਟਣੇ, ਦੇਣਾ ਮੁੱਲੁ ਨ ਸੀਸੁ ਕਟੋਲਿਆਂ ਦਾ।
ਸਾਡੇ ਹਥਿ ਨ ਵਥੁ ਅਮੁਲੁ ਭੇਟਾ, ਸਾਈਂ ਸਤਿਗੁਰੂ ਸੱਚ ਵਥੋਲਿਆਂ ਦਾ।
ਸਿਰੀ ਸਾਹਿਬ ਇੱਕੋ ਸਾਡੇ ਹਥਿ ਆਹੇ, ਹੁਕਮ ਨੱਥਿਆ ਹਥੁ ਨਥੋਲਿਆਂ ਦਾ।
ਮਿਲੇ ਵਥੂਆਂ ਵਥੁ ਧਾ ਨਾਹਿ ਮਿਲੇ, ਨਹੀਂ ਹਾਂਬੜਾ ਹਮਾਇਤੋਲਿਆਂ ਦਾ। ੪੨੩।
ਸਾਨੂੰ ਕਾਹਿ ਨ ਹਾਮਿਆਂ ਜ਼ੁਮਿਆਂ ਦੀ, ਸਾਨੂੰ ਸਿਰੜੁ ਇੱਕੋ ਸਿਰ ਕਟੋਲਿਆਂ ਦਾ।
ਸੀਸ ਕੱਟ ਦੇਣੇ ਬੂਥੇ ਪੱਟ ਦੇਣੇ, ਬੂਹਾ ਭੇੜ ਚੁਪੱਟ ਘਰੋਲਿਆਂ ਦਾ।
ਸੁਣ ਕੇ ਰੁੱਖੜੇ ਸੁੱਖੜੇ ਬੋਲ ਕਰਾਰੇ, ਦਿਲੁ ਹੱਲਿਆ ਨਾ ਦਿਲੀਅਰੋਲਿਆਂ ਦਾ।
ਪਏ ਡੋਬ ਨਾ ਗਸ਼ ਭੇ ਮੌਤ ਵਾਲੇ, ਚੜ੍ਹਿਆ ਚਾਉ ਅਲੋਲ ਅਲੋਲਿਆਂ ਦਾ। ੪੨੪।

ਸਿਰ ਧਰ ਤਲੀ ਖੜਣ ਵਾਲਾ ਮਰਜੀਵੜੀ ਪਰਚਾ

ਸਿਰ ਝੁਕਾਇ ਖੜੋਤੜੇ ਬੀਰ ਬਾਂਕੇ, ਚਿੰਤਾ ਤ੍ਰਾਸ ਵਿਸਾਰ ਜੀਅੜੋਲਿਆਂ ਦਾ।
ਸਰ ਤਸਲੀਮ ਝੁਕੇ ਇਸ਼ਕ ਨਿਆਜ਼ੀਆਂ ਦੇ, ਵਗਿਆ ਹੱਥ ਮਜ਼ਾਜ ਸਖਤੋਲਿਆਂ ਦਾ।
ਧੜ ਧੜੰਮ ਡਿੱਗੇ ਧੁੜਿ ਸੀਸ ਲੁੱਛੇ, ਮੋਜਨ ਧੂੜਿ ਸਿਜਦਾ ਸਜੂਦੋਲਿਆਂ ਦਾ।

ਆਸ਼ਕ ਮਾਰ ਖੰਡੇ ਕਾਹਲੇ ਇਸ਼ਕ ਵਾਲੇ,ਸਾਕਾ ਵਰਤਿਆ ਕਹਿਰ ਕਰਿਰੇਲਿਆਂ ਦਾ ।੪੨੫।
ਪਈਆਂ ਮੂਰਛਤ ਸੀਸ ਸਮੇਤ ਦੇਹਾਂ, ਹਿੱਲੇ ਅੰਗੁ ਨ ਤੈੜਵਤੇਲਿਆਂ ਦਾ ।

ਪ੍ਰੀਖਿਆ-ਕਸੌਟ ਪੂਰੇ ਉਤਰੀਆਂ ਦਾ ਪਾਸ ਹੋਣਾ ਅਤੇ ਅੰਮ੍ਰਿਤ ਪਾਨਹਿਤ ਤਿਆਰੀ

ਬਿਹਬਲ ਵੇਖ ਕੇ ਹਾਲ ਬਿਹਾਲੀਆਂ ਦੇ, ਦਿਲੁ ਪਸੀਜਿਆ ਕਰਣਾ ਰਸੇਲਿਆਂ ਦਾ ।
ਛੋਤੀ ਧਾਇ ਸਣਿ ਸੀਸ ਸ੍ਰੀਰ ਚੁੱਕੇ, ਹੋਇਆ ਪਰਸ ਪਾਰਸ ਸੁਪਰਸ਼ੇਲਿਆਂ ਦਾ ।
ਪਾਰਸ ਪਰਸ ਕਰਿ ਫੇਰ ਸੁਰਜੀਤ ਹੋਇਆ,ਜੀਉੜਾ ਮੂਰਛਤ ਮਰ ਜੀਵੜੇਲਿਆਂ ਦਾ ।੪੨੬।
ਖੜੀਆਂ ਕੀਤੀਆਂ ਪ੍ਰੇਮ ਕਲਬੂਤ ਰੂਹਾਂ, ਮੁੱਖ ਪੂੰਝਿ ਪਰਸਿੰਜ ਮੁੜ੍ਹਕੋਲਿਆਂ ਦਾ ।
ਮੁੜ੍ਹਕਾ ਨਾਲਿ ਰੁਮਾਲ ਸੁਕਾਇ ਸਾਰਾ, ਹੁਕਮ ਦਿੱਤੜਾ ਜਲ ਮੱਜਨੋਲਿਆਂ ਦਾ ।
ਫਿਰ ਕਰਵਾਇ ਸਕੇਸ਼ ਇਸ਼ਨਾਨ ਦੇਹਾਂ, ਬਾਣਾ ਬਦਲਿਆ ਨਵ ਬਸਤ੍ਰੇਲਿਆਂ ਦਾ ।
ਖ਼ਾਲਸਈ ਸਜਵਾਇ ਅਕਾਲ ਬਾਣਾ, ਹੋਇਆ, ਫਿਰ ਸਜਾਵਨ ਸ਼ਸਤ੍ਰੇਲਿਆਂ ਦਾ ।੪੨੭।
ਤਿਆਰਿ ਸਾਜਿਸਾਰਾ ਫਿਰਅਰੰਭ ਹੋਇਆ,ਅੰਮ੍ਰਿਤ ਤਿਆਰਕਰਨਾ ਪਿਆਰਤੋਲਿਆਂ ਦਾ ।
ਬਾਹਰਿ ਕੀਰਤਨੁ ਧੁਨੀ ਬੁਲੰਦ ਹੋਈ, ਅੰਦਰਿ ਉਨਮਨਾਚਾਰੁ ਮੰਤ੍ਰੇਲਿਆਂ ਦਾ ।

ਖੰਡੇ ਧਾਰ ਅੰਮ੍ਰਿਤ ਤਿਆਰ ਹੋਣਾ

ਮੰਤ੍ਰ ਪਾਠ ਅੰਮ੍ਰਿਤਿ ਗੁਰੂ ਬਾਣੀਆਂ ਦੇ, ਖੰਡਾ ਖੜਕਿਆ ਖੜਗ ਧਾਰੋਲਿਆਂ ਦਾ ।
ਖੰਡਾ ਫੇਰਿਆ ਸ਼ਬਦ ਖੜਗੇਸੀਆਂ ਨੇ, ਬਾਟਾ ਪੂਰ ਅੰਮ੍ਰਿਤ ਜਲ ਕੁੰਭੋਲਿਆਂ ਦਾ ।੪੨੮।
ਖੰਡੇ ਧਾਰ ਖ਼ਾਲਿਸ ਅੰਮ੍ਰਿਤੁ ਤਿਆਰ ਹੋਣਾ, ਚੁੰਬਕ ਵਰਤਣਾ ਲੋਹ ਸ਼ਕਤੇਲਿਆਂ ਦਾ ।
ਧਾਰ ਜੋਤਿ ਬਿਜਲਾਰਨੀ ਲਹਿਰ ਮਾਰੇ, ਜਿਉਂ ਜਿਉਂ ਫਿਰੇ ਖੰਡਾ ਪਾਰਸੇਲਿਆਂ ਦਾ ।
ਨੂਰ ਆਰੂਖ ਬੀਰ ਅਕਸ ਪ੍ਰਵੇਸ਼ ਹੋਇਆ, ਨੂਰ ਬੀਰੀਏ ਬੀਰ ਨੂਰੋਲਿਆਂ ਦਾ ।
ਤਾਰ ਪ੍ਰੋਤੜੀ ਦ੍ਰਿਸ਼ਟ ਅਮੀਓਲਿਆਂ ਦੀ,ਅੰਮ੍ਰਿਤ ਅਕਸ ਅੰਮ੍ਰਿਤੁ ਲੋਇਨਤੋਲਿਆਂ ਦਾ ।੪੨੯।
ਲਾਇ ਤਾਰ ਨਿਹਾਰੀਏ ਦੋਇ ਚਕੋਰੇ, ਚੰਦ ਨੂਰ ਝਲਕਾਰੁ ਲਹਿਰੋਲਿਆਂ ਦਾ ।
ਮਾਰੇ ਲਹਿਰ ਅੰਮ੍ਰਿਤ ਖੰਡੇ ਧਾਰ ਖ਼ਾਲਿਸ, ਆਇਆ ਸਮਾਂ ਪ੍ਰਿਥਮ ਭਰੋਤੋਲਿਆਂ ਦਾ ।
ਪਾਰਸ ਸ਼ਕਤਿ ਅਰਦਾਸ ਪਰਵੇਸ਼ ਹੋਈ, ਖੰਡਾ ਥੰਮ੍ਹਿਆ ਖੰਡ ਅਖੰਡੋਲਿਆਂ ਦਾ ।
ਸਰਬ ਲੋਹ ਦੇਗਾ ਅੰਮ੍ਰਿਤ ਤੱਤ ਭਰਿਆ, ਤੇਗਾ ਸਰਬ ਲੋਹੀ ਖ਼ਾਲਸੇਲਿਆਂ ਦਾ ।੪੩੦।
ਦੇਗ ਤੇਗ ਫਤਹ ਖ਼ਾਲਸ ਖ਼ਾਲਸੇ ਦੀ, ਨੁਸਰਤ ਯਾਫ਼ਤਨ ਬੇਦਰੇਗੋਲਿਆਂ ਦਾ ।
ਅੰਮ੍ਰਿਤ ਪਾਨ ਗੁੜ੍ਹਤੀ ਮਿਲੀ ਪਿਆਸਿਆਂ ਨੂੰ,ਗਜਿ ਗਜਿ ਗੱਜਣਾ ਫ਼ਤਹ ਗਜੋਲਿਆਂ ਦਾ ।
ਗਜ਼ ਗਜ਼ ਲਾਲੀਆਂ ਮਸਤਕੀਂ ਆਣਿ ਚੜ੍ਹੀਆਂ,ਜੋਬਨ ਜੁਆਲ ਜਮਾਲੁ ਜਲਵੋਲਿਆਂ ਦਾ ।
ਦਸਮ ਦੁਆਰਿ ਅੰਮ੍ਰਿਤੁ ਸੁਪਰਵੇਸ਼ ਹੋਏ, ਝਿਲਮਿਲਕਾਰੁ ਝਲਕਾਰੁ ਝਕੋਲਿਆਂ ਦਾ ।੪੩੧।

ਅੰਮ੍ਰਿਤ ਛਕਣ ਹਾਰਿਆਂ ਦਾ ਨਵ ਜੀਵਣੀ ਚਮਤਕਾਰ

ਲੱਗੇ ਨੈਣ ਟਟਾਰੇ ਮਮੋਲਿਆਂ ਦੇ, ਅੰਮ੍ਰਿਤ ਤ੍ਰੁੰਗ ਅੰਮ੍ਰਿਤ ਛੰਛੋਲਿਆਂ ਦਾ ।
ਤਿਮਰ ਫਉੜ ਕੱਟੇ ਅੰਮ੍ਰਿਤ ਛੱਟਿਆਂ ਨੇ, ਅਮਰ ਅਨੰਦ ਪ੍ਰਚੰਡ ਗਿਆਨੋਲਿਆਂ ਦਾ ।
ਰਸ ਨੂਰਾਰ ਝੋਲੇ ਅੰਮ੍ਰਿਤ ਝੋਲਿਆਂ ਦੇ, ਰਸ ਪ੍ਰਲਾਸ਼ ਉਘਾੜ ਉਘੜੇਲਿਆਂ ਦਾ ।
ਅੰਮ੍ਰਿਤ ਖੰਡ ਰਸਾਲ ਟਕਸਾਲ ਘੜਿਆ,ਗਹਿਣਾ ਅਘੜ ਸੁਘੜਾਲ ਘੜੇਲਿਆਂ ਦਾ ।੪੩੨।
ਹੀਰੇ ਹੀਰ ਬਿਧੰਨੜਾ ਸਬਦੁ ਹੀਰਾ, ਬਣਿਆ ਕੰਠ ਗਹਿਣਾ ਹੀਰੜੇਲਿਆਂ ਦਾ

ਹੰਸ ਕੰਠਿ ਸਸ਼ੋਭਤੀ ਮੋਤ ਮਣੀਆਂ, ਬਣਿਆ ਹਾਰੁ ਜੈਮਾਲਿ ਹੰਸੋਲਿਆਂ ਦਾ।
ਅੰਤਰਿ ਕੰਠ ਮਾਲਾ ਜਗਨ ਮੋਤੀਆਂ ਦੀ, ਅਦਿਭੁਤ ਹਾਰ ਸੀਂਗਾਰ ਪਹਿਰੇਲਿਆਂ ਦਾ।
ਜੋਤਿ ਹਾਰ ਸੀਂਗਾਰਕੇ ਹੁਸਨ ਪ੍ਰੋਤੇ, ਦਾਮਨਿ ਹੁਸਨੁ ਦਮਕਾਰੁ ਦਮਕੋਲਿਆਂ ਦਾ। ੪੩੩।
ਝਾਲ ਝਲਿ ਬਿਜਲੀ ਵਾਂਗਿ ਦਮਕ ਉਠੇ, ਝੱਲਣ ਸਫਲੁ ਅਝਲ ਝਲਕੋਲਿਆਂ ਦਾ।
ਵਿਰਲੇ ਝੱਲਦੇ ਸ਼ਬਦ ਗੁਰ ਜੋਤਿ ਝਾਲਾਂ, ਜਰਿਆ ਅਜਰ ਪਦ ਜਿਨ ਅਜਰਰੇਲਿਆਂ ਦਾ।
ਝੱਲੀ ਝਾਲ ਦੁਹਿ ਲਾਲ ਵਡਭਾਗੀਆਂ ਨੇ ਲਾਲੋ ਲਾਲ ਮੁਖ ਲਾਲ ਲਭੁਤੇਲਿਆਂ ਦਾ।
ਲੁੱਝਾ ਲਾਲ ਲੱਧਾ ਲਧੋਵਾਰਿਆਂ ਨੂੰ, ਪਲਟਾਣ ਲਾਲੁ ਮੱਥੇ ਘਟ ਹਟੋਲਿਆਂ ਦਾ। ੪੩੪

ਡੇ ਧਾਰ ਅੰਮ੍ਰਿਤ
ਸੰਚਾਰ ਅਤੇ
ਅੰਮ੍ਰਿਤ ਨਾਮ
ਪ੍ਰਵੇਸ਼ ਦੀ ਅਗਾਧ
ਬੋਧ ਰਸ-ਸਮਾਧ
ਸਥਾਪਨੀ ਪ੍ਰਤੱਖ
(ਜ਼ਾਹਰ) ਕਲਾ

ਹਟੜੀ ਦਮਕ ਉੱਠੀ ਲਾਲ ਦਗ ਉੱਠੇ, ਜਗਿਆ ਜੋਤਿ ਚਰਾਗੁ ਹੁਸਨੋਲਿਆਂ ਦਾ।
ਹੁਸਨ ਆਤਸ਼ੀ ਜੋਤਿ ਝਿਲਮਲਾਰ ਦੀਵੇ, ਝਲਮਲ ਬਦਨੁ ਬਲੌਰ ਸੁਰਖੋਲਿਆਂ ਦਾ।
ਸੁਰਖ਼ ਆਤਸ਼ੀ ਬਦਨ ਬਲੌਰ ਸ਼ੀਸ਼ੇ, ਜਲਵਾ ਸਾਫ਼ ਦੀਦਾਰ ਪਾਕੋਲਿਆਂ ਦਾ।
ਜਲਵੇ ਖਾਸ ਦੀਦਾਰ ਮੁਕੱਦਸੀ ਦੇ, ਝਾਕਾ ਜੋਤਿ ਦਰਸ਼ਨ ਦਰਪੋਲਿਆਂ ਦਾ। ੪੩੫।
ਦਰਸ਼ਨ ਦਰਪਨੀ ਜਲਵ ਜੈਤਾਰ ਜ ਮੇ, ਜਾਮ ਪਾਕ ਅੰਮ੍ਰਿਤ ਰਸ ਉਮਕੋਲਿਆਂ ਦਾ।
ਦਰਸ਼ਨ ਦੀਪ ਦਰਪਨ ਦਿਲ ਅਫ਼ੋਜ਼ ਰਸ਼ਮੇ, ਪ੍ਰਤਿਬਿੰਬ ਪੂਰਾ ਦਯਿ ਦਰਸੋਲਿਆਂ ਦਾ।
ਦੱਯੁ ਦਰਸ ਖੀਵੇ ਨੈਣ ਨੈਣੂਆਂ ਦੇ, ਦੀਪ ਦਰਸ ਖੀਵਾ ਮਨੁ ਦਰਸੋਲਿਆਂ ਦਾ।
ਖੁਦ ਚਰਾਗਚੀ ਵੇਖਿ ਚਰਾਗੁ ਬਿਸਮੇ, ਬਿਸਮਨ ਰੂਪੁ ਨਵ ਭੂਪ-ਦੀਪੇਲਿਆਂ ਦਾ। ੪੩੬।
ਦੀਪਹੁ ਦੀਪ ਜਗੇ ਹੁਸਨ ਰੂਪੀਆਂ ਦੇ, ਗੁਣ ਮੁਸ਼ਤਾਕ ਦਿਲੁ ਦੀਪ ਜਗੋਲਿਆਂ ਦਾ।
ਰਹੀਏ ਵੇਖਦੇ ਨਵ ਦੀਪ ਦਰਸ਼ਨਾਂ ਨੂੰ, ਦਰਪਨੁ ਦਰਸੁ ਬਣਿਆ ਦਯਜ਼ੋਲਿਆਂ ਦਾ।
ਨੌ ਬਹਾਰ ਹੁਸਨ ਦੇ ਜ਼ਹੂਰ ਨਿਆਰੇ, ਨਿਆਰਾ ਨੂਰ ਹੁਸਨ ਜ਼ਹੂਰੋਲਿਆਂ ਦਾ।
ਨਵ ਸ਼ਬਾਬ ਹੁਸਨ ਦੇ ਹੁਸੀਨ ਪਿਆਰੇ, ਪਿਆਰਾ ਦਰਸੁ ਹੁਸਨ ਸ਼ਬਾਬੋਲਿਆਂ ਦਾ। ੪੩੭।
ਨਵ ਸ਼ਬਾਬੀਏ ਮਸਤ ਨਵ ਰੂਤੁ ਰੰਗੀ, ਮਨੁ ਨਿਹਾਲੁ ਨਵ ਰੰਗ ਨਿਹਾਰੋਲਿਆਂ ਦਾ
ਵੇਖਿ ਵੇਖਿ ਨਵ ਰੰਗੁ ਮੁਸ਼ਤਾਕ਼ ਹੋਏ, ਨਵਲ ਦ੍ਰਿਸ਼ਨ ਆਸ਼ਕ ਮਾਸ਼ੂਕੋਲਿਆਂ ਦਾ।
ਇੱਕੋ ਕ੍ਰਿਸ਼ਮ ਕਰਿ ਭਏ ਮਾਸ਼ੂਕ ਆਸ਼ਕ, ਐਸਾ ਇਸ਼ਕੁ ਸਾਦਕੁ ਆਸ਼ਕੋਲਿਆਂ ਦਾ।
ਜੋ ਮਾਸ਼ੂਕ ਓਹੀ ਹੋਏ ਉਲਟਿ ਆਸ਼ਕ, ਲੱਗਾ ਇਸ਼ਕੁ ਨਵੇਂ ਮਸ਼ੂਕੋਲਿਆਂ ਦਾ। ੪੩੮।
ਖੁੱਲੇ ਲਾਲ ਪਖਾਵਜੀ ਹੋਂਠ ਗੁਨਚੇ, ਲਲਨਾ ਗੂੰਗ ਮੁਖੁ ਬੋਲੁ ਅਬੋਲਿਆਂ ਦਾ।
ਅੰਮ੍ਰਿਤ ਵੇਗ ਲਾਈ ਮੁਖਿ ਪਿਆਰਿਆਂ ਨੇ, ਹੋਵੇ ਤ੍ਰਿਪਤਿ ਮਨੁ ਰੱਜ ਰੱਜੋਲਿਆਂ ਦਾ।
ਆਇਆ ਰੱਜ ਮਿਟੀ ਅੱਜ ਭੁੱਖ ਸਾਰੀ, ਸਾਰਾ ਚਾਅੁ ਵੇਗਾ ਅੰਮ੍ਰਿਤੋਲਿਆਂ ਦਾ।
ਉੱਤੋਂ ਨਾਮ ਗੁਰਿ ਮੰਤ੍ਰ ਗੁੰਰਾਣ ਚਾੜ੍ਹੇ, ਪਇਆ ਗਗਨਿ ਘੁਰਾਣੁ ਘੁਰੋਲਿਆਂ ਦਾ। ੪੩੯।
ਲੱਗੀ ਤਾਰ ਅਗਾਧ ਸਮਾਧੀਆਂ ਦੀ, ਚੜ੍ਹਿਆ ਸਰੂਰ ਰਸੁ ਨੂਰ ਅਮੀਓਲਿਆ ਦਾ।
ਝੱਲੀ ਝਾਲ ਨਾ ਜਾਇ ਮੁਖ ਲਾਲੀਆਂ ਦੀ, ਝਲਕੇ ਨੂਰ ਕਮਾਲ ਜਲਵੇਲਿਆਂ ਦਾ।
ਵੱਜ ਗਈਆਂ ਵਧਾਈਆਂ ਤੂਰ ਬੱਜੇ, ਵਡ ਅਨੰਦ ਭਇਆ ਅਨਹਦੋਲਿਆਂ ਦਾ।

ਗਾਈਆਂ ਧੰਨਧੰਨ ਵਾਹਿਵਾਹਿਗੁਰੂ ਧੁਨੀਆਂ, ਧੁਰਿਪ੍ਰਵਾਰੁ ਜੁੜਿਆਅਪੂਰਬੇਲਿਆਂ ਦਾ ।੪੪੦।
ਹਰਿ ਜਨ ਸੰਤ ਸਮਾਗਮੀ ਸਹਿਜ ਮੇਲਾ, ਜੰਵ ਅਪੂਰਬੀ ਜਾਂਞੀਅੜੇਲਿਆਂ ਦਾ ।
ਏਕ ਪੁਰਖ ਭਗਵਾਨ ਨੇ ਵਿਆਹ ਲਇਆ, ਜੋੜਾ ਏਕ ਜੋਬਨ ਬਾਲੜੇਲਿਆਂ ਦਾ ।
ਗੁਰੂ ਦੁਆਰੜੇ ਅਤਮ ਵਿਵਾਹੁ ਹੋਇਆ, ਵਿਆਹੁਣ ਜੋਗ ਆਤਮ ਅਰੂੜੇਲਿਆਂ ਦਾ ।
ਰਾਵੇ ਰਾਵਲਾ ਨਵ ਬਾਲੜੇਲੀਆਂ ਨੂੰ, ਭੀ ਸੁਹਾਗ ਹਰਿਆ ਹਰਿ ਜਨੇਲਿਆਂ ਦਾ ।੪੪੧।

ਸਾਹਿਬੁ ਰੰਗਿ ਰੱਤਾ ਘਟਿ ਘਟਿ ਸੇਜ ਰਾਵੇ, ਭਰਤਾ ਏਕੁ ਸਾਂਝਾ ਸਭ ਧਾਏਲਿਆਂ ਦਾ ।
ਨਵ ਸੁਹਾਗ ਦੇ ਭੋਗ ਆਨੰਦ ਨਿਆਰੇ, ਭੁੱਲਾ ਹੋਸ਼ ਨਵ ਭੋਗੀ ਭੁਗੋਲਿਆਂ ਦਾ ।
ਛੱਡੇ ਕੌਣੁ ਰਸੁ ਭੋਗੁ ਨਾ ਛਡਿ ਹੋਵੇ, ਸੁਝੇ ਸੁਖਲਾ ਨਾਲੜਿ ਛੁਟਕੇਿਆਂ ਦਾ ।
ਛੁੱਟਣ ਧਿਆਨ ਨਾ ਅਚੱਲ ਸਮਾਧੀਆਂ ਦੇ, ਅਚਰਜ ਰੰਗੁ ਨਵਰੰਗ ਮਾਣੇਲਿਆਂ ਦਾ ।੪੪੨।
ਪੇਖਿ ਪੇਖਿ ਸੋਭਾ ਨਵ ਸੁਹਾਗਣਾਂ ਦੀ, ਵਡ ਅਨੁਰਾਗ ਵਧਿਆ ਜਨ ਵਡੜੇਲਿਆਂ ਦਾ ।
ਛਿੜਿਆ ਕੀਰਤਨੁ ਕਾਂਗ ਅਨੁਰਾਗ ਵਾਲਾ, ਆਸਣ ਹਿੱਲਿਆ ਨਵ ਸਮਾਧੇਲਿਆਂ ਦਾ ।
ਖਿੰਡੀ ਵਾਸ ਰਸ ਭੋਗ ਅੰਤ੍ਰੀਵ ਵਾਲੀ, ਪਸਰਿਆ ਰਸ ਪਸਾਰਾ ਸੁਗੰਧੇਲਿਆਂ ਦਾ ।
ਸਰਬੇ ਭੋਗ ਸੁਗੰਧ ਦੀ ਲਪਟ ਆਵੈ, ਪਰਬਲ ਭੋਗ ਰਸੁ ਬਾਹਜ ਮੁਖੇਲਿਆਂ ਦਾ ।੪੪੩।
ਪਈ ਖਿੱਚ ਸਨੇ ਸਨ ਸਮਾਧ ਖੁੱਲੀ, ਸੰਜਮ ਸਹਿਲੜਾ ਸੁਆਸ ਉਤਰੇਲਿਆਂ ਦਾ ।
ਸੁਆਸੁ ਉਤਰੇ ਉੱਤਲੀ ਗੰਠ ਖੁੱਲੀ, ਸਾਰੇ ਪਸਰਿਆ ਰਸੁ ਰਵ ਸਸੇਲਿਆਂ ਦਾ ।
ਨਾੜਿ ਨਭ ਉਰ ਅੰਤਰਿ ਸਮਾਨ ਲਪਟਾਂ, ਵਿਥ ਵਿਥਾਉ ਨਾ ਕੁਛ ਛਤ ਛਿਤੇਲਿਆਂ ਦਾ ।
ਅੱਖ ਉੱਘੜੀ ਡਿੱਠੜਾ ਚਲਤ ਨਿਆਰਾ, ਭੋਗੀ ਭੋਗੁ ਰਮੀਆਂ ਘਟ ਘਟੇਲਿਆਂ ਦਾ ।੪੪੪।
ਜਨ ਘਟੰਤਰੀ ਬੈਠੜਾ ਭੋਗੁ ਲਾਵੇ, ਰਾਵਲ ਰਾਵਲਾ ਨਿਜ ਸੇਜੜੇਲਿਆਂ ਦਾ ।
ਹੋਏ ਗੂੰਦੜੇ ਵਿਸਲਿ ਆਨੰਦ ਭੋਗੀ, ਕਰੇ ਭੋਗ ਆਨੰਦੀ ਆਨੰਦੇਲਿਆਂ ਦਾ ।
ਨਾਲ ਕੀਰਤਨ ਦੇ ਦੂਣਾ ਭੋਗੁ ਹੋਵੇ, ਲੱਗਾ ਸਹਿਜ ਟੋਣਾ ਖੁਸ਼ ਰਮਜ਼ੇਲਿਆਂ ਦਾ ।
ਟੋਣਾ ਲੱਗਿਆ ਟੁਣਕਣੇ ਟੁਣਕ ਉੱਠੇ, ਅਰਾਮ ਸ੍ਵੈਦ ਨਵਸੁਰ ਸਰੰਦੇਲਿਆਂ ਦਾ ।੪੪੫।
ਨਵ ਸਰੰਦੜੇ ਬਿਸਮ ਸੁਰ ਗੁਰਿ ਸੰਵਾਰੇ, ਗੁੰਬਜ ਗੂੰਜ ਉੱਠਾ ਨਭਛਿਤੇਲਿਆਂ ਦਾ ।
ਰਸ ਪਰਗਾਸੀਏ ਘਟਾਂ ਦੀ ਲਿਲ੍ਹਕ ਪਹਿਲੀ, ਅੰਤਰੁ ਬਿਲਕ ਉੱਠਾ ਰਸਬਿਧੇਲਿਆਂ ਦਾ
ਸਾਰੇ ਸ਼ਬਦ ਰਸੀਏ ਲੋਟਿ ਪੋਟਿ ਹੋਏ, ਬਿਸਮਸ੍ਵੇਦ ਸੁਣਿ ਲੋਟ ਪੋਟੇਲਿਆਂ ਦਾ ।
ਅਖਾਂ ਛੱਤਣਾਂ ਤੇ ਹੱਥ ਸੀਨਿਆਂ ਤੇ, ਮੇਹਿਲੇ ਸ੍ਰੀਰ ਆਕਲ ਬਿਕਲੜੇਲਿਆਂ ਦਾ ।੪੪੬।
ਲੰਮੀ ਪੌਣ ਉਲਾਰ ਭੁਝੰਗ ਮੇਹਿਲਣਿ, ਮੇਹਿਲਣੁ ਮੋਹਣਾ ਫਨੁ ਫੁੰਹੇਲਿਆਂ ਦਾ ।
ਸ਼ਬਦ ਅਭਿਆਸ ਫੁੰਕਾਰੀਏ ਗੁਰ ਭੁਝੰਗੀ, ਫਨ ਫਾਨੂਸ ਮੁਖੁ ਮਸਤ ਮਣੀਏਲਿਆਂ ਦਾ ।
ਮਣੀਆਂ ਹੋਰ ਦਮਕੇ ਸੰਚ ਸੰਗੀਤ ਸੰਗੇ, ਮੁਖੜਾ ਹੋਰ ਚਮਕੇ ਫਾਨੂਸੇਲਿਆਂ ਦਾ ।
ਸ਼ਬਦ ਕੀਰਤਨ ਸ੍ਵੈਦ ਸੰਗੀਤ ਸੱਚਾ, ਸੱਚਾ ਮੇਹਿਲਣਾ ਸਚੁ ਲਖਣੇਲਿਆਂ ਦਾ ।੪੪੭।
ਮਣਿ ਫਾਨੂਸੀਏ ਸੰਚ ਨੂੰ ਲਖਣਹਾਰਾ, ਮਸਤ ਮੇਹਿਲਣਾ ਫਨੁ ਫਣੀਅਰੇਲਿਆਂ ਦਾ ।
ਫਈ ਗਾਰੜੂ ਮੰਤ੍ਰੀ ਡੱਸ ਲੀਤੇ, ਡਸਣਾ ਮੋਅਜਜ਼ੀ ਮਨ ਡਸਣੇਲਿਆਂ ਦਾ ।



ਸਮਾਧ ਸੱਚਿਤ ਸੋਤ ਰਿਦ-ਪ੍ਰਗਾਸੀ ਨਵ ਅਭਿਆਸੀ ਜਨਾਂ ਦਾ ਸਹਿਜ ਬਿਦਸਥੀ ਵਿਗਸਾਉ

ਮਨ ਬੇਤਾਬ ਭੁੰਸੇ ਨਾਗ ਤੱਛਕਾਂ ਦੇ, ਫੰਨ ਫੁਕਰਨ ਮੈਜਿਕ ਮੈਜਿਕੋਲਿਆਂ ਦਾ।
ਨਵ ਮੈਜੀਸ਼ੀਅਨ ਅਦਿਭੁਤੀ ਮੈਜਿਕਾਂ ਦੇ,ਜਿਨਿ ਮਨ ਵੱਸਿ ਕੀਤਾ ਗਾਰੜੇਲਿਆਂ ਦਾ। ੪੪੮।
ਕ੍ਰਿਸ਼ਮ ਮੈਜਕੀ ਮੋਅਜਜ਼ੇ ਕੀਰਤਨ ਦੇ, ਕ੍ਰਿਸ਼ਮਾ ਕੀਰਤਨੁ ਨਵ ਮੋਅਜਜ਼ੇਲਿਆਂ ਦਾ।
ਮੋਅਜਜ਼ ਕਲਾ ਠਗਉਰੜੀ ਕੀਰਤਨ ਦੀ, ਮੋਹਣੀ ਮੰਤ੍ਰ ਏਹੋ ਮੋਅਜਜ਼ੜੇਲਿਆਂ ਦਾ।
ਮੋਹੇ ਮੰਤ੍ਰੀ ਮੋਅਜਜ਼ੇ ਵਾਲਿਆਂ ਨੇ, ਹੁਣ ਕੀ ਫਟਕਣਾ ਮਨ ਭਾਬੜੇਲਿਆਂ ਦਾ।
ਪਾਛੇ ਲਾਗਿ ਭੈਨੇ ਮਿਰਗ ਬੀਨਿਆਂ ਦੇ, ਬੀਣ ਮੋਅਜਜ਼ੀਣਾ ਨਵ ਤ੍ਰੂੰਗੇਲਿਆਂ ਦਾ। ੪੪੯।
ਮ੍ਰਿਗ ਮੁਸ਼ਕਣੇ ਅਦਭੁਤੀ ਨਾਫ਼ਿਆਂ ਦੇ, ਨਾਫ਼ਾ ਅਜਬ ਅਕਸੀਰ ਰਤਨੇਲਿਆਂ ਦਾ।
ਰਤਨ ਕੀਰਤਨ ਅਮੀ ਰਸਾਇਣਾਂ ਦੇ, ਗਹਿਣਾ ਖਾਸ ਮਣਿ ਜੜਤ ਥੇਵੇਲਿਆਂ ਦਾ।

ਅਮੀਰਸਾਇਣੀ ਕੀਰਤਨ ਅਕਸੀਰ ਨਾਫੇ

ਥੇਵੇ ਕੀਰਤਨ ਰਸ ਅਮੀ ਮੁਸ਼ਕ ਮੇਵੇ, ਅਮੀ ਮੇਵੁ ਅਕਸੀਰ ਮੇਵੇਲਿਆਂ ਦਾ।
ਪਏ ਭੋਗ ਅੰਮ੍ਰਿਤ ਸਬਦ ਕੀਰਤਨ ਦੇ, ਦੇਗਾ ਵਰਤਿਆ ਪੰਚਾਂਮਿਰਤੇਲਿਆਂ ਦਾ। ੪੫੦।

ਸੌਣ ਲਾਈਏ ਹੰਸਾਂ ਦੀ ਸ਼ਾਂਤ ਇਕਾਂਤੀ ਢਾਬ ਵਾਸਲੀ ਸਵਣ ਸਮਾਧ

ਛਕਿ ਪੰਚਾਮ੍ਰਿਤੀ ਮਹਾਂ ਪ੍ਰਸ਼ਾਦ ਛਾਦੇ, ਸੀਨਾ ਸ਼ਾਂਤਿ ਰਸਿ ਬੀਰ ਸ਼ਾਂਤੇਲਿਆਂ ਦਾ।
ਵਰਤੀ ਸ਼ਾਂਤਿ ਦੀਵਾਨੁ ਬਰਖਾਸਤ ਹੋਇਆ, ਹੰਸਾਂ ਸ਼ਾਂਤਿ ਇਕਾਂਤੀ ਮਾਨਸ੍ਰੇਲਿਆਂ ਦਾ।
ਆਣਿ ਮਲਿਆ ਢਾਬ ਉਦਿਆਨ ਵਾਸਾ, ਖੁਸ਼ਮੁਕਾਮ ਬਿਸਰਾਮ ਹੰਸੇਲਿਆਂ ਦਾ।
ਹੰਸਾਂ ਸਵਣ ਸਮਾਧ ਦੀ ਲੋਰ ਲੈਣੀ, ਰੰਗੁ ਖੇੜਨਾ ਮਣਿ ਜਗਮਗੇਲਿਆਂ ਦਾ। ੪੫੧।

ਸ਼ਾਂਤ ਉਦਿਆਨ ਮਾਨ ਸਰੋਵਰੀ ਖੁਸ਼ ਮੁਕਾਮ ਮਰਾਲ ਬਿਸਰਾਮ ਅਸਥਾਨ ਦੇ ਬੰਕ ਮਰਾਲੀ ਨੂਰ ਚਹੁਰੀ ਨਜ਼ਾਰੇ

ਮਣੀਓ ਚਾਰ ਚੰਦੇ ਚੰਦ ਮੁਖ ਦਮਕਣ, ਹੋਇਆ ਨੂਰ ਨਾਜ਼ਲ ਰਹਿਮਤੇਲਿਆਂ ਦਾ।
ਰੱਬੀ ਰਹਿਮਤਾਂ ਦੇ ਨੂਰ ਆਣਿ ਲੱਥੇ, ਹੋਇਆ ਵੁੱਠੜਾ ਪੁਰਖ ਪਿਰੀਓਲਿਆਂ ਦਾ।
ਪਿਰੀਆ ਪੁਰਖੁ ਬੈਠਾ ਮੱਲਿ ਅੰਙਣੇ ਨੂੰ, ਸਾਰਾ ਨੂਰ ਨਜ਼ੂਰ ਨਜ਼ਰੇਲਿਆਂ ਦਾ।
ਨਦਰੀ ਨੂਰ ਨਦਰੂਰੀਏ ਦੱਯੀੜ ਦਾ, ਖੁਸ਼ ਬਿਸਰਾਮ ਬੰਗਾ ਘਟ ਬੰਕੇਲਿਆਂ ਦਾ। ੪੫੨।
ਬੰਕੇ ਬੰਗੜੇ ਅੰਕ ਬੰਕੇਲਿਆਂ ਦੇ, ਜਿਹ ਘਟਿ ਬੰਕੜਾ ਬੰਕ ਅੰਕੇਲਿਆਂ ਦਾ।
ਮੱਲੇ ਬੰਗੜੇ ਬੰਕੜੇ ਨਾਇਕੇ ਨੇ, ਬੰਗਾ ਪੂਜ ਮੰਦਰ ਪੂਜਕੇਲਿਆਂ ਦਾ।
ਮੰਦਰ ਸ੍ਰੀਰ ਸੁੰਦ੍ਰ ਸੁੰਦ੍ਰ ਸੋਹਣਿਆਂ ਦੇ, ਸਹਿ ਸੁੰਦ੍ਰਾਵਲਾ ਤਾਜ ਸੁੰਦ੍ਰੇਲਿਆਂ ਦਾ।
ਹੁੰਬਾਂ ਉੱਠੀਆਂ ਪ੍ਰੇਮ ਪੁਜਾਰੀਆਂ ਨੂੰ, ਪੂਜਾ ਪ੍ਰੇਮ ਲੱਗਾ ਪ੍ਰੀਤਮੇਲਿਆਂ ਦਾ। ੪੫੩।
ਦੋ ਕਰ ਜੋੜ ਪਰਦੱਖਣਾ ਕਰਨ ਲੱਗੇ, ਅਤਿ ਬਿਚੱਖਣਾ ਪ੍ਰੇਮ ਪ੍ਰੇਮੇਲਿਆਂ ਦਾ।
ਜੀਉ ਬਲਿਹਾਰਨੇ ਵਾਰਨੇ ਲੈਣਿ ਫਿਰਿ ਫਿਰਿ, ਰੱਜ ਆਵੇ ਨਾ ਰਜ-ਬਾਂਛੜੇਲਿਆਂ ਦਾ।
ਚਾਉ ਸੰਜਰਾ ਸੰਜਰੇ ਪ੍ਰੇਮ ਜਜ਼ਬੇ, ਰੂੜ੍ਹਾ ਸ਼ੌਕ ਮਜਜ਼ੂਬ ਸ਼ੌਕੇਲਿਆਂ ਦਾ।
ਚਰਨ ਬੰਦਨਾਂ ਕਰਨਿ ਤੈਤਉਤ ਬਿਛਕੇ, ਤਨ ਸੰਧੂਰ ਸੋਹੇ ਰਜ-ਰਵੇਲਿਆਂ ਦਾ। ੪੫੪।
ਰਜ ਰਵਾਲ ਦੇ ਟਿੱਕੜੇ ਭਾਲਿ ਸੋਹਨਿ, ਮਸਤਕੁ ਲਾਲ ਸੰਧੂਰ ਲਪਟੇਲਿਆਂ ਦਾ।
ਪ੍ਰੇਮ ਰੰਗੁ ਗੁਲਾਲ ਸੰਧੂਰ ਟਿੱਕੇ, ਸਭ ਜ਼ਹੂਰ ਚਰਨਾਰ ਰਜੇਲਿਆਂ ਦਾ।
ਪ੍ਰੇਮ ਤ੍ਰੰਗ ਉੱਠੀ ਚਰਨ ਚੰਦਣੇ ਦੀ, ਡਿੱਠਾ ਰੰਗੁ ਚਲੂਲ ਚਰਨੇਲਿਆਂ ਦਾ।
ਨੂਰ ਨੁਚੜੇ ਚਰਨ ਤੰਬੋਲਿਆਂ ਚੋਂ, ਚੋਲਾ ਸੁੱਚੜਾ ਨੂਰ ਨੁਰੜੇਲਿਆਂ ਦਾ। ੪੫ ।

ਅੱਜ ਢਾਬ ਕੰਢੇ ਦੁਧਿ ਮਰਾਲ ਸੁੱਤੇ, ਮਾਨੁ ਢਾਬ ਨੂੰ ਮਾਨਸਰੋਲਿਆਂ ਦਾ।
ਸੁੱਤੇ ਜੋਤਿ ਜਗਾਇ ਜਗ ਜੀਵਨੇ ਦੀ, ਸੋਨਾ ਜੋਤਿ ਜਲਵਾਲ ਹੰਸੋਲਿਆਂ ਦਾ।

ਚਰਨ ਚਾਟ
ਖਰਨਾਟ ਅਚੰਭ

ਰਾਵਨਹਾਰ ਜਗ ਜੀਵਨਾ ਸੇਜ ਰਾਵੇ, ਸਹਿਜ ਭੋਗੁ ਸੁਖ ਸਾਰ ਸੁਤੜੋਲਿਆਂ ਦਾ।
ਚਰਨ ਚਾਟ ਦੀ ਸਿੱਕ ਵਡ ਪ੍ਰੇਮੀਆਂ ਨੂੰ, ਨਾਲੇ ਅਦਬ ਕਮਾਲ ਅਦਬੋਲਿਆਂ ਦਾ। ੪੫੬।
ਸੁਤੇ ਰੰਗ ਮਹੋਲੜੇ ਸੰਗਿ ਪਿਰੀਏ, ਹੋਵੇ ਭੰਗਿ ਨ ਰੰਗ ਮਹੋਲਿਆਂ ਦਾ।
ਆਤਮ ਭੋਗ ਆਨੰਦ ਰਸ ਰਮਨੀਆਂ ਨੂੰ, ਪੋਹੇ ਪਰਸੁ ਨ ਚਰਨ ਚਟੋਲਿਆਂ ਦਾ।
ਧਾਰਿ ਧਾਰਨਾ ਗੁਪਤਿ ਅਰਦਾਸ ਕੀਤੀ, ਰਹੇ ਨਿ ਬਿਘਨ ਰਸੁ ਰਮਨੜੋਲਿਆਂ ਦਾ।
ਆਵੇ ਜਾਗ ਜੇ ਭਾਗ ਸੁਜਾਗਿਆਂ ਨੂੰ, ਲੱਗੇ ਲੇਸੁ ਨ ਅਹੰਮਮੜੋਲਿਆਂ ਦਾ। ੪੫੭।
ਸੂਖਮ ਅੰਸ ਹੰਕਾਰ ਭੀ ਨਾਹਿ ਪੋਹੇ, ਹੋਵੇ ਛਾਬ ਨ ਰਾਜ਼ ਰਾਜ਼ੋਲਿਆਂ ਦਾ।
ਇਸ ਪਰਕਾਰ ਅਰਦਾਸੜਾ ਸੋਧਿ ਗੁਪਤਾ, ਖਿੜਿਆ ਰੰਗੁ ਸਰਧਾ ਪੂਰਨੋਲਿਆਂ ਦਾ।
ਝੁਕੇ ਸੀਸ ਮੁਅਦਬੀ ਝੁਕਣੀਆਂ ਦੇ, ਝਲਕਾ ਵੱਜਿਆ ਚਰਣ ਝਲਖੋਲਿਆਂ ਦਾ।
ਰਹੀ ਸੁਧਿ ਨ ਬੁਧਿ ਸ਼ਰੀਰ ਕੋਠੀ, ਐਸਾ ਪ੍ਰੇਮੁ ਝਲਾ ਝੱਲੜੋਲਿਆਂ ਦਾ। ੪੫੮।
ਖੁੱਲੀ ਹੋਇ ਢੱਲੀ ਜੀਭ ਚਰਨ ਵਲੋਂ, ਝੱਲੁ ਜੀਭ ਨੂੰ ਚਰਨ ਚੂਸੋਲਿਆਂ ਦਾ।
ਚਰਨ ਚੂਸਣੇ ਚਾਪਣੇ ਚਟਣੇ ਨੂੰ, ਤ੍ਰਾਂਤਿ ਭ੍ਰਾਂਤੜਾ ਚਾਉ ਰਸਨੋਲਿਆਂ ਦਾ।
ਚੱਟੇ ਚਰਨ ਮਲੂਕੜੇ ਜੀਭੜੀ ਨੇ, ਪੱਟ ਮਿਲਿ ਗਇਆ ਸੁਧਿ ਬੁਧੋਲਿਆਂ ਦਾ।
ਖਾਕ ਪਾਕ ਸੰਧੂਰੀਆਂ ਚਰਨ ਤਲੀਆਂ, ਰਸ ਰਸਾਇਣੀ ਪਰਸੁ ਜੀਭੋਲਿਆਂ ਦਾ। ੪੫੯।
ਦੋਹੀ ਦਿਸੀਂ ਰਸ-ਝਰਨ ਝਰਨਾਟ ਚੜ੍ਹਿ ਗਈ, ਵਡ ਕੜਕਾਟ ਲਸ਼ਕਾਟ ਬੀਜੋਲਿਆਂ ਦਾ।
ਆਏ ਝੂਟੜੇ ਬਿਜਲ ਹਲੂਣਿਆਂ ਦੇ, ਤਲੁਕਿਆ ਜੋਤਿ ਪ੍ਰਲਾਕ ਗਗਨੋਲਿਆਂ ਦਾ।
ਭੁਲੀ ਹੋਸ਼ ਚਰਨਾਰ ਚਟੋਲਿਆਂ ਦੀ, ਖੁੱਲਾ ਹੋਸ਼ ਅਚੰਭ ਡੀਠੋਲਿਆਂ ਦਾ।
ਚਮਤਕਾਰ ਡਿੱਠੇ ਵਡ ਅਚੰਭਿਆਂ ਦੇ, ਥਰੁ ਥਰੰਲਿਆ ਥਿਰ ਬਵਸਥੋਲਿਆਂ ਦਾ। ੪੬੦।
ਰਹੀ ਥਾਹ ਨਾ ਹੈਰਤ ਅਫਜ਼ਾਈਆਂ ਦੀ, ਨਹੀਂ ਥਾਹੁ ਅਸਤਾਹੁ ਸਰੋਲਿਆ ਦਾ।

ਪਗ ਪਟੋਲਿਆਂ
ਲਾਲ ਲੁਪਤੋਲਿਆਂ
ਜਾਂ
"ਇਸ਼ ਨ ਛੁੱਪੈ"

ਥਿਰ ਸਮਾਧ ਸਹਿਜ ਸਾਵਧਾਨੀਆਂ ਦੀ, ਥਰੁ ਬਿਸਮਾਦ ਸਮਾਧ ਜਮੋਲਿਆਂ ਦਾ।
ਡੁਬੇ ਹੈਰਤੀ ਜਾਗਿ ਸਮਾਧੀਆਂ ਥੋਂ ਸਰੁ ਬਿਸਮਾਦ ਗੋਤਾ ਜਾਗਰਤੋਲਿਆਂ ਦਾ।
ਜੋਗੀ ਜਾਗਦੇ ਲੀਨ ਸਮਾਧ ਹੋਏ, ਜਾਗਨੁ ਸੁਪਨ ਸਮਾਧ ਉਘੜੋਲਿਆਂ ਦਾ। ੪੬੧।
ਤਾੜੀ ਉਘੜੀ ਸਵਨ ਸਮਾਧ ਵਾਲੀ, ਚਕ੍ਰਿਤ ਚਲਤ ਜਾਗ੍ਰਿਤ ਅਵਸਥੋਲਿਆਂ ਦਾ।
ਜਾਗਣ ਸੁਪਨ ਸਮਾਨ ਪਰਤੀਤ ਹੋਏ, ਡਿੱਠਾ ਚੋਜੁ ਵਿਡਾਨੁ ਚੋਜੋਲਿਆਂ ਦਾ।
ਡਿਠੇ ਧੂੜਿ ਲਪੇਟੜੇ ਸੀਸ ਮੂਧੇ, ਸਿਧਾ ਸਿਜਦੜਾ ਪਦ ਪੰਕਜੋਲਿਆਂ ਦਾ।
ਹਿਰਤ ਗ਼ੁਮ ਹੋਈ ਲਾਜਵੰਤਿਆਂ ਦੀ, ਵੇਖ ਪ੍ਰੇਮ ਕਉਤਕ ਕੌਤਕੋਲਿਆਂ ਦਾ। ੪੬੨।
ਸੀਸ ਚਰਨ ਵਿਚਕਾਰਲੀ ਵਿੱਥ ਖਾਸੀ, ਰੰਚਕ ਪਰਸੁ ਨ ਚਰਨ ਸ਼ਰਨੋਲਿਆਂ ਦਾ।
ਐਪਰ ਚਰਨ ਸਰੋਜ ਨ ਹਿੱਲ ਸਕਣਿ, ਜਾਦੂ ਜਕੜ ਜੰਦਾ ਘਟ ਜਵੋਲਿਆਂ ਦਾ।

ਜੰਦੇ ਪਏ ਘਟ ਅੰਤਰੀ ਪ੍ਰੇਮੀਆਂ ਦੇ, ਖੋਲ੍ਹੇ ਕੌਣ ਗੁਲਝਾ ਗੁਲਝੜੇਲਿਆਂ ਦਾ।
ਪ੍ਰੇਮ ਗੁਲਿਝ ਸੁਲਝਾਵਣੇਹਾਰ ਵਿਰਲੇ, ਹੀਆ ਪਵੇ ਕਿਵ ਸੁਲਝ ਸੁਲਝੇਲਿਆਂ ਦਾ।੪੬੩।
ਤਾਣੀ ਉਲਝ ਗਈ ਇਸ਼ਕ ਪੇਚਿਆਂ ਦੀ, ਤੰਦੁ ਰਲ ਗਇਆ ਜਕੜ ਬੰਧੇਲਿਆਂ ਦਾ।
ਪ੍ਰੇਮ ਜੇਵੜੀ ਜੂੜੁ ਪੁਆਇ ਬੈਠੇ, ਜ਼ੇਵਰ ਸੋਹਣਾ ਪਗ ਜੇਵੜੇਲਿਆਂ ਦਾ।
ਆਣਿ ਪਈ ਅਜ ਗੈਬ ਕਮੰਦ ਕੋਈ, ਨਿਰਛਲੁ ਚਿੱਤੁ ਛਲਿਆ ਛੈਲੜੇਲਿਆਂ ਦਾ।
ਲਾਲ ਲੁਟ ਗਏ ਹੁਸਨ ਨਿਧਾਨਿਆਂ ਦੇ, ਵੱਡ ਅਮੋਲੁ ਜੋੜਾ ਲਾਲੜੇਲਿਆਂ ਦਾ।੪੬੪।
ਹੁਸਨ ਹੱਟੜੀ ਦੇ ਹੁਸਨ ਸੀਮ ਜੌਹਰ, ਲੱਭੇ ਖੋਜੁ ਨ ਕੀਮ ਸੀਮੇਲਿਆਂ ਦਾ।
ਪਗ ਤੰਬੋਲੜੇ ਟੋਲੜੇ ਨਾਹਿ ਲੱਭਣਿ, ਲੱਗਾ ਜ਼ੋਰ ਸਾਰਾ ਟੋਲੜੇਲਿਆਂ ਦਾ।
ਥੱਕੇ ਹਾਰਿ ਹੈਰਾਨਗੀ ਵਰਤ ਗਈ, ਖ਼ਸਦਰ ਹਾਲ ਹੱਥੇ ਥੱਕੜੇਲਿਆਂ ਦਾ।
ਹੱਕੇ ਬੱਕੜੇ ਰਹਿ ਗਏ ਹੁਸਨ ਬੈਠੇ, ਲੁਕਿਆ ਲਾਲ ਮਣੀਆਂ ਹੁਸਨੜੇਲਿਆਂ ਦਾ।੪੬੫।
ਹੰਥ ਫੇਰ ਸੁੰਦਰਾਵਲੇ ਸ਼ੀਹ ਟੋਹਣਿ, ਦਿੱਸੇ ਥਾਉਂ ਸੁੰਞਾ ਪਗ ਪਟੋਲਿਆਂ ਦਾ।
ਲਾਲ ਜਾਇ ਲੁੱਕੇ ਵਿਚਿ ਡੱਬਿਆਂ ਦੇ, ਡੱਬਾ ਸੰਪਟੀ ਜੋਤਿ ਜਿਗਰੇਲਿਆਂ ਦਾ।
ਡੱਬੇ ਜਿਗਰ ਜੋਤੀਸ਼ ਦੇ ਕਈ ਖ਼ਾਨੇ ਖ਼ਾਸੁਲਖ਼ਾਸ ਖ਼ਾਨਾ ਸੰਪਟੇਲਿਆਂ ਦਾ।
ਜਿੰਦੇ ਵੱਜੜੇ ਜਿੰਦ ਲਤੀਫ਼ਿਆਂ ਦੇ, ਨਾ ਸੁਰਾਗ਼ ਲਤੀਫ਼ ਜਿੰਦੇਲਿਆਂ ਦਾ।੪੬੬।
ਕੋਈ ਅਕਲ ਲਤੀਫ਼ੀਏ ਢੰਬ ਲਭਣਿ, ਬਣੇ ਰੱਬ ਸਬੱਬ ਢਬੇਲਿਆਂ ਦਾ।
ਸਾਧੂ ਵੀਰ ਸੱਜਨ ਇਕ ਪਾਸ ਬੈਠੇ, ਵੇਖਣਿ ਰੰਗੁ ਨਵਢੰਗਾ ਚਲਤੇਲਿਆਂ ਦਾ।
ਮਹਿਰਮ ਰਾਜ਼ ਰੱਬੀ ਪ੍ਰੇਮ ਘੁੰਡੀਆਂ ਦੇ, ਮੰਤ੍ਰ ਯਾਦ ਤਿਨ ਮੁਸ਼ਕਲ ਕਸ਼ੇਲਿਆਂ ਦਾ।
ਮੁਸ਼ਕਲ ਹਲ ਦਾ ਇਕ ਅਰਦਾਸ ਦਾਰੂ, ਚੱਲੇ ਹੋਰੁ ਨ ਯਤਨ ਯਤਨੇਲਿਆਂ ਦਾ।੪੬੭।
ਅੰਤਰਿ ਬਿਰਤਿ ਇਕਾਗਰ ਧਿਆਨੁ ਹੋ ਕੇ, ਅਸਥਲ ਮਲਿ ਏਕਾਂਤ ਅਸਥੇਲਿਆਂ ਦਾ।
ਘਟਿ ਘਟਿ ਵਾਸੀਏ ਸੌਂਹੇ ਅਰਦਾਸ ਕੀਤੀ,ਜਾਣੀ ਜਾਣ ਜੋ ਸਭ ਘਟਿ ਪੀੜੇਲਿਆਂ ਦਾ।
ਘਟਿ ਘਟਿ ਪੀਰੁ ਪਛਾਣਦਾ ਪਟਪਟਾਂ ਦੀ, ਪ੍ਰੀਤ ਪੀਰ ਹਰਨਾ ਪਟ ਪਟੋਲਿਆਂ ਦਾ।
ਭੇਤ ਘਟਘਟਾਂ ਦੇ, ਪਰਦੇ ਪਟਪਟਾਂ ਦੇ,ਜਾਣਨਹਾਰ ਜਾਨੀ ਜਗ ਜੁਗਤੇਲਿਆਂ ਦਾ।੪੬੮।
ਹਰਨਹਾਰ ਪੀੜਾ ਪ੍ਰੀਤਵੰਤਿਆਂ ਦੀ, ਪ੍ਰੇਮ ਪ੍ਰੀਤ ਪਰਨਾ ਪ੍ਰਾਇਣੇਲਿਆਂ ਦਾ।
ਪ੍ਰੀਤਮ ਪ੍ਰਾਇਣੀਆਂ ਦਾ ਇੱਕੋ ਆਸਰਾ ਤੂੰ,ਪਰਬਤ ਓਹਲੜਾ ਲਾਲਿਆਂ ਗੋਲਿਆਂ ਦਾ।
ਜਨ ਅਰਦਾਸ ਕਦੰਤ ਨ ਜਾਇ ਬਿਰਥੀ, ਬਿਰਥਾ ਤੀਰੁ ਨਾ ਪ੍ਰੇਮ ਹਦਫੇਲਿਆਂ ਦਾ।

ਪਗ ਪਟੋਲਿਆਂ ਦਾ ਗੁਪਤੋਂ ਪ੍ਰਗਟ ਹੋਣਾ

ਪ੍ਰੇਮ ਤੀਰ ਬਹੇਦਫ ਅਰਦਾਸ ਵਾਲਾ, ਖੱਪਰੁ ਖੋਲ੍ਹਿ ਦਿੱਤਾ ਘਟ ਖਪਰੇਲਿਆਂ ਦਾ।੪੬੯।
ਗੁਰੂ ਗੁਰੂ ਕਰਤਿ ਉੱਠੇ ਜਨ ਚਰਨਰਤ ਪ੍ਰੇਮੀ, ਛੁੱਟਾ ਪ੍ਰੇਮ ਜੋੜਾ ਜਨ ਚਰਨੇਲਿਆਂ ਦਾ।
ਗੁਪਤੋਂ ਆਣਿ ਪ੍ਰਗਟੇ ਫੇਰ ਪਗ ਪਟੋਲੇ, ਸਿੱਟਾ ਸਿਹਰ ਅਰਦਾਸ ਗੁਪਤੇਲਿਆਂ ਦਾ।
ਛੁੱਟੇ ਪ੍ਰੇਮ ਜੱਫੇ ਤੇ ਪਗ ਜੂੜ ਖੁੱਲ੍ਹੇ, ਫਸਿਆ ਬੂੜੀਆ ਪ੍ਰੇਮ ਨੂੜੇਲਿਆਂ ਦਾ।
ਪ੍ਰੇਮ ਜੂੜ ਦੇ ਬੂੜੀਏ ਨੂਰ ਰਿਸ਼ਮੀ, ਆਰਮ ਨੂਰ ਰਸ ਨੂਰ ਨਰੜੇਲਿਆਂ ਦਾ।੪੭੦।
ਸੱਚੀ ਪ੍ਰੀਤ ਦੇ ਜੋਤਿ ਰਸ ਨਰੜ ਸੱਚੇ, ਪੇਚਾ ਸੱਚੜਾ ਪ੍ਰੀਤ ਤਾਰੇਲਿਆਂ ਦਾ।

ਟੁੱਟੇ ਤਾਰ ਨ ਸੱਚੜੇ ਪੇਚਿਆਂ ਦੀ, ਸੱਚਾ ਜੋੜੁ ਘਟ ਜੋਤਿ ਗੰਠੋਲਿਆਂ ਦਾ।
ਇੱਕੋ ਜੋਤਿ ਗੰਢੇ ਪ੍ਰੀਤ ਜੁਟ ਸੱਚੇ, ਘਟਿ ਗਠ ਜੋੜੁ ਸੱਚਾ ਗੁਰ ਜੁੜੋਲਿਆਂ ਦਾ।
ਸੱਚੀ ਜੋਤਿ ਜੜਾਵੜੇ ਗੰਢ ਜੋੜੇ, ਨਿਬਹੈ ਤੋੜਿ ਨਾਤਾ ਗੁਰ ਰਿਸ਼ਤੋਲਿਆਂ ਦਾ। ੪੭੧।
ਰਿਸ਼ਤੇ ਸੱਚੜੇ ਸ਼ਬਦ ਮਿਲਾਂਦਿਆਂ ਦੇ, ਜੁਗੁ ਜੁਗੁ ਮੇਲ ਸਚੇ ਮੇਲਤੋਲਿਆਂ ਦਾ।
ਮੇਲੇ ਸੱਚ ਦੇ ਸੱਚੜੇ ਮੇਲੀਆਂ ਦੇ, ਧੰਨ ਸੁਵੇਲੜਾ ਮੇਲ ਮਿਲਾਵੋਲਿਆਂ ਦਾ।

ਦੀਪ ਦਰਸ਼ਨੀ
ਦਮਦਮੇ ਚਮਤਕਾਰ
ਅਚੰਭੀਏ
ਅਦਿਭੁਤੀ ਬੁਤਾਂ
ਦੇ ਚੰਭਕੀ ਪੁਤਲੇ

ਸੱਚੇ ਧੰਨ ਵੇਲੇ ਦਰਸ਼ਨ ਮੇਲਿਆਂ ਦੇ, ਧੰਨ ਸੁ ਥਾਨੁ ਦਰਸ਼ਨ ਦਮਦਮੋਲਿਆਂ ਦਾ।
ਧੰਨ ਸੁ ਦਮਦਮੇ ਦਰਸ਼ਨੀ 'ਦੀਪ' ਵਾਲੇ,ਧੰਨ ਸੁ ਦੀਪ ਦਰਸ਼ਨ ਦਲੀਪੋਲਿਆਂ ਦਾ। ੪੭੨।
ਦਿਲ 'ਦਿਲੀਪ' 'ਹਰਿਭਜਨ' ਮ੍ਰਿਗੇਸ਼ ਧੰਨੇ, ਦਿਲ ਐਸੂਰਜ ਧੰਨਾ ਦਿਲ ਬਸੋਲਿਆਂ ਦਾ।
ਦਿਲਬਰ ਵੱਸਿ ਕੀਤੇ ਜਾਨ ਪ੍ਰਾਨ ਦੇ ਕੇ,ਪਿਛੋਂ ਫਾਹ ਲਇਆ ਦਿਲ ਦਿਲਬਰੋਲਿਆਂ ਦਾ।
ਚੰਗੇ ਮਿਲੇ ਦਿਲਬਰ ਜਾਨੀ ਦਿਲਬਰਾਂ ਨੂੰ, ਹੱਥੋ ਹੱਥ ਸੌਦਾ ਦਿਲ ਬਟੋਲਿਆਂ ਦਾ।
ਦਿਲ ਬਿਹਾਝ ਕੇ ਆਪ ਦਿਲ ਵੇਚ ਬੈਠੇ, ਹੁਣ ਕੀ ਫਟਕਣਾ ਦਾ ਫਾਥੜੋਲਿਆਂ ਦਾ। ੪੭੩।
ਫਸੀਆਂ ਝੜਾਂ ਖਿਚੀਜੀਆਂ ਪ੍ਰੇਮ ਤਣੀਆਂ,ਘੁਲਮਿਲ ਘਿੱਚ ਪਰਸਪਰ ਝੜ ਫਸੋਲਿਆਂ ਦਾ।
ਭਾਸੇ ਨਵੀਂ ਦੁਨੀਆਂ ਨੈ ਨਿਹਾਲੀਆਂ ਨੂੰ, ਵੇਖਿ ਨਵ ਤਮਾਸ਼ਾ ਤਿਲਸਮੋਲਿਆਂ ਦਾ।
ਨਵੇਂ ਜਨਮ ਦੇ ਨਵ ਚਮਤਕਾਰ ਵੇਖੇ, ਦਿਵਸੁ ਪਹਿਲੜਾ ਨਵ ਜਨਮੜੋਲਿਆਂ ਦਾ।
ਪਹਿਲੇ ਦਿਵਸ ਹੀ ਬਦਲਿਆ ਰੰਗੁ ਸਾਰਾ,ਕਾਰਾ ਨਿਆਰੜਾ ਚਮਤਕਾਰੋਲਿਆਂ ਦਾ। ੪੭੪।
ਚਮਤਕਾਰੀ ਅਚੰਭੀਏ ਚੰਭਕਾਂ ਤੋਂ, ਬਣਿਆਂ ਬੁੱਤ ਬੁੱਤਾ ਅਦਭੁਤੋਲਿਆਂ ਦਾ।
ਵੇਖੇ ਫਾਬ ਕਿਨਾਰੜੇ ਬੁੱਤ ਬੈਠੇ, ਦ੍ਰਿਸ਼ ਪ੍ਰੇਮ ਅਦਭੁਤ ਬੁਤੋਲਿਆਂ ਦਾ।
ਰੁਤ ਹੁਸਨ ਬਹਾਰ ਦੇ ਬੁੱਤ ਸੋਹਣੇ, ਸੋਹਣਾ ਨਕਸ਼ ਨਗਾਰ ਹੁਸਨੋਲਿਆਂ ਦਾ।
ਹੁਸਨ ਪਾਕ ਬੁੱਤਾਂ ਨੂਰ ਪਾਕੀਆਂ ਦੇ, ਘੜਿਆ ਪੁਤਲਾ ਨੂਰ ਖਾਕੋਲਿਆਂ ਦਾ। ੪੭੫।
ਰੱਬੀ ਨੂਰ ਟਕਸਾਲ ਦੇ ਬੁੱਤ ਬਾਂਕੇ, ਪਾਕ ਬਾਂਕਪਨ ਨੂਰ ਪਾਕੋਲਿਆਂ ਦਾ।
ਉਸਤਤ ਪਾਕ ਹੁਸਨ ਨੂਰ ਪਾਕੀਆਂ ਦੀ, ਪਾਕ ਪੂਜਣਾ ਪਾਕ ਰੂਹੋਲਿਆਂ ਦਾ।
ਪੂਜਾ ਪਾਕ ਹੁਸਨ ਪਾਕ ਪਾਕ ਰੂਹਾਂ, ਜਿਸਮ ਪਾਕ ਬੁਤਾਂ ਪਾਕ ਚੋਲਿਆਂ ਦਾ।
ਪ੍ਰਸਤਸ਼ ਪਾਕ ਬੁਤਾਂ ਪਾਕ ਚੋਲਿਆਂ ਦੀ, ਪਰਮ ਪਾਕ ਜਜ਼ਬਾ ਪ੍ਰਸਤਸ਼ੋਲਿਆਂ ਦਾ। ੪ ੬।

ਹੁਸਨ ਬਹਾਰ ਦੀ
ਰੁਤ ਦੇ ਬੁਤਕਾਦਰੀ
ਜਲਵ ਸਰੂਪ ਦਾ
ਨਿਰਗੁਣ ਆਰਤਾ

ਆਓ ਚਲੀਏ ਬੁੱਤਾਂ ਦੇ ਪੂਜਣੇ ਨੂੰ, ਅੱਜ ਪੁਰਬ ਲੱਗਾ ਬੁਤ ਪੂਜੋਲਿਆਂ ਦਾ।
ਸੁਣਿ ਕੇ ਆਈਆਂ ਸੰਗਤਾਂ ਦੂਰ ਦੂਰੋਂ, ਚਮਕੇ ਨੂਰ ਜ਼ਹੂਰ ਨੂਰੋਲਿਆਂ ਦਾ।
ਨਿਉਂ ਨਿਉਂ ਕਰਨਿ ਜੁਹਾਰ ਨਿਛਾਰ ਹੋਕੇ, ਮੁਖਿ ਉਚਾਰ ਧੁਨ ਵਾਹ ਵਾਹੋਲਿਆਂ ਦਾ।
ਬੁਤਾਂ ਮੁਸ਼ਕ ਮਚਾਇਆ ਬਿਸਮਗੰਧੀ, ਵਾਯੂ ਮੰਡਲੀ ਵਾਸੁ ਖੁਸ਼ਬੋਲਿਆਂ ਦਾ। ੪੭੭।
ਲੈ ਲੈ ਭੌਰ ਸੁਗੰਧੀਆਂ ਮਸਤ ਹੋਏ, ਕਰ ਗੁੰਜਾਰ ਗੰਧਾਰ ਭੌਰੋਲਿਆਂ ਦਾ।
ਮਿਲਿ ਮਸਤੌਰ ਗੁੰਧੌਰ ਗੁੰਜੌਰ ਭੌਰੇ, ਕਰਨ ਆਰਤਾ ਨਿਰਆਰਤੋਲਿਆਂ ਦਾ।
ਨਿਰਗੁਣ ਆਰਤੀ ਹੋਰ ਨ ਸਾਜੁ ਸੋਹੇ, ਧੂਪ ਦੀਪ ਨਈ ਵੇਦੜੋਲਿਆਂ ਦਾ।

ਕੁਦਰਤ ਆਰਤਾ ਆਪ ਉਤਾਰ ਰਹੀ, ਬੁਤ ਕਾਦਰੀ ਜਲਵ ਜਾਮੇਲਿਆਂ ਦਾ। ੪੭੮।
ਬੁਤ ਪੂਜਣੇ ਦਾ ਸਾਨੂੰ ਸ਼ੌਕ ਲੱਗਾ, ਵੇਖਿ ਸ਼ੌਕ ਕੁਦਰਤ ਕਾਦਰੇਲਿਆਂ ਦਾ।
ਹੋਤਿ ਆਰਤੀ ਅਸੀਂ ਭੀ ਤਿਆਰ ਹੋਏ, ਥਾਲ ਪੂਰਿ ਕਲਬ ਕਲੂਬੇਲਿਆਂ ਦਾ।
ਦਿਲ ਸਮੇਤ ਕਲੇਜੜਾ ਵਿਚ ਧਰਿਆ, ਜਾਨ ਪ੍ਰਾਨ ਜੀਊੜਾ ਭੇਂਟੜੇਲਿਆਂ ਦਾ।
ਧਰੇ ਵਿਚਿ ਦੋ ਜਾਮ ਮੁਹਬਤਾਂ ਦੇ, ਜੋੜਾ ਨੈਣ ਕਟੋਰ ਜਾਮੇਲਿਆਂ ਦਾ। ੪੭੯।
ਸੀਸ ਅਰਪਿਆ ਭੇਟ ਚੜ੍ਹਾਵਣੇ ਨੂੰ, ਨਜ਼ਰ ਭੇਟ ਤੁਹਫ਼ਾ ਤੁਹਫਤੇਲਿਆਂ ਦਾ।
ਥਾਲ ਪੂਰ ਕਦਮਾਂ ਉਤੇ ਰਖਿ ਦਿਤਾ, ਲੈਕੇ ਵਾਰਨਾ ਪਰਦੱਖਣੇਲਿਆਂ ਦਾ।
ਸਿਰ ਉਤਾਰ ਉਤਾਰਨਾ ਅ ਰਤੀ ਨੂੰ, ਸੱਚਾ ਆਰਤਾ ਇਹ ਆਰਤੇਲਿਆਂ ਦਾ।
ਅਸੀਂ ਬੁਤਾਂ ਦੇ ਬੁਤ ਮਫਤੂਨ ਮਜਨੂੰ, ਸਾਨੂੰ ਮਰਜ਼ ਜਨੂਨ ਮਰਜ਼ੇਲਿਆਂ ਦਾ। ੪੮੦।
ਇਸ਼ਕ ਮਰਜ਼ ਮਰੀਜ਼ ਜਨੂਨੀਆ ਨੂੰ, ਚੜ੍ਹਿਆ ਹਾਲੁ ਮਜਜ਼ੂਬ ਮਸਤੇਲਿਆਂ ਦਾ।
ਹਾਲ ਕੌਣੁ ਵਰਨੇ ਹੰਢ ਬੀਤੀਆਂ ਦੇ, ਔਖਾ ਹਾਲ ਬਿਰਤਾਂਤ ਵਰਨੇਲਿਆਂ ਦਾ।
ਅਸਾਂ ਹਾਲੇ ਬੁੱਤਾਂ ਦੀ ਤਸਵੀਰ ਲਾਹੁਣੀ, ਹਿੱਲੇ ਹਥ ਤਸਵੀਰ ਖਿਚੇਲਿਆਂ ਦਾ।
ਇਨ ਬਿਨ ਤਸਵੀਰ ਨੂੰ ਕੌਣੁ ਲਾਹੇ, ਚੱਲੇ ਤਾਣ ਨ ਮੁਸੱਵਰੇਲਿਆਂ ਦਾ। ੪੮੧।

ਦਿਲ ਸ਼ੀਸ਼ਿਆਂ ਦੇ ਫਿਲਮ ਫੋਟੋ ਰੰਗ ਭਵਨੀ ਪ੍ਰੇਮ ਤ੍ਰੰਗੀਆਂ ਦੇ ਭਉਰ ਗਏ

ਅਕਲ ਇਲਮ ਮੁਸੱਵਰੀ ਮਾਤ ਹੋਏ, ਆਰਟ ਮਾਤ ਫ਼ੋਟੋ ਫੋਕਸੇਲਿਆਂ ਦਾ।
ਅਸਲ ਅਕਸ ਤਸਵੀਰ ਦਿਲ ਸ਼ੀਸ਼ਿਆਂ ਤੇ, ਅਸਲ ਦਿਲ ਮੁਸੱਵਰ ਆਸ਼ਕੇਲਿਆਂ ਦਾ।
ਸਾਡੇ ਦਿਲਾਂ ਦੇ ਅਕਸ ਨਾ ਬਾਹਰ ਆਵਣਿ, ਸਾਨੂੰ ਰਸ਼ਕ ਡਾਢਾ ਰਕੀਬੇਲਿਆਂ ਦਾ।
ਸਾਡੀ ਬੁੱਕਲਾਂ ਵਿਚ ਰਕੀਬ ਲੁਕਿਆ, ਜਿਨ ਲੁਕਾ ਲਿਆ ਫ਼ਿਲਮ ਫ਼ੋਟੋਲਿਆਂ ਦਾ। ੪੮੨।
ਏਹ ਤਸੱਵਰੀ ਹੁਨਰ ਤਸਨੀਫ਼ ਤੋਹਫ਼ਾ, ਹੁਦੀਆ ਏਜ਼ਦੀ ਸ਼ਰਫ਼ ਸ਼ਰਫ਼ੇਲਿਆਂ ਦਾ।
ਅਸੀਂ ਵੈਨਤੀ ਪੂਰਬਕ ਪੇਸ਼ ਕੀਤਾ, ਹੋਵੇ ਨਜ਼ਰ ਪਾਤਰ ਹਜ਼ੂਰੇਲਿਆਂ ਦਾ।
ਸਾਨੂੰ ਅਨਭਵੋਂ ਫੁਰਨੁ ਸਫੁਰਨ ਹੋਵੇ, ਚਿੱਤ੍ਰ ਚਿਤਰੀਏ ਇੰਨ ਬਿੰਨੇਲਿਆਂ ਦਾ।
ਉਠੋ ਢਾਬਾਂ ਤੋਂ ਚਲੀਏ ਰੰਗ ਪੁਰੀਏ, ਵੰਡਾ ਤ੍ਰੰਗ ਨੌਰੰਗ ਪੁਰੀਏਲਿਆਂ ਦਾ। ੪੮੩।
ਓਥੇ ਖੜੀ ਉਡੀਕਦੀ ਰੰਗ ਕੌਰਾਂ, ਆਵੇ ਸੰਗੁ ਘਰਿ ਰੰਗ ਰੱਤੇਲਿਆਂ ਦਾ।
ਰੰਗ ਨਵ ਤ੍ਰੰਗੀ ਆਏ ਰੰਗ ਭਵਨੀ, ਮਸਕਨ ਮੱਲਿਆ ਭੌਰ ਗੁਫੇਲਿਆਂ ਦਾ।
ਖਿੜਗਈ ਪ੍ਰੇਮ ਤ੍ਰੰਗਾਂ ਸਿਰ ਤੋਂ ਪੈਰ ਤਾਂਈ,ਮੇਰਾ ਫੇਰ ਪਇਆ ਸਿਰ ਸਾਂਈਂਓਲਿਆਂ ਦਾ।
ਸਿਰੋਂ ਪਰੰਦ ਸੇਵਾ ਕੀਤੀ ਸੇਵਕਣ ਨੇ,ਘਰਿ ਨਵ ਸੰਗ ਆਇਆ ਪਾਹਨੜੇਲਿਆਂ ਦਾ।੪੮੪।
ਅਜ ਸੋਂਹਦੜੇ ਸਿਹਨ ਹਵੇਲੀਆਂ ਦੇ, ਸੋਭਨੀਕ ਪਿਹਨੁ ਚੁਬਾਰੇਲਿਆਂ ਦਾ।
ਵੱਜਨਿ ਸੋਇਨ ਚੁਬਾਰੜੀ ਸੋਇਨ ਝਲਕਾਂ, ਹੋਇਆ ਵੁੱਠੜਾ ਸੋਇਨ ਵਨੇਲਿਆਂ ਦਾ।
ਵੱਜੇ ਤੂਰ ਵਾਜੇ ਹਾਰਮੋਨੀਅਮ ਦੇ, ਬੱਝਾ ਕੀਰਤਨ ਰਸੁ ਕੀਰਤੇਲਿਆਂ ਦਾ।
ਇਹ ਚੁਬਾਰੜਾ ਕੀਰਤਨ ਘਰੁ ਮੁਨਾਰਾ,ਭਜਨ ਅਸਥਾਨ ਵਡਹੰਸ ਭਗਤੇਲਿਆਂ ਦਾ। ੪੮੫।

ਭਜਨ ਕੀਰਤਨੀਆਂ ਦਾ ਕੀਰਤਨ ਮੁਨਾਰਾ

ਏਥੇ ਭਜਨ ਹੋਏ ਵਡ ਅਭਿਆਸੀਆਂ ਦੇ, ਸਦ ਪ੍ਰਕਾਸ਼ ਸਾਹਿਬ ਗੁਰੂ ਗ੍ਰੰਥੇਲਿਆਂ ਦਾ।
ਸ੍ਰੀ ਗੁਰੂ ਗ੍ਰੰਥ ਸੁਖਾਸਨੀ ਏਹ ਚੁਬਾਰਾ, ਸਜਿਆ ਸ਼ਸਤ੍ਰਾਂ ਸ਼ਬਦ ਚਿਤਰੇਲਿਆਂ ਦਾ।

ਇਸ ਚੁਬਾਰੜੇ ਪਾਠ ਗੁਰ ਬਾਣੀਆਂ ਦੇ, ਸਦਾ ਕੀਰਤਨ ਧੁਨ ਅਨਹਦੇਲਿਆਂ ਦਾ।
ਦੁਆਰਾ ਕੀਰਤਨਭਜਨਦਾਏਹਚੁਬਾਰਾ,ਧਰਮਅਸਥਾਨ ਧਰਮੰਤਪੁਰਖੇਲਿਆਂ ਦਾ।। ੪੮੬।
ਧਰਮਸਾਲ ਕਹੋ, ਪਾਠਸ਼ਾਲ ਕਹੋ, ਭਜਨ ਗੁਫਾ ਭਜਨੀਕ ਭੌਰੇਲਿਆਂ ਦਾ।
"ਭੌਰ ਗੁਫਾ" ਪ੍ਰਸਿੱਧ ਹੈ, ਨਾਮ ਇਸ ਦਾ, ਜਹਿ ਨਿਵਾਸੁ ਗੁਰ ਚਰਨ ਭੌਰੇਲਿਆਂ ਦਾ।

ਜਨ ਕ੍ਰਿਤਾਰਥੀਆਂ ਦਾ ਧਿਆਨ ਖੰਡੀ ਦੀਦਾਰ ਗਹੁ, ਬੰਕ ਦੁਆਰਾ, ਆਤਮ ਅਰੂਜੀਆਂ ਦਾ ਗਿਆਨ ਬੁਰਜ ਚੁਬਾਰਾ

ਏਥੇ ਰਹਨ ਪਏ ਚਰਨਕਮਲੀਆਂ ਦੇ, ਹੋਇਆ ਖਾਸ ਪ੍ਰਕਾਸ਼ ਚਰਨੇਲਿਆਂ ਦਾ।
ਜਗਤ ਗੁਰੂ ਦੀਆਂ ਏਥੇ ਜਗਨਿ ਜੋਤਾਂ, ਏਹ ਜਗਜੋਤਿ ਦੁਆਰਾ ਗੁਰਦੇਵੇਲਿਆਂ ਦਾ।੪੮੭।
ਸ੍ਰੀ ਗੁਰੂ ਦੇਵ ਜੋਤੀਸ਼ ਨਿਰਗੁਣ ਸਰੂਪਾ, ਖੁਦ ਦਿਖਲਾਇ ਜਲਵਾ ਦਰਸਨੇਲਿਆਂ ਦਾ।
ਕੀਤਾ ਨਦਰ ਨਿਹਾਲ ਨਿਹਾਲਿਆਂ ਨੂੰ, ਇਹ ਦੀਦਾਰਗਾਹੁ ਕ੍ਰਿਤਾਰਥੇਲਿਆਂ ਦਾ।
ਜਨ ਕ੍ਰਿਤਾਰਥੀ ਈਹਾਂ ਅਨੇਕ ਬੈਠੇ, ਲਾ ਅਚੱਲ ਆਸਣ ਸਮਾਧੇਲਿਆਂ ਦਾ।
ਧਿਆਨ ਅਖੰਡ ਅਖੰਡ ਸਮਾਧੀਆਂ ਦਾ,ਗਿਆਨ ਬੁਰਜ ਆਤਮ ਅਰੂਜੇਲਿਆਂ ਦਾ। ੪੮੮।
ਏਥੇ ਅਨਿਕ ਸਮਾਧੜੇ ਲਗਿ ਚੁਕੇ, ਖੇੜ ਵਰਤਿਆ ਦਸਮ ਦੁਆਰੇਲਿਆਂ ਦਾ।
ਜੋਤਿ ਦਰਸ਼ਨੀ ਦੁਆਰੁ ਕਪਟ ਖੁੱਲੇ, ਬੀਣਾ ਬਜਿਆ ਪੰਚ ਸ਼ਬਦੇਲਿਆਂ ਦਾ।
ਏਥੇ ਸਹਿਜ ਅਨੰਦਨੀ ਸ਼ਾਂਤਿ ਵਰਤੀ, ਪਾਠੁ ਅਖੰਡ ਹੋਇਆ ਸੁਖਮਨੇਲਿਆਂ ਦਾ।
ਏਥੇ ਭਾਂਤ ਭਾਂਤੀ ਅਨਦ ਕੇਲ ਹੋਏ, ਜੋੜਮੇਲੁ ਇਕਾਂਤ ਬ੍ਰਿਤੇਲਿਆਂ ਦਾ। ੪੮੯।
ਏਥੇ ਖਿੜੀ ਗੁਲਜ਼ਾਰ ਜਗਰਾਤਿਆਂ ਦੀ, ਪੁਰਬ ਲਗਿਆ ਗੁਰਪੁਰਬੇਲਿਆਂ ਦਾ।
ਏਥੇ ਪ੍ਰੇਮ ਆਕਰਖਣੀ ਕਲਾ ਵਰਤੀ, ਇਹ ਅਸਥਾਨ ਅਖਲ ਬਿਕਲੜੇਲਿਆਂ ਦਾ।
ਅਜ ਉਤਰੇ ਨਵੇਂ ਮਿਹਮਾਨ ਏਥੇ, ਚਰਨ ਪਇਆ ਸੁਜਾਨ ਸਜਨੇਲਿਆਂ ਦਾ।
ਅਮਰੋਂ ਉੱਠੀਆਂ ਕੀਰਤਨ ਪ੍ਰੇਮ ਕਾਂਗਾਂ, ਗੁੰਬਜ ਗੂੰਜਿਆ ਭੌਰ ਗੁਫੇਲਿਆਂ ਦਾ। ੪੯੦।
ਰਾਗ ਰਤਨ ਪਰੀਆਂ ਆਈਆਂ ਕੰਗ ਭਰੀਆਂ,ਹੋਇਆ ਵੁਠਣਾ ਗਾਣ ਗੰਧਰਬੇਲਿਆਂ ਦਾ।
ਤਹਿ ਬੈਕੁੰਠ ਜਹਿ ਕੀਰਤਨ ਬਾਣੀਆਂ ਦੇ, ਗਾਵਣਹਾਰ ਜੋੜਾ ਧਿਰ ਪਟੋਲਿਆਂ ਦਾ।
ਮਹਿਮਾ ਕਹੀ ਨ ਜਾਇ ਰਸ ਕੀਰਤਨ ਦੀ, ਗੱਚੋ ਗੱਚ ਚੋਲਾ ਰੰਗ ਰਤੋਲਿਆਂ ਦਾ।
ਦੰਗ ਰਹਿ ਗਏ ਜਨ ਦੇਖਣਿ ਸੁਣਨਹਾਰੇ, ਐਸਾ ਕੀਰਤਨ ਚੂਰ ਨੂਰੇਲਿਆਂ ਦਾ। ੪੯੧।
ਕਈ ਚੋਟਕੀ ਦਿਲ ਚੂਰ ਚੂਰ ਹੋਏ, ਜਗ ਮਗ ਨੂਰ ਚਮਕੂਰ ਚੇਹਰੇਲਿਆਂ ਦਾ।
ਛਬ ਬਿਲੋਕ ਅਲੌਕਕੀ ਲਾਲਨਾਂ ਦੀ, ਪਇਆ ਮੰਦ ਮੁਖ ਚੰਦ ਸੂਰੇਲਿਆਂ ਦਾ।
ਪਈ ਰਾਤ ਫੁਨਰਾਤ ਪਰਭਾਤ ਹੋਈ, ਠੱਲ੍ਹੇ ਕੀਰਤਨ ਨਾ ਢੋਲਕੋਲਿਆਂ ਦਾ।
ਤਾਰੇ ਆਇ ਚੁਬਾਰੜੇ ਗਿਰਦ ਘੁੰਮਣਿ, ਮਰਕਜ਼ ਭੁਲਿਆ ਧ੍ਰੂ ਸਤਾਰੇਲਿਆਂ ਦਾ। ੪੯੨।
ਸਾਨੂੰ ਸ਼ਫਕ ਤਲੂਅ ਦੇ ਧਿਆਨ ਭੁੱਲੇ, ਇਕੋ ਧਿਆਨ ਸ਼ਫਕ ਸ਼ਫਕੜੇਲਿਆਂ ਦਾ।

ਅੰਙਣੀ ਭਾਨ ਕੰਢਾਰੇ

ਸਾਡੇ ਅੰਙਣੇ ਭਾਨ ਸੁਲਤਾਨ ਸ਼ਫਕੇ, ਵਰ ਉਜਿਆਰ ਕੋਟਾਨ ਭਾਨੇਲਿਆਂ ਦਾ।
ਸਾਨੂੰ ਸੁਧ ਨ ਚੜ੍ਹਦਿਆਂ ਲਹਿੰਦਿਆਂ ਦੀ, ਚੜ੍ਹਿਆ ਰਹੇ ਰੈ ਭਾਨ ਭਾਨੇਲਿਆਂ ਦਾ।
ਸਾਡੀ ਅੱਖ ਨ ਉੱਘੜੇ ਕੀਰਤਨ ਤੋਂ, ਸਾਡਾ ਧਿਆਨ ਉਚਾਨ ਉਡਕੋਲਿਆਂ ਦਾ। ੪੯੩।

ਸਾਨੂੰ ਪੇਣ ਝਲਕੇ ਅਰਸ਼ੀ ਪ੍ਰੀਤਮੇ ਦੇ, ਝਲੁਕੇ ਨਭ ਖੁੱਲਾ ਅਰਸ਼ ਕੁਰਸੋਲਿਆਂ ਦਾ।
ਨਭ ਪੁਲਾੜ ਝਲੁਕੇ ਛਲਕੇ ਨੂਰ ਸਰਵਰ, ਸਾਡਾ ਛਲਕਿਆ ਸਰ ਨਭ ਘਟੋਲਿਆਂ ਦਾ।
ਨਭਸਰ ਨਾਭਸਰ ਗੈਣਸਰ ਇੱਕ ਹੋਏ, ਸਭ ਪਰਵਾਰ ਸਾਗਰ ਸਮੁੰਦ੍ਰੋਲਿਆਂ ਦਾ।
ਸਰ ਸਮੁੰਦ ਵਿਚਕਾਰ ਇਕ ਧਾਰ ਬੱਝੀ, ਰਸ ਸਰਸ਼ਾਰ ਨਾਲਾ ਅੰਮ੍ਰਿਤੋਲਿਆਂ ਦਾ। ੪੯੪।
ਅੰਮ੍ਰਿਤ ਹੰਸਲੀ ਵਗੀ ਸਮੁੰਦ ਵਿਚੋਂ, ਸੁੱਭਰ ਤਾਲ ਘਟ ਨੂਰ ਅਮੀਓਲਿਆਂ ਦਾ।
ਸਾਡੇ ਉੱਛਲੇ ਤਾਲ ਰਸ ਪ੍ਰੇਮ ਲਹਿਰੇ, ਲਸ਼ਕੇ ਨੂਰ ਪੁਲਾੜ ਗਗਨੋਲਿਆਂ ਦਾ।
ਗਗਨੀ ਘਟਾਂ ਉਮਗਾਈਆਂ ਨੂਰ ਭਰੀਆਂ, ਪਾਰ-ਵਾਰ ਤੇ ਘਟ ਸਾਗਰੋਲਿਆਂ ਦਾ।
ਘਟਸਰੁ ਗੈਣਸਾਗਰੁ ਇੱਕ ਮਿੱਕ ਹੋਏ, ਰੰਚ ਅੰਤਰਾ ਨ ਘਟ ਗੈਣੋਲਿਆਂ ਦਾ। ੪੯੫।
ਲਗਾਤਾਰ ਸਤਿਸੰਗ ਆਨੰਦ ਮੇਲੇ, ਵੱਡਾ ਚਾਉ ਨਵ ਮੇਲ ਮਿਲੜੋਲਿਆਂ ਦਾ।
ਏਹੋ ਚਾਉ ਸਤਸੰਗਤੀਂ ਮਿਲੇ ਰਹੀਏ, ਰਹੇ ਰੰਗ ਸਦ ਰੰਗ ਨਸ਼ਤੋਲਿਆਂ ਦਾ।
ਨਸ਼ੇ ਚੜ੍ਹੇ ਰਹਿਣ ਗੂੜ੍ਹ ਮਸਤੀਆਂ ਦੇ, ਅਮਲ ਉਤਰੇ ਨਾ ਖੀਵੜੋਲਿਆਂ ਦਾ।
ਅਮਲਾਂ ਬਾਝ ਖੀਵੇ ਰਹੀਏ ਦਿਵਸ ਰਾਤੀਂ, ਉਲਸ਼ ਨਾਮ ਪੀਵੇ ਮਜਲਸੋਲਿਆਂ ਦਾ। ੪੯੬।
ਚੜ੍ਹੀਆਂ ਬਿਰਤੀਆਂ ਸੁਰਤੀਆਂ ਸੁਰਤਿ ਰਲੀਆਂ, ਸਦਾ ਜੋਤਿ ਵਿਗਾਸੁ ਸੁਰਤੋਲਿਆਂ ਦਾ।
ਅੰਦਰਿ ਜੋਤਿ ਵਿਗਾਸੁ ਕਵਾੜ ਖੁਲ੍ਹੇ, ਸੁਰਤਿ ਉਘਾੜ ਕਵਾੜ ਖੁਲੜੋਲਿਆਂ ਦਾ।
ਭੂ ਭਵਿਖ ਭਵਾਨ ਸਮਾਨ ਦਿੱਸਨ, ਦਿੱਬ ਜਲਵੜਾ ਦਿੱਬ ਦ੍ਰਿਸ਼ਟੋਲਿਆਂ ਦਾ।
ਮੰਗਲ ਜਲਵੜੇ ਭੀ ਵਿਚਿ ਮੰਗਲਾਂ ਦੇ, ਪ੍ਰੀਤ ਕੇਲ ਜੰਗਲੁ ਜੇਲੜੋਲਿਆਂ ਦਾ। ੪੯੭।
ਜੇਲੁ ਜੰਗਲਾਂ ਵਿਚ ਭੀ ਜੋਤਿ ਮੰਗਲੁ, ਰਸਕ ਸ਼ਾਦੀਆਨਾ ਮੰਗਲੜੋਲਿਆਂ ਦਾ।
ਅਜ ਸੌਰ ਮਾਣੇ ਰਸ ਭਾਣਿਆਂ ਦੇ, ਆਇਆ ਸੁਆਦ ਭਾਣੇ ਮਿਠੜੋਲਿਆਂ ਦਾ।
ਭਾਣੇ ਮਿਠਿਆਂ ਦੇ ਅਸਲ ਅਰਥ ਜਾਣੇ, ਅਨਦ ਮਾਣਿ ਮੰਗਲਚਾਰੜੋਲਿਆਂ ਦਾ।

ਮਿਠੇ ਭਾਣਿਆਂ ਦੇ ਅਸਲ ਅਰਥ

ਮੰਗਲਚਾਰ ਹੀ ਚਾਰ ਚੁਫੇਰ ਸਾਨੂੰ, ਹਿਰਦਾ ਸ਼ਾਂਤਿ ਸੀਤਲ ਸੀਲੜੋਲਿਆਂ ਦਾ। ੪੯੮।
ਸੀਤਲਤਾਈਆਂ ਸਭ ਸੀਲਵੰਤਿਆਂ ਨੂੰ, ਠੰਢਾ ਠਾਰ ਮਨੁ ਠਾਰ ਠਰੋਲਿਆਂ ਦਾ।
ਹਿਰਦੇ ਠੰਢ ਵਰਤੀ ਨਾਮ ਠੰਢਕਾਂ ਦੀ, ਰੋਮੁ ਰੋਮ ਠਰਿਆ ਠੰਢੜੋਲਿਆਂ ਦਾ।
ਤਪਤ ਘਾਮ ਮਹਿੰ ਭੀ ਸੀਤ ਠਾਂਢ ਵਰਤੀ, ਸਭ ਤਪਤਾਉ ਮਿਟਿਆ ਗ੍ਰੀਖਮੋਲਿਆਂ ਦਾ।
ਗ੍ਰੀਖਮ ਗਾਖੜੀ ਹਿਮਕਰ ਸਮਾਨ ਹੋਈ, ਨਾਹੀਂ ਸੀਤ ਪੋਹੇ ਹਿਮਕਰੋਲਿਆਂ ਦਾ। ੪੯੯।
ਉਸਨ ਸੀਤ ਸਮਸਰ ਪਾਲਾ ਘਾਮ ਇੱਕੋ, ਰਿਦ ਬਿਸਰਾਮ ਜਿਨ ਨਾਮੁ ਰਤਨੋਲਿਆਂ ਦਾ।
ਜਿਨ੍ਹਾਂ ਨਾਮੁ ਹਿਰਦੇ ਸਸੀਅਰ ਸਰਦ ਹੀਰਾ, ਪੋਹੇ ਘਾਮੁ ਨ ਗ੍ਰੀਖਮ ਰੁਤੋਲਿਆਂ ਦਾ।
ਹਿਮਕਰ ਬਰਫ ਬਰਸਾਵਣੀ ਰੁਤ ਅੰਦਰਿ, ਨਿੱਘੁ ਸਚੜਾ ਨਾਮ ਭਾਨੋਲਿਆਂ ਦਾ।
ਨਾਮੁ ਭਾਨੁ ਠਰੂਠ ਹੁਨਾਲ ਅੰਦਰਿ, ਚੁੱਕਾ ਹੁੰਮ ਹੁਮਾਉ ਘਾਮੋਲਿਆਂ ਦਾ। ੫੦੦।
ਨਾਮੁ ਨਿਘੜਾ ਭਾਨੁ ਸਿਆਲ ਰੁੱਤੀਂ, ਮੁੱਕਾ ਠਾਰ ਠਰਾਉ ਠਰਨੋਲਿਆਂ ਦਾ।
ਨਾਮ ਭਾਰੀਆਂ ਨੂੰ ਨਹੀਂ ਘਾਮ ਪਾਲਾ, ਸਦ ਖਿੜਾਉ ਬਹਾਰ ਰੁਤੋਲਿਆਂ ਦਾ।
ਖਿੜੀ ਬੰਦੀਆਂ ਵਿਚ ਬਹਾਰ ਸਾਨੂੰ, ਸਾਡਾ ਮੌਲਿਆ ਕੌਲ ਹਿਰਦੋਲਿਆਂ ਦਾ।

ਸਦ ਬਹਾਰੀਆ ਮਾਹੁ ਬਸੰਤ ਖਿੜਿਆ, ਮਾਹਾ ਮਾਹੁ ਮੁਮਾਰਖੀ ਚੋਲਿਆਂ ਦਾ। ੫੦੧।
ਸਾਨੂੰ ਨਿਤ ਨਵੀਆਂ ਸਦ ਬਹਾਰ ਖੁਸ਼ੀਆਂ, ਆਤਮ ਮਉਲਿਆ ਨਾਮ ਪ੍ਰਫੁਲਕੋਲਿਆਂ ਦਾ।
ਸਤ ਪਰਤਾਪ ਬਾਣੀ ਅੰਮ੍ਰਿਤ ਨਾਮ ਕੇਰਾ, ਅੰਮ੍ਰਿਤ ਬਿਰਛ ਹਰਿਆ ਅਮਰਤੋਲਿਆਂ ਦਾ।
ਨਾਮ ਬਾਣੀ ਦੇ ਆਸਰੇ ਠੀਕ ਬਣਿਆ, ਸਦਨੁ ਬੰਦਗੀ ਬੰਦੀ ਘਰੋਲਿਆਂ ਦਾ।
ਬੰਦੀ ਖ਼ਾ. ਤੇ ਬੰਦਗੀ ਸਦਨ ਦਿਸਨਿ, ਐਸਾ ਭਜਨੁ ਪਰਭਾਉ ਭਜਨੋਲਿਆਂ ਦਾ। ੫੦੨।
ਅੰਦਰਿ ਬੰਦੀਆਂ ਦੇ ਵਿਰਲੇ ਖਾਸ ਬੰਦੇ, ਭਗਤੀ ਭਾਵ ਜਿਨ ਪੂਰ ਕਰਮੋਲਿਆਂ ਦਾ।
ਪੂਰੇ ਉੱਤਰੇ ਬੰਦੀਆਂ ਵਿਚਿ ਰਹਿਕੈ, ਪੂਰਾ ਭਾਗੁ ਤਿਨ ਬੰਦੀ ਜਨੋਲਿਆਂ ਦਾ।
ਅੰਮ੍ਰਿਤ ਕੁੰਟਸਰ ਨੀਕਰੇ ਸੋਈ ਹਰਿ ਜਨ, ਮਨੁ ਅਡੋਲ ਅੰਮ੍ਰਿਤ ਕੁੰਟ ਸੁਲਿਆਂ ਦਾ।
ਹਰਖੁ ਸੋਗੁ ਸੁਖੁ ਦੁਖ ਸਮਾਨ ਤਿਨਾ, ਗਦ ਗਦ ਕੰਠ ਅੰਮ੍ਰਿਤ ਭਰਪੂਰੋਲਿਆਂ ਦਾ। ੫੦੩।
ਭਜਨ ਗੁਫੇ ਬਣੇ ਜੇਲੁ ਕੋਠੀਆਂ ਦੇ, ਤਿਨ ਬੈਕੁੰਠ ਬਣਿਆ ਜੇਲਰੋਲਿਆਂ ਦਾ।
ਤਹਿ ਬੈਕੁੰਠ ਮਹਿ ਕੀਰਤਨੁ ਨਾਮ ਬਾਣੀ, ਵਡ ਪਰਤਾਉ ਹਰਿ ਭਾਉ ਭਗਤੋਲਿਆਂ ਦਾ।
ਭਗਤੀ ਭਾਉ ਕਰਿ ਬ੍ਰਹਮ ਹੀ ਬ੍ਰਹਮ ਸਾਰੇ, ਨਦਰੀ ਨਦਰ ਨਦਰਾਉ ਨਦਰੋਲਿਆਂ ਦਾ।
ਸਾਰੇ ਬ੍ਰਹਮ ਦੀਸੈ ਸਾਰੇ ਬ੍ਰਹਮ ਸੁਣੀਐ, ਏਹ ਪਰਤੱਖ ਲਖਾਉ ਲਖਤੋਲਿਆਂ ਦਾ। ੫੦੪।
ਅਲੱਖ ਲੱਖ ਕੇ ਫੇਰ ਲਖਾਉਣਾ ਨਾ, ਐਸਾ ਅਜਰੁ ਜਰਾਉ ਜਰਨੋਲਿਆਂ ਦਾ।
ਸਹਿਜ ਅਵਸਥ ਚੜ੍ਹਿ ਸਦਾ ਮਗਨਸ਼ਟ ਰਹਿਣਾ, ਰੰਗ ਮਸਤ ਸੁਭਾਉ ਸਹਿਜੋਲਿਆਂ ਦਾ।
ਨਾਮ ਰੱਤਿਆਂ ਦੀ ਸਹਿਜ ਰਾਜ ਲੀਲ੍ਹਾ, ਸਹਿਜ ਜੋਗੁ ਲਿਵ ਨਾਮ ਅਡੋਲਿਆਂ ਦਾ।
ਪਦੁ ਨਿਰਬਾਣ ਨਿਹਚਲ ਸਦਾ ਅਨਦ ਮੰਜ਼ਲ, ਹੁਕਮੁ ਬੁਝਿ ਭਾਣਾ ਮੰਨਣੋਲਿਆਂ ਦਾ। ੫੦੫।
ਭਾਣੇ ਸੰਦੜੇ ਦੀ ਸੋਈ ਸਾਰ ਜਾਨਣ, ਖਿੜਿਆ ਕੌਲ ਜਨ ਨਾਮ ਲੀਣੋਲਿਆਂ ਦਾ।
ਗੁਰਮੁਖਿ ਨਾਮ ਲੀਣੇ ਭਾਣੇ ਰਸ ਪਤੀਣੇ, ਆਇਆ ਰਸ ਤਿਨ ਸੱਚ ਭਾਣੋਲਿਆਂ ਦਾ।
ਭਾਣੇ ਮਿਠੜੇ ਦਾ ਸੋਈ ਰਸ ਮਾਣੇ, ਰਸਿਆ ਰਸੁ ਜਿਨ ਨਾਮ ਅਮੀਓਲਿਆਂ ਦਾ।
ਜਿਨ੍ਹਾ ਚਾਖਿਆ ਨਾਮ ਰਸੁ ਸੋਇ ਜਾਣੇ, ਅੰਮ੍ਰਿਤ ਨਾਮੁ ਅਮੋਲੁ ਅਮੋਲਿਆਂ ਦਾ। ੫੦੬।
ਨਦਰ ਮਿਹਰੀ ਰਹਿਮਤਾਂ
ਕੀਮਤਿ ਕੋਇ ਨਾ ਜਾਣਦੇ ਨਾਮ ਕੇਰੀ, ਸਾਈਂ ਨਾਮੁ ਅਮੋਲੁ ਕੀਮੋਲਿਆਂ ਦਾ।
ਸੋਈ ਹਰੀ ਰੰਗੁ ਮਾਣਦੇ ਜਨ ਸੁਭਾਗੀ, ਜਿਨ੍ਹਾ ਭਾਗੁ ਮਥਾਰ ਧੁਰੋਲਿਆਂ ਦਾ।
ਤਿਨਾਂ ਸਦਾ ਅਨੰਦ ਬਸੰਤ ਖਿੜਿਆ, ਵਿਗਸਿਆ ਦਹਿਰ ਰਸ ਜੋਤਿ ਕੁਸਮੋਲਿਆਂ ਦਾ।
ਨਭ, ਪਾਤਾਲ ਧਰਿ, ਖੰਡ ਬ੍ਰਹਮੰਡ ਸਾਰੇ, ਇੱਕੋ ਜੋਤਿ ਜਲਵਾ ਜਲਵਤੋਲਿਆਂ ਦਾ। ੫੦੭।
ਜਲਵੁਲ ਜਲਵੀਏ ਦਾ ਹੀ ਪ੍ਰਕਾਸ਼ ਦਿੱਸੇ, ਇੱਕੋ ਜਲਵ ਸ਼ਾਕਾ ਜੁਲ ਜਲੋਲਿਆਂ ਦਾ।
ਜੁਲ ਜਲਾਲੁ ਜਲਵਾਲੁ ਰਸਾਲ ਰਸੀਆ, ਵੁੱਠਾ ਆਣਿ ਰਵਾਲ ਸੇਜਰੋਲਿਆਂ ਦਾ।
ਮੂ ਘਰਿ ਸਦਾ ਰੰਗੀਲੜਾ ਲਾਲ ਪਿਆਰਾ, ਆਸ਼ਕਾਰ ਪ੍ਰਗਟ ਪਹਾਰੋਲਿਆਂ ਦਾ।
ਮੂ ਭਤਾਰ ਵਿਚਕਾਰ ਨ ਵਿੱਥ ਰਾਈ, ਕਿਵ ਗਲਿਹਾਰੁ ਪਹਿਰਾਂ ਪਿਰੀਅੜੋਲਿਆਂ ਦਾ। ੫੦੮।
ਮੂ ਗਲਿਹਾਰੁ ਕਿ ਪਿਰੀ ਪਿਆਰ ਆਹੇ, ਪਿਰੀ ਹਾਰੁ ਬਣਿਆ ਮੂ ਗ੍ਰੀਵੋਲਿਆਂ ਦਾ।
ਮੇਰਾ ਗਦ ਗਦ ਪ੍ਰਫੁਲਤ ਕੰਠ ਹੋਇਆ, ਖਿੜਿਆ ਕੰਵਲ ਗੁਲਘਟ ਗੁਲਸ਼ਨੋਲਿਆਂ ਦਾ।

ਬਾਗ਼ ਬਾਗ਼ ਹਿਰਦਾ ਸ਼ਾਦ ਸ਼ਾਦ ਤਨੁ ਮਨੁ, ਰੌਸ਼ਨ ਰੌਜ਼ੜਾ ਦਿਲ ਦਿਮਾਗ਼ੋਲਿਆਂ ਦਾ।
ਦਿਲ ਦਿਮਾਗ਼ ਸਰੰਸਜ਼ੇ ਸਬਜ਼ ਹੋਏ, ਹਰਿਆ ਬਾਗ਼ ਰੌਸ਼ਨ ਜ਼ਮੀਰੋਲਿਆਂ। ੫੦੯।
ਬਾਗ਼ੋ ਬਾਗ਼ ਸ਼ਾਦਾਬ ਸਰਸ਼ਾਰ ਹੋਏ, ਇੰਦ ਵਰਸਿਆ ਨਦਰ ਮਿਹਰੋਲਿਆਂ ਦਾ।
ਅੱਜ ਕੁਲ ਕਦੂਰਤਾਂ ਦੂਰ ਹੋਈਆਂ, ਦਰੁ ਖੁਲੁ ਗਇਆ ਰਹਿਮਤੋਲਿਆਂ ਦਾ।
ਸਭੇ ਰਹਿਮਤਾਂ ਰੱਬ ਰਹੀਮ ਦੀਆਂ, ਹੈ ਬਖਸ਼ਿੰਦ ਦਰਵੇਸ ਦਰੋਲਿਆਂ ਦਾ।
ਦਰ ਦਰਵੇਸ਼ ਜੋ ਆਪਿ ਲੜਿ ਲਾਇ ਲਏ, ਸਾਹਿਬ ਸਾਈਂ ਸੱਚਾ ਦਰਵੇਸ਼ੋਲਿਆਂ ਦਾ।੫੧੦।

ਗਦ ਗਦ
ਪ੍ਰਫੁਲ੍ਰਿਤ ਸਨਮੁਖ
ਸਿਮਰ ਕ੍ਰਿਤੱਗਤਾ
ਉਤਕੰਠ ਬੇਨਤੀ

ਧਣੀ ਮਾਣ ਨਿਮਾਣਿਆਂ ਇੱਕ ਤੂੰਹੀ, ਤੂੰਹੀ ਆਸਰਾ ਨਿਰਆਸਰੋਲਿਆਂ ਦਾ।
ਪਿੰਡ ਪ੍ਰਾਣ ਜੀ ਜਾਨ ਸਭ ਕਿਛੁ ਤੇਰਾ, ਸਾਹਿਬ ਬੰਦਿਆਂ ਬੇਖਰੀਦੋਲਿਆਂ ਦਾ।
ਤੂੰ ਬੇਓਟਿਆਂ ਓਟ ਪਰਵ੍ਰਦਗਾਰਾ, ਸੱਚਾ ਸ਼ਹਿਨਸ਼ਾਹ ਸ਼ਾਹੁ ਸ਼ਾਹੋਲਿਆਂ ਦਾ।
ਤੂ ਨਿਥਾਵਿਆਂ ਥਾਉਂ ਹੈਂ ਪਾਤਸ਼ਾਹਾ, ਸੱਚਾ ਨਾਥੁ ਅਨਾਥ ਬੰਦੋਲਿਆਂ ਦਾ। ੫੧੧।
ਬੇਖਰੀਦ ਬੇਦਾਮ ਬੇਧਾਮ ਬੰਦੇ, ਵਾਰਸ ਵਾਲੀ ਤੂੰ ਲਾ ਵਾਰਸੋਲਿਆਂ ਦਾ।
ਸਭ ਦਰ ਛੱਡਿ ਤੇਰੇ ਦਰ ਆਣਿ ਡਿੱਗੇ, ਸਾਂਭੂ ਤੂੰਹੀ ਤਿਨ ਖ਼ਾਸ ਬਰਦੋਲਿਆਂ ਦਾ।
ਬਰਦੇ ਤੁਧ ਘਰ ਦੇ ਕੂਕਰ ਤੁਧ ਦਰ ਦੇ, ਤੂੰ ਹੀ ਤ੍ਰਾਣ ਦਾਤਾ ਕੂਕਰੋਲਿਆਂ ਦਾ।
ਜੋ ਬੇਨਾਮ ਬੇਕਾਮ ਬੇਠਾਮ ਗੋਲੇ, ਤੂੰ ਹੀ ਓਹਲੜਾ ਤਿਨਹਾਂ ਬੇਓਹਲਿਆਂ ਦਾ। ੫੧੨।
ਜੋ ਬੇਤ੍ਰਾਣ ਬੇਪ੍ਰਾਣ ਬੇਜਾਨ ਜੀਊੜੇ, ਜੀਆਵਣਹਾਰ ਤੂੰਹੀ ਮਿਰਤਕੋਲਿਆਂ ਦਾ।
ਸੱਚੀ ਟੇਕ ਤੂੰ ਹੀ ਹੈਂ ਨਿਟੇਕਿਆਂ ਦੀ, ਤੂੰ ਆਧਾਰ ਅਧਾਰ-ਊਣੋਲਿਆਂ ਦਾ।
ਤੂੰ ਕ੍ਰਿਪਾਲ ਕਿਰਪਣ ਤੂ ਮਸਕੀਨ ਮਾਲਕ, ਦੀਨ ਦਇਆਲ ਦਾਤਾ ਗ਼੍ਰੀਬੋਲਿਆਂ ਦਾ।
ਤੂੰ ਹੀ ਭਗਤ ਵੱਛਲ ਤੂੰ ਹੀ ਪਤਿਤ ਪਾਵਨ,ਬਖਸ਼ਣਹਾਰ ਅਪ੍ਰਾਧ ਕੋਟੋਲਿਆਂ ਦਾ। ੫੧੩।
ਕੋਟ ਖਤੇ ਖਿਨ ਬਖਸ਼ਿ ਨਿਸਤਾਰ ਲੇਵਹਿ, ਗਤਿ ਉਧਾਰ ਕਰਹਿ ਨਿਗੱਤੋਲਿਆਂ ਦਾ।
ਬੰਦੀ ਛੋੜ ਤੂੰ ਨਰਕ ਨਿਵਾਰ ਤੂੰ ਹੀ, ਮੇਟਣਹਾਰ ਤੂੰ ਭਉ ਭਵਜਲੋਲਿਆਂ ਦਾ।
ਟੁੱਟੀ ਗੰਢਣੇਹਾਰ ਸਮਰੱਥ ਸਾਂਈ, ਜੋੜਨਹਾਰ ਜੋੜਾ ਚਿਰ ਵਿਛੜੋਲਿਆਂ ਦਾ।
ਬਿਰਹੋਂ ਕੁਠੜੇ ਚਿਰੀ ਵਿਛੁੰਨੜੇ ਜੋ, ਮੇਲਣਹਾਰ ਤਿਨਾਂ ਬਿਰਹੀਓਲਿਆਂ ਦਾ। ੫੧੪।

ਨਿਮਖ ਭਰ
ਵਿਜੋਗ ਦੇ ਕਾਰਨੇ
ਬਹੁਤ ਸੰਜੋਗ
ਹਸਰਤ ਭਰੀਆਂ
ਬ੍ਰਿਹਾ ਵੇਦਨੀ
ਅਰਜੋਈਆਂ

ਜੋਗ ਮੁੱਠੜੇ ਰੋਗ ਵਿਜੋਗ ਬਿਰਹੀ, ਕਰਿ ਸੰਜੋਗ ਵਿਜੋਗੀਅੜੋਲਿਆਂ ਦਾ।
ਲੰਮੇ ਫੇਰ ਪੈ ਗਏ ਵਿਛੋੜਿਆਂ ਦੇ, ਕਰਿ ਦੇ ਮੇਲ ਵੈਰਾਗੀਅੜੋਲਿਆਂ ਦਾ।
ਝੱਲੇ ਜਾਣ ਨ ਸੱਲ ਜੁਦਾਈਆਂ ਦੇ, ਬੇਗ ਵਸਲ ਕਰਿ ਹਿਜਰ ਕੁਠੋਲਿਆਂ ਦਾ।
ਮਾਰਿ ਹਿਜਰ ਵੈਰਾਗ ਲਾਚਾਰ ਕੀਤੇ, ਕਰਿ ਇਲਾਜ ਹਿਜਰ ਆਜਜ਼ੋਲਿਆਂ ਦਾ। ੫੧੫।
ਦਰਦਮੰਦ ਦੁਖਿਆਰ ਬੀਮਾਰ ਆਜਜ਼, ਤੂੰ ਹਬੀਬੁ ਤਬੀਬੁ ਮਰਜ਼ੋਲਿਆਂ ਦਾ।
ਮਰਜ਼ੇ ਇਸ਼ਕ ਦਾ ਇਕ ਦੀਦਾਰ ਦਾਰੂ, ਦਾਰੂ ਹੋਰ ਨਾ ਇਸ਼ਕ ਦਰਦੋਲਿਆਂ ਦਾ।
ਪਾਵੀਂ ਖ਼ੈਰ ਦੀਦਾਰ ਦੀ ਆਸ਼ਕਾਂ ਨੂੰ, ਹੋਰ ਠੌਰੁ ਨਾ ਤੌਰ ਬੌਰੋਲਿਆਂ ਦਾ।
ਬਿਰਹੋਂ ਬਾਵਰੇ ਇਸ਼ਕ ਦੀਦਾਰ ਭੌਰੇ, ਔਖਧੁ ਬੱਸ ਇੱਕੋ ਦਰਸ਼ਨੋਲਿਆਂ ਦਾ। ੫੧੬।

ਦਰਸ ਬਾਝ ਨ ਚੈਨ ਦਿਨ ਰੈਨ ਆਵੈ, ਠੱਲੇ ਵਹਿਣ ਨ ਨੈਣ ਨੀਰੇਲਿਆਂ ਦਾ।
ਥਲੈ ਨੀਰ ਵਹੈ ਵਹਿ ਨ ਪੀਰ ਹੀਅਰੇ, ਜੀਅਰਾ ਜਰੇ ਪਿਰੀਆ ਬਿਹੀਣੇਲਿਆਂ ਦਾ।
ਇਕੋ ਲਿੱਲ ਲੱਗੀ ਇਕੋ ਤਾਂਘ ਲੱਗੀ, ਭੁੱਲਾ ਖਿਆਲ ਜੰਜਾਲ ਦੁਨੀਓਲਿਆਂ ਦਾ।
ਭਾਵੈ ਕਾਰ ਵਿਹਾਰੁ ਨ ਹੋਰੁ ਕੋਈ, ਥੀਣਾ ਬੈਨੁ ਵੈਰਾਗੁ ਰੁਦਨੇਲਿਆਂ ਦਾ। ੫੧੭।
ਅਸਾਂ ਬੈਨੁ ਬੈਰਾਗ ਦਾ ਜੋਗੁ ਥੀਇਆ, ਰੁੰਨਾ ਸਾਰੜਾ ਦਹਿਰੁ ਦੁਖੀਓਲਿਆਂ ਦਾ।
ਦੁਖੀਆਂ ਦਰਦ ਘਣੇ ਬਿਰਹੋਂ ਵੇਦਨਾਂ ਦੇ, ਤੂੰ ਹੀ ਵੈਦ ਧਣੀ ਵੇਦਨੋਲਿਆਂ ਦਾ।
ਸੱਲ ਸੁਧਕਦੇ ਵੇਦਨੀ ਸੀਨਿਆਂ ਦੇ, ਬੇਗ ਮੇਲ ਮਲ੍ਹਮ ਮਿਲਾਪੇਲਿਆਂ ਦਾ।
ਤੁਰਤ ਲੋੜੀਏ ਵਸਲ ਮਿਲਾਪ ਮੇਲਾ, ਹੁਣ ਤਾਂ ਨਾਹਿ ਵੇਲਾ ਬਿਲੰਬੇਲਿਆਂ ਦਾ। ੫੧੮।
ਰਾਤੀਂ ਨੀਂਦ ਨਾ ਦਿਨੇ ਆਰਾਮ ਸਾਨੂੰ, ਸਭ ਹਰਾਮ ਅਹਾਰੁ ਭੁਖੇਲਿਆਂ ਦਾ।
ਖਾਣਾ ਪੀਵਣਾ ਸੌਣਾ ਸੁਖਾਂਵਦਾ ਨਾ, ਨਾਂ ਸੁਖਾਵੇ ਪਹਿਰਨੁ ਬਸਤਰੇਲਿਆਂ ਦਾ।
ਸਾਨੂੰ ਖਾਰ ਦਿੱਸਣ ਭਾਰ ਬਸਤ੍ਰਾਂ ਦੇ, ਦਿੱਸੇ ਭਾਰ ਜਾਮਾ ਨਿਜ ਤਨੇਲਿਆਂ ਦਾ।
ਤਨ ਸੀਗਾਰ ਤੰਬੋਲ ਰਸ ਕਾਮ ਸਾਰੇ, ਬਿਖ ਬਿਸਰਾਮ ਧੌਲਰ ਮੰਦਰੇਲਿਆਂ ਦਾ। ੫੧੯।
ਸਾਨੂੰ ਸ਼ੀਰ ਸਿੰਭਾਲ ਦੀ ਸੁਰਤਿ ਭੁੱਲੀ, ਤੀਰ ਵੱਜਿਆ ਪੀਰ ਪਿਰੀਓਲਿਆਂ ਦਾ।
ਸੀਨੇ ਛੇਕ ਪਾਵੈ ਖਾਲੀ ਨਾਹਿ ਜਾਵੈ, ਬਾਣੁ ਬਾਹਿਆ ਗੁਰੂ ਸੂਰਮੇਲਿਆਂ ਦਾ।
ਤੀਰ ਸਿੰਨ੍ਹਿਆ ਵਿੰਨ੍ਹਿਆ ਮੇਰ ਹਿਰਦਾ, ਰਹਿਆ ਠੌਰ ਪੈਕਾਮ ਪਿਰਮੇਲਿਆਂ ਦਾ।
ਨਹੀਂ ਨਿਕਲੇ ਪ੍ਰੇਮ ਪੈਕਾਮੁ ਲੱਗਾ, ਲਾਇਆ ਖਾਸ ਸੁਜਾਨ ਸਜਨੇਲਿਆਂ ਦਾ। ੫੨੦।
ਨਾਭ ਕੌਲ ਗੁਲਜ਼ਰੀ ਦੇ ਵਿਚਿ ਧਸਿਆ, ਸ਼ਬਦ ਬਾਣ ਅਮੋਘ ਸ਼ਿਸਤੇਲਿਆਂ ਦਾ।
ਲੱਗੀ ਪੀਰ ਪ੍ਰਿਮੜੀ ਕੋਣੁ ਝੱਲੇ, ਰੜਕੇ ਤੀਰ ਅਧੀਰ ਕਰਵੇਲਿਆਂ ਦਾ।
ਪਈ ਕਰਕ ਕਲੇਜੜੇ ਮਾਂਹਿ ਮੇਰੇ, ਹੋਰੈ ਵੈਦੁ ਰੁਖ ਮਰਜ਼ ਨਬਜ਼ੇਲਿਆਂ ਦਾ।
ਨਬਜ਼ ਨਾੜ ਦੀ ਵੈਦ ਨੂੰ ਜਾਂਚ ਨਾਹੀਂ, ਪਾਰਾ ਕਬਜ਼ ਥਰਮਾਮੀਟਰੇਲਿਆਂ ਦਾ। ੫੨੧।
ਸਾਨੂੰ ਪ੍ਰੀਤ ਸੁਜਾਨ ਦਾ ਇਸ਼ਕ ਲੱਗਾ, ਬਰਜਨ ਬਿਰਥੜਾ ਬੈਦ ਅਜਾਣੇਲਿਆਂ ਦਾ।
ਸਾਨੂੰ ਲੱਗੀਆਂ ਦਰਸ ਪਰੇਮ ਸਿੱਕਾਂ, ਸਾਹਿਬ ਤੁਧ ਦੀਦਾਰ ਸਿਕੇਲਿਆਂ ਦਾ।
ਤੂੰ ਹੀ ਲਗੀਆਂ ਤੋੜ ਨਿਭਾਉਣ ਹਾਰਾ, ਬੇੜਾ ਪਾਰੁ ਕਰਿ ਮੰਝ ਧਾਰੇਲਿਆਂ ਦਾ।
ਮੰਝਧ ਭੰਵਰਾਂ ਵਿਚਿ ਪਈ ਬੇੜੀ, ਖਾਵੈ ਖੌਫ ਗਰਦਾਬ ਲਹਿਰੇਲਿਆਂ ਦਾ। ੫੨੨।
ਲਹਿਰਾਂ ਲੱਖ ਸੈਲਾਨ ਦੁੜ ਥਖੜਾਂ ਦੇ, ਡੁਬਣ ਦੇਇ ਨ ਪਿਰੀ ਪ੍ਰੀਤੇਲਿਆਂ ਦਾ।
ਘੁੰਮਣ ਘੇਰ ਵਿਚੋਂ ਬੇੜੇ ਕਢਿ ਲਏ, ਪਿਰੀ ਮੇਰੁ ਬੋਹਿਥ ਬੋਹਿਥੇਲਿਆਂ ਦਾ।
ਬਾਂਹ ਦੇਇ ਕੇ ਆਪ ਬਚਾਇ ਲਏ, ਗੁਰੂ ਸਬਦ ਖੇਵਟ ਖੇਵਟੇਲਿਆਂ ਦਾ।
ਠੰਡਿ ਸ਼ਾਂਤਿ ਪਾਈ ਗੁਰੂ ਪੂਰਿਆਂ ਨੇ, ਦੁਖੁ ਨੱਠਿਆ ਚਿਤ ਭਟਨੇਲਿਆਂ ਦਾ। ੫੨੩।
ਅੰਮ੍ਰਿਤ ਲੱਦੀਆਂ ਆਈਆਂ ਮਰਸ਼ ਪੌਣਾਂ, ਕੌਲ ਖਿਲਿਆ ਮੌਲ ਮਨੇਲਿਆਂ ਦਾ।
ਖਿੜੇ ਚਮਨ ਗੁਲਾਬ ਚੰਬੇਲੀਆਂ ਦੇ, ਬਾਗੁ ਮਹਿਕਿਆ ਮੁਸ਼ਕ ਮਚੇਲਿਆਂ ਦਾ।
ਸਾਰੇ ਖਿੱਲਰੀ ਵਾਸ ਕਸਤੂਰੀਆਂ ਦੀ, ਨਾਫਾ ਮੁਸ਼ਕਿਆ ਮਰਦ ਮਿਰਗੇਲਿਆਂ ਦਾ।

ਬਿਨੇ ਹੁਣ
ਮਿਹਰ ਨਦਰੀ
ਸਾਹਬ ਦਾ
ਮਿਹਰ ਦ੍ਰਿਸ਼ਟੀ
ਆਤਮ ਮੁਅਸਰਾ



Digitized by Panjab Digital Library | www.panjabdigilib.org

ਸਚੇ ਨਾਭ ਕਸਤੂਰੀਏ ਮਰਦ ਮੁਸ਼ਕੇ, ਮੁਸ਼ਕ ਆਤ ਹੈ ਮਿਰਗ ਨਾਫੋਲਿਆਂ ਦਾ। ੫੨੪।
ਨਾਭ ਕਵਲ ਦੀ ਲਪਟ ਬਿਸਮਾਦ ਭਿੰਨੀ, ਬਿਸਮਨ ਮੋਦ ਹੈ ਅਮੀ ਹੀਅਰੋਲਿਆਂ ਦਾ।
ਹੀਅਰੇ ਅਮੀ ਨਿਧਾਨ ਦੀ ਖਾਨ ਮੁਸ਼ਕੀ, ਬੋਸਤਾਨ ਪਰਗਟਿਨਾ ਕੁਸਮੋਲਿਆਂ ਦਾ।
ਕੁਸਮਾਂ ਚਾੜ੍ਹ ਨਸ਼ੇ ਲੋਟ ਪੋਟ ਕੀਤੇ, ਆਇਆ ਲੋਰੁ ਲਟਕੋਰੁ ਅਰਸ਼ੋਲਿਆਂ ਦਾ।
ਸਾਨੂੰ ਸੁੰਧ ਨ ਬੁੰਧ ਸਰੀਰ ਕੋਈ, ਸਾਰਾ ਦੁਖੁ ਨੱਠਾ ਵੇਦਨੋਲਿਆਂ ਦਾ। ੫੨੫।
ਲਾਹੇ ਸਗਲ ਵਿਸੂਰੜੇ ਸਤਿਗੁਰੂ ਨੇ, ਕਿਲਵਿਖ ਕਟਿਆ ਕੱਟ ਕਟੋਲਿਆਂ ਦਾ।
ਝੋਰੇ ਝੂਰੜੇ ਸਾਰੜੇ ਦੂਰ ਹੋਏ, ਹੌਲ ਹਟਿਆ ਹਟਿ ਹਟੋਲਿਆਂ ਦਾ।
ਗਏ ਦੂੰਦ ਕਲੇਸ਼ ਜਲਮਾਤਰਾਂ ਦੇ, ਰੋਗ ਘਟਿਆ ਘਟ ਘਟੋਲਿਆਂ ਦਾ।
ਮਿਟੇ ਸੂਲ ਵਿਜੋਗ ਵਿਛੋੜਿਆਂ ਦੇ, ਬੂਝਾ ਪੱਟਿਆ ਪਟਿ ਪਟੋਲਿਆਂ ਦਾ। ੫੨੬।
ਘੁੱਟਿ ਘੁੱਟਿ ਦਲਾਈਆਂ ਬਾਹੁੜੀਆਂ, ਰਸੁ ਘੁੱਟਿਆ ਘੁੱਟ ਘੁਟੋਲਿਆਂ ਦਾ।
ਘੱਟਿ ਘਾਟਿ ਤੇ ਜੰਞੀਆਂ ਆਇ ਪਈਆਂ, ਜੁੱਟ ਜੁੱਟਿਆ ਜੁੱਟਿ ਜੁਟੋਲਿਆਂ ਦਾ।
ਆਤਮ ਭੋਗ ਰਹੱਸ ਸੰਜੋਗ ਹੋਏ, ਲਾਹਿਰਾ ਲੁਟਿਆ ਲੁੱਟ ਲੁਟੋਲਿਆਂ ਦਾ।
ਅਜਰ ਅਮਰ ਪਦਾਰਥੀ ਲੁਟ ਲੁੱਟੀ, ਕੜੂ ਟੁੱਟਿਆ ਟੁੱਟ ਟੁਟੋਲਿਆਂ ਦਾ। ੫੨੭।
ਪੰਜੇ ਦੂਤ ਮਹਾਂ ਬਲੀ ਬੰਨ੍ਹ ਲਿਤੇ, ਗੜੂ ਛੁਟਿਆ ਛੁੱਟ ਛੁਟੋਲਿਆਂ ਦਾ।
ਅੰਤਰਿ ਸਹਿਜ ਸੁਤੰਤਰੀ ਰਾਜ ਹੋਇਆ, ਰਾਜੁ ਉਠਿਆ ਉੱਠ ਉਠੋਲਿਆਂ ਦਾ।
ਜਾਦੂ ਉੱਠ ਜਾਣੇ ਵੈਰੀ ਉਠਿ ਨੱਠੇ, ਕੁੱਟਣ ਕੁਟਿਆ ਕੁੱਟ ਕੁਟੋਲਿਆਂ ਦਾ।
ਹੋਇਆ ਧਰਮ ਸੁਰਾਜ ਹਲੇਮੀਆਂ ਦਾ, ਗੜੂ ਫੁਟਿਆ ਫੁੱਟ ਫੁਟੋਲਿਆਂ ਦਾ। ੫੨੮।
ਛੁੱਟੇ ਬੁਕਲੋਂ ਵਿਚਿ ਗਿਆਨ ਲੰਞੂ, ਗਿਆਨ ਗੁਰੂ ਚਾਨਣ ਚਰਾਗੋਲਿਆਂ ਦਾ।
ਜਗੀ ਜੋਤ ਚਰਾਗ ਘਟਿ ਚਾਨਣਾਂ ਦੇ, ਨੱਠਾ ਨੇਰੁ ਅਗਿਆਨੁ ਤਿਮਰੋਲਿਆਂ ਦਾ।
ਤਿਮਰ ਦੂਰ ਹੋਏ ਦੂਈ ਦੂਰੀਆਂ ਦੇ, ਡਿਠਾ ਨੂਰ ਜ਼ਾਹਰ ਜ਼ਹੂਰੋਲਿਆਂ ਦਾ।
ਪੁਰ ਜ਼ਹੂਰ ਪੁਰ ਨੂਰ ਹਜ਼ੂਰ ਦਰਸ਼ਨ, ਘਰੁ ਭਰਪੂਰ ਹਾਜ਼ਰ ਹਜ਼ੂਰੋਲਿਆਂ ਦਾ। ੫੨੯।
ਅਨਦਿਨ ਨੂਰ ਜ਼ਹੂਰ ਹਜ਼ੂਰੀਆਂ ਦੇ, ਦਰਸ਼ਨ ਨਿੱਤ ਹਜ਼ੂਰ ਸਾਹਿਬੋਲਿਆਂ ਦਾ।
ਸ੍ਰੀ ਹਜ਼ੂਰ ਸਾਹਿਬ ਦੇ ਦੀਦਾਰ ਨਿਸਦਿਨ, ਅੰਤ ਵਡ ਭਾਗ ਹਜ਼ੂਰ ਰਹੋਲਿਆਂ ਦਾ।
ਰਹਿਣ ਹਜ਼ੂਰ ਹਜ਼ੂਰੀਏ ਸਿੰਘ ਸੋਈ, ਚਮਕੇ ਨੂਰ ਸੁੱਚੇ ਭਾਂਡਤੋਲਿਆਂ ਦਾ।
ਸੁਚੇ ਭਾਂਡੜੇ ਨੂਰ ਦੁਧੂਰ ਧੋਤੇ, ਦਰਸ਼ਨੁ ਪਾਕੁ ਹੈ ਦੁਧ ਧੁਤੋਲਿਆਂ ਦਾ। ੫੩੦।
ਪੂਰੇ ਭਾਂਡੜੇ ਪੂਰੇ ਨ ਆਪਿ ਪੂਰੇ, ਊਣਾ ਕਿਛੂ ਨ ਪੂਰ ਪੂਰੋਲਿਆਂ ਦਾ।
ਪੂਰਨ ਡੋਲਤਾ ਨਹਿ ਕਦੰਤ ਭਾਂਡਾ, ਤਿਥੈ ਭਰਮ ਨ ਡੋਲ ਡਕੋਲਿਆਂ ਦਾ।
ਭਾਂਡਾ ਭਰਮ ਵਾਲਾ ਜਿਨ੍ਹਾਂ ਭੰਨ ਦਿੱਤਾ, ਲੱਗਾ ਰੰਗੁ ਸਾਖਿਆਤ ਵਰਸੋਲਿਆਂ ਦਾ।
ਆਂਡਾ ਭਰਮ ਦਾ ਭਾਂਡੜਾ ਫੁਟ ਗਇਆ, ਭਇਆ ਮਨਹਿ ਪਰਗਾਸ ਪਿਰੀਓਲਿਆਂ ਦਾ। ੫੩੧।
ਬੇੜੀ ਬੰਧਨਾਂ ਦੀ ਗੁਰੂ ਕਟਿ ਦਿੱਤੀ, ਕਰਕੇ ਬੰਦ ਖਲਾਸ ਕੈਦੋਲਿਆਂ ਦਾ।
ਭਾਉ ਬੁਝ ਗਇਆ ਤਪਤ ਕੜਾਹਿਆਂ ਦਾ, ਵਿਗਸਿਆ ਨਾਮੁ ਸੀਤਲ ਗੁਰ ਸੰਤੋਲਿਆਂ ਦਾ।

ਭਾਰਾ ਚੁੱਕ ਗਇਆ ਕ੍ਰਿਤ ਕਰਮ ਵਾਲਾ, ਪਾਇਆ ਪਦੁ ਨਿਹਕਰਮ ਕਰਮੇਲਿਆਂ ਦਾ।
ਗੁਰ ਕੇ ਬਾਣਿ ਬੰਜਨ ਕੌਲਿ ਛੇਦ ਸਿੱਟੀ, ਪਦੁ ਪਰਗਾਸਿਆ ਉਨਮਨ ਸੁਨੇਲਿਆਂ ਦਾ। ੫੩੨।
ਚੁਕਾ ਸ਼ਕਤਿ ਅੰਧੇਰ ਭਰਮ ਜੇਵੜੀ ਦਾ, ਨਿਹਚਲ ਵਾਸੁ ਸ਼ਿਵ ਘਰਿਗੁਰ ਸੁਰਤੇਲਿਆਂ ਦਾ।
ਸੁੰਨ ਮੰਡਲੀ ਜੋਤਿ ਵਿਗਾਸੁ ਹੋਇਆ, ਸੁਰਤਿ ਧਨਖੁ ਸਰੁ ਸ਼ਬਦ ਚੜ੍ਹੇਲਿਆਂ ਦਾ।
ਉਲਟਤ ਪਵਨ ਚੱਕ੍ਰ ਖਟ ਭੇਟ ਸਿੱਟੇ, ਰਸ ਅਨੁਰਾਗੁ ਥਿਰ ਜੋਤਿ ਮਤਾਨੇਲਿਆਂ ਦਾ।
ਜੈਸਾ ਦੀਆ ਪਲੀਤੜਾ ਝਲਕ ਤੈਸੀ, ਜਲ ਸਸਿ ਕਿਰਣ ਤਸਰਸ ਸੰਪਟੇਲਿਆਂ ਦਾ। ੫੩੩
ਮਿਹਰਵਾਨ ਸਮਰੱਥ ਨੇ ਦਇਆ ਧਾਰੀ, ਖਹਿੜਾ ਛੁੱਟਿਆ ਬਿਲਬਿਲਾਪੇਲਿਆਂ ਦਾ।
ਗੁਰ ਗਰੀਬ ਨਿਵਾਜ਼ ਨੇ ਕੀਨ ਰੱਛਾ, ਆਵਾ ਊਤ੍ਰਿਆ ਦੂਤ ਦੁਬਟੇਲਿਆਂ ਦਾ।
ਸਾਕਤ ਦੁਸ਼ਟ ਨਿੰਦਕ ਸਭਿ ਵਿਦਾਰ ਧਤੇ, ਬੇੜਾ ਮੁਕਿਆ ਸਭਿ ਸੰਕਟੇਲਿਆਂ ਦਾ।
ਕਸ਼ਟ ਦੇਣਹਾਰੇ ਮੁੱਕ ਚੁੱਕ ਗਏ, ਸਾਹੁ ਸੁਕਿਆ ਬਿਕਟ ਕਸ਼ਟੇਲਿਆਂ ਦਾ। ੫੩੪।
ਆਵਾ ਗਉਣ ਵਾਲੇ ਮਿਟੇ ਸਗਲ ਸੰਸੇ, ਗੇੜ ਚੁਕਿਆ ਜਨਮ ਮਰਨੇਲਿਆਂ ਦਾ।
ਚਾੜ੍ਹ ਲਏ ਭੌ ਸਾਗਰੋਂ ਕੰਢਿਆਂ ਤੇ, ਸਤਿਗੁਰ ਕੀਤੜਾ ਧਰਮੁ ਧਰਮੇਲਿਆਂ ਦਾ।
ਮਿਲਿਆ ਵਾਸੁ ਸੱਚ ਥਾਨੁ ਸੱਚ ਬੈਠਕਾਂ ਤੇ, ਸੱਚਾ ਸੁਆਉ ਬਣਾਉ ਬਣੇਲਿਆਂ ਦਾ।
ਸੱਚ ਪੂੰਜੀਆਂ ਤੇ ਸੱਚ ਵਖਰਾਂ ਦਾ, ਭਿੰਨਾ ਖੇਲੁ ਖਜ਼ਾਨਾ ਨਿਧੇਲਿਆਂ ਦਾ। ੫੩੫।
ਖਾਣਾ ਖਰਚਣਾ ਰਲਿ ਮਿਲਿ ਭਾਈਆਂ ਨੇ, ਨ ਨਿਖੁਟਸੀ ਵਰੁ ਬਰਕਤੇਲਿਆਂ ਦਾ।

ਹਰੀ ਜਨਾਂ ਦਾ ਸਫਲ ਪਰਸੁਆਰਥੀ ਜੀਵਨ

ਧੁਰਿ ਬਖ਼ਸ਼ੀਸ਼ ਦੀਆਂ ਦਾਤਾਂ ਬਰਕਤਾਂ ਏਹ, ਵਧਾ ਵਧੇ ਵਧਾਉ ਵਧੇਲਿਆਂ ਦਾ।
ਦਾਤਾਂ ਦੂਣ ਸਵਾਈਆਂ ਤੋਟ ਨਾਹੀਂ, ਹੈ ਅਟੁਟ ਭੰਡਾਰ ਦਾਤੇਲਿਆਂ ਦਾ।
ਪੂਰੀ ਦਾਤ ਖਸਮ ਦੀ ਘਟੇ ਨਾਂਹੀ, ਪੂਰਾ ਥੇਲੁ ਖਸਮਾਨ ਖਸਮੇਲਿਆਂ ਦਾ। ੫੩੬।
ਪੂਰੇ ਉੱਤਰੇ ਨਿਕਲੇ ਨਾਂਹਿ ਕੱਸੇ, ਪੂਰਾ ਤੋਲ ਤਰਾਜ਼ੂ ਤੋਲਿਆਂ ਦਾ।
ਧਨ ਪਲੜੇ ਨਾਮੁ ਧਨਵੰਤ ਸੇਈ, ਧੰਨੁ ਜਨਮ ਹੈ ਭਾਗਠੜੇਲਿਆਂ ਦਾ।
ਧੰਨ ਭਾਗਠੜੇ ਸੰਤ ਭਗਤ ਜਨਾ, ਜੀਵਨੁ ਸਫਲ ਸਫਲ ਧਾਤ੍ਰੇਲਿਆਂ ਦਾ।
ਜਗਤਿ ਆਇਨਮਿਤ ਪਰਸੁਆਰਥਾਂ ਦੇ, ਸਫਲ ਆਗਮਨ ਪਰਸੁਆਰਥੇਲਿਆਂ ਦਾ। ੫੩੭।

ਤੱਤ ਉਪਕਾਰੀ ਸਤਿਗੁਰਾਂ ਦਾ ਤੱਤ ਉਪਕਾਰ

ਜਨਮੁ ਮਰਨੁ ਹਰਿ ਜਨ ਦੋਹੂ ਮਾਂਹਿ ਨਾਂਹੀ, ਤਤੁ ਅਵਤਾਰੁ ਹੈ ਗੁਰ ਹਰਜਨੇਲਿਆਂ ਦਾ।
ਧੁਰੋਂ ਅਵਤਰੇ ਖਾਸ ਉਪਕਾਰ ਖਾਤਰ, ਕੀਤਾ ਪਾਲਨਾ ਖਾਸ ਹੁਕਮੇਲਿਆਂ ਦਾ।
ਹੁਕਮੁ ਖਾਸ ਦਰਬਾਰ ਕਰਤਾਰ ਸੰਦਾ, ਖਾਸ ਉਧਾਰ ਕਰਨਾ ਪ੍ਰਾਨੀੜੇਲਿਆਂ ਦਾ।
ਸਾਰੀ ਸ੍ਰਿਸ਼ਟ ਨੂੰ ਤਾਰਨਾ ਚਾੜ੍ਹ ਬੇੜੇ, ਠੱਪਾ ਲਾਇਕੇ ਖਾਸ ਛਪੇਲਿਆਂ ਦਾ। ੫੩੮।
ਖਾਸੁ ਉਧਾਰੁ ਉਪਕਾਰ ਹੈ ਸਤਿਗੁਰਾਂ ਦਾ, ਖਾਸੁ ਅਵਤਾਰੁ ਉਧਾਰੁ ਕਰੇਲਿਆਂ ਦਾ।
ਜੀਆ ਦਾਨੁ ਦੇ ਜਗਤ ਉਧਾਰ ਕਰਨਾ, ਹੈ ਉਪਕਾਰ ਕਰਤਾਰ ਪਠੇਲਿਆਂ ਦਾ।
ਭਗਤੀ ਲਾਇ ਮਿਲਾਇ ਕਰਤਾਰ ਸੰਗੇ, ਲੇਖ ਮੇਟਣਾ ਜਨਮ ਮਰਨੇਲਿਆਂ ਦਾ।
ਏਹ ਉਧਾਰੁ ਉਪਕਾਰ ਅਲੌਕਕੀ ਹੈ, ਤੱਤ ਉਪਕਾਰ ਗੁਰ ਤੱਤ ਸਤੇਲਿਆਂ ਦਾ। ੫੩੯।

ਤੱਤ ਪ੍ਰਮਾਰਥੀ ਗੁਰਮਤਿ ਉਪਕਾਰ ਦੀ ਵਿਲਖਣਤਾ

ਗੁਰੂ ਮਤਿ ਸੁਧਾਰੁ ਵਿਲਖਣਾ ਹੈ, ਏਹੋ ਵਾਧੜਾ ਗੁਰੂ ਘਰੋਲਿਆਂ ਦਾ।
ਏਸ ਉਪਕਾਰ ਦੀ ਹੋਰ ਨਜ਼ੀਰ ਨਾਹੀਂ, ਡੂੰਘੁ ਥਾਹੁ ਲਇਆ ਮਤ ਮਤੋਲਿਆਂ ਦਾ।
ਡਿੱਠੇ ਠੋਕ ਵਜਾਇਕੇ ਮੱਤ ਸਾਰੇ, ਲੱਭੇ ਮੁਸ਼ਕ ਨ ਤੱਤ ਵਥੋਲਿਆਂ ਦਾ।
ਗੁਣਾ ਤੱਤੁ ਤੁਰੀਆ ਗੁਣੀ ਅੰਸ ਵਾਲਾ; ਹੈ ਉਪਕਾਰ ਗੁਣੀ ਗਹੀਰੋਲਿਆਂ ਦਾ। ੫੪੦।
ਗੁਰੂ ਗੁਣੀ ਗਹੀਰ ਅਵਤਾਰ ਪੂਰੇ, ਪੂਰਾ ਪੂਰਨਾ ਪਰਉਪਕਾਰੋਲਿਆਂ ਦਾ।
ਜੋੜ ਦੇਵਣਾ ਨਾਲਿ ਪਰਮਾਤਮਾ ਦੇ, ਆਤਮ ਦਾਨ ਦੇ ਖਾਸ ਬਕਤੋਲਿਆਂ ਦਾ।
ਖਾਸ ਕੰਮ ਏਹ ਗੁਰੂ ਕਲਾਧਾਰੀਆਂ ਦਾ, ਏਥੇ ਗੰਮ ਨਾ ਹੋਰ ਅਵਤਰੋਲਿਆਂ ਦਾ।
ਉੱਚ ਤੱਤ ਪਰਮਾਰਥੀ ਸੱਚ ਵਾਲਾ, ਹੈ ਉਪਕਾਰ ਗੁਰਮਤਿ ਮੰਤ੍ਰੋਲਿਆਂ ਦਾ। ੫੪੧।

ਆਨ ਮਤ ਮਤਾਂਤ੍ਰਾਂ ਦਾ ਲੋਕਾਚਾਰ ਖਲਜਗਣੀ ਪ੍ਰਚਾਰ

ਲੋਕਾਚਾਰ ਸੁਧਾਰ ਅਨਮਤੀਆਂ ਦੇ, ਹੈ ਖਲਜਗਣ ਰੀਵਾਰਮਰ ਟੋਲਿਆਂ ਦਾ।
ਖੰਦੇ ਰਲ ਗਇਆ ਬੇਦਾ ਚਾਰ ਵਾਲਾ, ਭੇੜਾ ਚਾਰ ਸੁਧਾਰ ਭੇੜੋਲਿਆਂ ਦਾ।
ਘਰਿ ਘਰਿ ਨਵੇਂ ਰੀਫਾਰਮਰ ਨਿਤ ਬਣਦੇ, ਸਰੇ ਕਾਜ ਨਾਹੀਂ ਕਰਤਵੋਲਿਆਂ ਦਾ।
ਤੱਤ ਕਰਤਬੀ ਉੱਚ ਪਰਮਾਰਥਾਂ ਦਾ, ਨਾ ਸੁਧਾਰ ਹੈ ਰੀਫਾਰਮੋਲਿਆਂ ਦਾ। ੫੪੨।
ਰਹਿਆ ਸੱਚੁ ਕਿਨਾਰੇ ਪਰਚਾਰਕਾਂ ਤੋਂ, ਛਿੜਿਆ ਕੱਚ ਪਰਚਾਰ ਕਚੋਲਿਆਂ ਦਾ।
ਉਚ ਮਨਤਵੀ ਸਾਰ ਪਰਚਾਰ ਵਾਲਾ, ਘੁਥਾ ਅਸਲ ਆਦਰਸ਼ ਸਚੋਲਿਆਂ ਦਾ।
ਸਾਰੂ ਸੱਚ ਦੀ ਖਬਰ ਨ ਸਾਰ ਕਿਸੇ, ਫੋਕਾ ਸੱਚ ਹੋਕਾ ਕੂਫਰ ਟੋਲਿਆਂ ਦਾ।
ਸਭੇ ਸੱਚ ਦੀਆਂ ਡੀਂਗਾਂ ਮਾਰਿ ਟੱਪਣ, ਕੂੜਾ ਟੱਪਣਾ ਡੀਂਗ ਡੰਗੋਲਿਆਂ ਦਾ। ੫੪੩।
ਉਨ੍ਹਾਂ ਸੱਚ ਦਾ ਮੁਸ਼ਕ ਨਾ ਰੰਚ ਮਿਲਿਆ, ਵਾਧੂ ਬਫਲੁ ਬਫਾਉ ਬਫੋਲਿਆਂ ਦਾ।
ਜਿਨ੍ਹੇ ਮੱਤ ਟੋਲੇ ਸਚੋਂ ਸਭਿ ਪੋਲੇ, ਸਚੋਂ ਸੱਖਣਾ ਮੱਤੁ ਸਭੋਲਿਆਂ ਦਾ।
ਤੱਤੁ ਸੱਚੁ ਦਾ ਮਰ ਗਇਆ ਮੱਚੁ ਮੂਲੋਂ, ਮਰਿਆ ਮੱਚ ਭੀ ਸੱਚੁ ਕੂੜੋਲਿਆਂ ਦਾ।
ਸਭੇ ਕੋਇ ਵਖੋ ਵਖ ਸੱਚ ਕੂਕੇ, ਕੂਕਣ ਬਾਦ ਸਚੋਂ ਸਰਣੋਲਿਆਂ ਦਾ। ੫੪੪।
ਨਵੇਂ ਨਵੇਂ ਖੜੇ ਹੋਏ ਮੱਤ ਜੋਈ, ਤਿਨ੍ਹਾਂ ਰਾਹੁ ਫੜਿਆ ਨਵ ਢੰਗੋਲਿਆਂ ਦਾ।
ਤਿਨਾ ਪਾਹੁ ਚੜ੍ਹਿਆ ਨਵੇਂ ਢੰਗ ਵਾਲਾ, ਸਿਵਲੀਜ਼ੇਸ਼ਨੀ ਸਾਇੰਸ ਮਤੋਲਿਆਂ ਦਾ।
ਸਾਇੰਸ ਵਿਦਿਆ ਮਾਇਕ ਪਦਾਰਥਾਂ ਦੀ, ਤਿੱਥੇ ਮੁਸ਼ਕ ਨ ਤੱਤ ਵਥੋਲਿਆਂ ਦਾ।
ਵਧੀ ਹੰਗਤਾ ਚਤਰੁਤਾ ਚਪਲਤਾਈ, ਹੋਇਆ ਹਾਲ ਇਹ ਸਾਇੰਸ ਪੜ੍ਹੋਲਿਆਂ ਦਾ। ੫੪੫।

ਗੁਰਮਤਿ ਵਿਦਿਆ ਬਿਨੁ ਸਭ ਵਿਦਿਆ ਅਵਿਦਿਆ ਹੈ

ਸਾਇੰਸਦਾਨ ਸਭ ਨਾਸਤਕ ਹੋਇ ਬੈਠੇ, ਟਾਵਾਂ ਬੂਟ ਕੋ ਕੋ ਆਸਤਕੋਲਿਆਂ ਦਾ।
ਮੁਨਕਰ ਹੋਇ ਬੈਠੇ ਰੱਬ ਮੰਨਣੇ ਤੋਂ, ਦਾਅਵਾ ਬੰਨ੍ਹਦੇ ਸਚ ਗਿਆਨੋਲਿਆਂ ਦਾ।
ਤਿਮਰ ਗਿਆਨ ਦਾਨਾਉਂ ਗਿਆਨ ਧਰਿਆ, ਚਪਲ ਗਿਆਨ ਹੈ ਗਿਆਨ ਅੰਧੋਲਿਆਂ ਦਾ।
ਗਿਆਨੋ ਅੰਧਲੇ ਸੱਚ ਦੀ ਧੰਧ ਪਿਟਣ, ਧੂੰਆਂਧਾਰ ਗਿਆਨ ਧੁੰਧੋਲਿਆਂ ਦਾ। ੫੪੬।
ਧੁੰਧੇ ਗਿਆਨ ਨੂੰ ਤੱਤ ਗਯਾਨ ਆਖਣਿ, ਵਿਦਿਆਂ ਮਗਜ਼ ਅਗਿਆਨ ਗੰਧਲੋਲਿਆਂ ਦਾ।
ਗੰਧਲ ਵਿਦਿਆ ਦੇ ਗੱਡੇ ਲਦਿ ਲਏ, ਲੇਖੇ ਕਾਜ ਨਾ ਝਾਖ ਝਖੋਲਿਆਂ ਦਾ।

ਘੋਖਿ ਘੋਖਿ ਵਿਦਿਆ ਐਵੇਂ ਥਕਿ ਸਾਰੀ, ਲੱਦੂ ਲੱਦਿਆ ਭਾਰੁ ਗਧੇਲਿਆਂ ਦਾ।
ਲੱਦਿ ਲੱਦਿ ਫ਼ਿਰਿਆਂ, ਪਿਛੋਂ ਲਿੱਦ ਕੀਤੀ, ਗਧਾ ਗਿਆਨ ਹੈ ਕੂੜ ਵਿਦਿਓਲਿਆਂ ਦਾ। ੫੪੭।
ਰੁਲਦੀ ਰੂੜੀਆਂ ਤੇ ਭਿੱਠੀ ਕੂੜ ਵਿਦਯਾ, ਰੁਲਦ ਗਿਆਨ ਹੈ ਰੂੜਿ ਰੁਲਦੇਲਿਆਂ ਦਾ।
ਲੱਭਾ ਸੱਚੁ ਨਾ ਫੋਰ ਦੇ ਫੋਰ ਰਹਿ ਗਏ, ਬਲਦ ਗਿਆਨੁ ਬਹੁ ਪਕੂਤ ਪੜ੍ਹੇਲਿਆਂ ਦਾ।
ਮਾਣਸ ਚੰਮ ਪਲੇਟੜੇ ਬਾਹਰੋਂ ਓਹ, ਅੰਦਰੂ ਕਾਲੜਾ ਢੋਰ ਪਸੂਓਲਿਆਂ ਦਾ।
ਪੜ੍ਹਿ ਪੜ੍ਹਿ ਵਿਦਿਆ ਸਾਇੰਸ ਹੋ ਬਹੇ ਚਾਤਰ, ਗੰਧਧੋਰ ਅੰਦਰੂ ਢੋਰ ਖੋਲਿਆਂ ਦਾ। ੫੪੮।

ਜੇਤੇ ਪੜ੍ਹੇ ਤੇਤੇ ਕੜ੍ਹੇ ਸੜੇ ਹਉਮੈਂ, ਪੜ੍ਹਿਆ ਪੂਰ ਸਾਰਾ ਤਕ ਦਧੇਲਿਆਂ ਦਾ।
ਵਾਦਾ ਅਗਨਿ ਵਣ ਤ੍ਰਿਣ ਸਭ ਜਾਰ ਸਿੱਟੇ, ਦਧਾ ਬੜਵਾਨਲਿ ਘਲ ਜਲੇਲਿਆਂ ਦਾ।
ਜੰਗਲ ਬੇਲ ਤ੍ਰਿਣਗਾਹ ਘਲ ਵਗਾਨ ਹੋਏ, ਬਨ ਉਦਿਆਨ ਵੱਧਾ ਝਲਨੌਲੇਲਿਆਂ ਦਾ।
ਹਉਮੈ ਨੱਲ ਦਾ ਭੁਲੁ ਅਕਲ ਸਾੜੇ, ਅਕਲ ਮੱਦੂ ਛਾਦਲ ਹੈਂਕੜੇਲਿਆਂ ਦਾ। ੫੪੯।
ਖੁੱਲੇ ਹੋਏ ਪੜ੍ਹੱਲ ਪੜ੍ਹਾਈਆਂ ਦੇ, ਭੂੜਾ ਖੁੱਲ੍ਹ ਵਿਦਿਆਲ ਸੜੇਲਿਆਂ ਦਾ।
ਤੱਤੀ ਤੇਇ ਨਾ ਪਾਣੇ ਜਲ ਟੁੱਭੇ, ਖੁਰਨਾ ਝੁਰਨਾ ਭੈਹਾਗਣੇਲਿਆਂ ਦਾ।
ਹੋਏ ਰੱਬ ਭੁਹਾਗਣੇ ਵਿਦਿਆ ਅਕਲੀ, ਝੁਰਿ ਵਿਸੂਰਨਾ ਰਬ ਵੰਜੇਲਿਆਂ ਦਾ।
ਵੈਸੀ ਰੱਬ ਰਹੀਮ ਦੀ ਰਹਿਮਤਾਂ ਤੋਂ, ਹੋਸੀ ਹਾਲ ਕੀ ਤਿਨ ਬਪੁੜੇਲਿਆਂ ਦਾ। ੫੫੦।

ਧਰਮ ਵਿਹੂਨ ਇਖਲਾਕਚੱਕਰ

ਛੁੱਟੇ ਬਪੁੜੇ ਤਿਲ ਬੁਆੜ ਸੁੰਞੇ, ਸੁੰਞਾਂ ਖੇਤ ਨਾਹੀਂ ਛੁਟੜੇਲਿਆਂ ਦਾ।
ਫਲੀਅਨ ਫੁਲੀਅਨ ਚਾਰ ਦਿਹਾੜ ਜੁਲੀਅਨ, ਭੀ ਭਨੁ ਕਾਲੜਾ ਕੁਸੰਗੜੇਲਿਆਂ ਦਾ।
ਬਾਹਰੋਂ ਚੋਪੜੇ ਅੰਦਰੋਂ ਸੁਆਹ ਉੱਡੇ, ਚੰਚਲ ਚੀਤ ਬਿਹਾਲ ਚਤਰੇਲਿਆਂ ਦਾ।
ਭੀਤਰ ਭੁਠੀ ਭੰਗਾਰ ਚਿਤ ਚੰਚਲਾਂ ਦੇ, ਬਾਹਰੋਂ ਖੰਡ ਲਿਵਾੜ੍ਹ ਖੁਲਹੇਲਿਆਂ ਦਾ। ੫੫੧।
ਖੁਲਬ ਨੇਕ ਇਖਲਾਕ ਦੀ ਫਾਹਰ ਮਾਰਨਿ, ਧਰਮਹੀਨ ਇਖਲਾਕ ਫਿਕੇਲਿਆਂ ਦਾ।
ਧਰਮੁ ਪੰਖ ਲਗਾਇਕੇ ਉੜਿ ਗਇਆ, ਪਇਆ ਕਾਲੁ ਪੁੰਨਿਓਂ ਚੰਦਮੇਲਿਆਂ ਦਾ।
ਕਾਲੀ ਕੂੜ ਅਮਾਵਸੀ ਰਾਤ ਪੈ ਗਈ, ਛਿਪਿਆ ਚੰਦ੍ਰਮਾਂ ਸਭ ਪੁੰਨਿਓਲਿਆਂ ਦਾ।
ਵਗੀ ਵਾਉ ਵਿਕੇ ਮਤ ਮਤਾਂਤਰਾਂ ਨੂੰ, ਚੋਲਾ ਮਾਰ ਗਇਆ ਨਵਲ ਛੋਲਿਆਂ ਦਾ। ੫੫੨।
ਤਿਮਰ ਰੋਸ਼ਨੀ ਦਾ ਜਾਲ ਪਸਰ ਰਹਿਆ, ਕਿਤੇ ਦਿਸੇ ਨ ਤੱਤ ਰੋਸ਼ਨੇਲਿਆਂ ਦਾ।
ਨਵੀ ਰੋਸ਼ਨੀ ਆਖਦੇ ਤਿਮਰ ਤਾਈਂ, ਰੌਲਾ ਪੈ ਗਇਆ ਰੋਲ ਘਚੋਲਿਆਂ ਦਾ।
ਸੱਚਾ ਤੱਤ ਉਜਾਲੜਾ ਕਿਵੇਂ ਹੋਵੇ, ਬਾਕਾ ਵੱਜ ਗਇਆ ਪਛਮੇਲਿਆਂ ਦਾ।
ਸਾਰੇ ਪੁਆੜੇ ਪੱਛਮੀ ਵਿਦਿਆ ਦੇ, ਜਿਨਿ ਪਸਾਰਿਆ ਜਾਲੁ ਤਿਮਰੌਲਿਆਂ ਦਾ। ੫੫੩।
ਤਿਮਰ ਅਨ੍ਹੇਰ ਪਿੱਛੇ ਭੇਜੀ ਖਲਕ ਸਾਰੀ, ਪਸਰ ਰਹਿਆ ਪਸਾਰਾ ਪਸਰੌਲਿਆਂ ਦਾ।
ਅੱਖ ਉਘੜੇ ਨਾਹਿ ਅਨ੍ਹੇਰਿਆਂ ਤੇ, ਕਿਵੇਂ ਪਏ ਝਲਕਾਰਾ ਝਲਕੇਲਿਆਂ ਦਾ।
ਗੁਰੂ ਮਿਹਰ ਕਰੇ ਸਾਰੀ ਸ੍ਰਿਸ਼ਟ ਉੱਤੇ, ਹੋਵੇ ਤੱਤ ਪਰਚਾਰ ਤਤੇਲਿਆਂ ਦਾ।
ਫਿਰੇ ਨਾਮੁ ਚੱਕਰੁ ਸਾਰੀ ਸ੍ਰਿਸ਼ਟ ਉਪਰ, ਪਵੇ ਸੋਝਲਾ ਤੱਤ ਵਖੇਲਿਆਂ ਦਾ। ੫੫੪।

ਕਰਾਮਾਤਿ ਨਾਮ ਹੀ
ਤੱਤ ਸਚੁ 'ਸੱਚ'
ਵਥ ਹੈ।
ਨਾਮ ਬਿਨਾਂ ਹੋਰ
ਕੋਈ ਵਥ
ਪਦਾਰਥ ਸੱਚ
ਨਹੀਂ।
ਨਾਮ ਦੀ ਮਹਿਮਾ
ਮਹੱਤਤਾ

ਤੱਤ ਅਧਿਆਤਮੀ ਤੱਤ ਆਦਰਸ਼ ਦਰਸ਼ੀ, ਸਤਿਨਾਮੁ ਹੈ ਤੱਤ ਤਤੋਲਿਆਂ ਦਾ।
ਸਤਿਨਾਮੁ ਤਤੋ ਤੱਤ ਵੱਖ ਸੰਚੀ, ਸੱਚਾ ਮਉਦਰਾ ਸਚੁ ਵਣਜੋਲਿਆਂ ਦਾ।
ਏਦੂੰ ਪਰੈਦੁ ਹੈ ਸਚੁ ਨਾ ਹੋਗ ਹੋਸੀ, ਨਾਮੁ ਸਚੁ ਹੈ ਆਦਿ ਧੁਰੋਲਿਆਂ ਦਾ।
ਆਦਿ ਸਚੁ ਜੁਗਾਦਿ ਭੀ ਸਚੁ ਏਹੀ, ਨਾਮ ਸੱਚੁ ਹੈ ਧੁਰ ਜੁਗਾਜੁਗੋਲਿਆਂ ਦਾ। ੫੫੫।
ਮਾਨਸ ਜਨਮ ਸੁਜਨਮ ਦਾ ਨਾਮੁ ਲਾਹਾ, ਨਾਮੁ ਸ਼ਿਸ਼ਟ ਜਗ ਜਨਮ ਧਾਤੂਲਿਆਂ ਦਾ।
ਨਾਮ ਸਫਲ ਫਲ ਜੱਗ ਸਫਲ ਧਾਤੁਵਾਦਾ, ਨਿਰਮਲ ਕਰਮੁ ਏਹੁ ਸਰਬ ਕਰਮੋਲਿਆਂ ਦਾ।
ਨਾਮੁ ਪੂਜ ਸਰਬੋਤਮੋ ਸ੍ਰੇਸ਼ਟ ਪੂਜਾ, ਨਾਮੁ ਧਰਮੁ ਸਿਰੁ ਸਰਬ ਧਰਮੋਲਿਆਂ ਦਾ।
ਨਾਮਿ ਸਤਿ ਪਦਾਰਥਾਂ ਸਿਰ ਪਦਾਰਥ, ਸ੍ਰੇਸ਼ਟ ਪੰਥ ਸਿਰਤਾਜ ਪੰਥੋਲਿਆਂ ਦਾ। ੫੫੬।
ਨਾਮੁ ਊਂਚ ਕਿਰਿਆ ਨਾਮੁ ਸਰ ਸੰਜਮ, ਨਾਮੁ ਸੱਚ ਮੰਤ੍ਰ ਮੰਤ੍ਰੋਲਿਆਂ ਦਾ।
ਨਾਮ ਸੱਚ ਵਿਦਿਆ ਨਾਮੁ ਸੱਚ ਸਾਇੰਸ, ਨਾਮੁ ਸੱਚ ਨਾਲਜ ਨਾਲਜੋਲਿਆਂ ਦਾ।
'ਥੀਊਰੀ 'ਆਈਡੀਅਲ' ਨਾਮੁ ਹੈ ਸੱਚ 'ਮੋਟਿਵ' ਨਾਮ ਫਲਸਫਾ ਸਿਰ ਫਲਸਫੋਲਿਆਂ ਦਾ।
ਨਾਮੁ ਅਕਲ ਸੱਚੀ ਨਾਮੁ ਸਚ ਲਾਜਿਕ, ਨਾਮ ਸਚੁ ਨੁਕਤਾ ਨੁਕਤਤੋਲਿਆਂ ਦਾ। ੫੫੭।
ਨਾਮੁ 'ਡਿਵਿਨਟੀ ਨਾਮੁ 'ਡੀਵਾਈਨ 'ਵਿਜ਼ਡਮ', ਨਾਮੁ ਗਿਆਨ ਵਿਗਿਆਨ ਗਿਆਨੋਲਿਆਂ ਦਾ।
ਨਾਮੁ ਬੁਧਿ ਸਬੁਧਿ ਬੀਚਾਰ ਸੱਚੀ, ਨਾਮੁ ਸੁਧ ਬਬੇਕ ਬਿਬਕੋਲਿਆਂ ਦਾ।
ਨਾਮੁ ਸੱਚਿ ਪੂਜਾ ਨਾਮੁ ਸੱਚਿ ਅਰਚਾ, ਸੱਚਾ ਬਰਤ ਉਪਾਰ ਜਨੋਲਿਆਂ ਦਾ।
ਨਾਮੁ ਸਚ ਤੀਰਥੁ ਨਾਮੁ ਸਚ ਮੰਜਨੁ, ਨਾਮ ਕੋਟ ਫਲ ਸੱਚਾ ਪ੍ਰਾਣੋਲਿਆਂ ਦਾ। ੫੫੮।
ਕੋਟ ਪ੍ਰਾਣ ਫਲੁ ਲਵੈ ਨ ਲਗਿ ਸਕਹਿ, ਨਾਮੁ ਸਿਰ ਮਹਾਤਮ ਅਠਸਠੋਲਿਆਂ ਦਾ।
ਨਾਮੁ ਪ੍ਰਭੂ ਅਬਿਨਾਸ ਅਬਿਗਤਿ ਬਿਧਾਤਾ, ਨਾਮੁ ਪੁਰਖੁ ਅਗੋਚਰ ਅਨਦੋਲਿਆਂ।
ਨਾਮੁ ਸੱਚ 'ਬੀਆਸਫੀ' ਬ੍ਰਹਮ ਵਿਦਿਆ, ਨਾਮੁ ਨੇਵਲ ਨੁਸਖਾ ਸੂਫੀਓਲਿਆਂ ਦਾ।
ਸਚੇ ਸੂਫੀਆਂ ਦਾ ਨਾਮੁ ਹੈ ਤਸੱਵਫ, ਨਾਮੁ ਵਿਰਦੁ ਵਾਹਦ ਪਰਸਤੋਲਿਆਂ ਦਾ। ੫੫੯।
ਨਾਮੁ ਸੱਚਿ ਕਰਨੀ ਕਰਾਮਾਤ ਸੱਚੀ, ਨਾਮੁ ਮੋਅਜਜ਼ਾ ਸਿਰ ਮੋਅਜਜ਼ੋਲਿਆਂ ਦਾ।
ਨਾਮੁ ਕੀਮੀਆ ਨਾਮੁ ਹੈ ਸੱਚੁ ਕ੍ਰਿਸ਼ਮਾ, ਭੀ ਮਸੀਹੜਾ ਸਿਰ ਮਸੀਹੋਲਿਆਂ ਦਾ।
ਨਾਮੁ ਸੱਚ ਵੇਦਾਂਤ ਤੇ ਬ੍ਰਹਮ ਸੱਚਾ, ਪਾਰਬ੍ਰਹਮ ਗਿਆਨ ਬ੍ਰਹਮੋਲਿਆਂ ਦਾ।
ਨਾਮੁ ਸਚੁ ਗੁਰਦੇਵ ਅਕਾਲ ਮੂਰਤਿ, ਨਾਮੁ ਨਾਮੀ ਅਭੇਦ ਅਮੇਲਿਆਂ ਦਾ। ੫੬੦।
ਪਾਰਬ੍ਰਹਮ ਪੂਰਨ ਬ੍ਰਹਮ ਨਾਮ ਸੱਚਾ, ਅਸਲਾ ਉਤਪਤੀ ਪ੍ਰਪ੍ਰੋਲਿਆਂ ਦਾ।
ਨਾਮੁ ਪਾਰਬ੍ਰਹਮ ਗਿਆਨ ਹੈ ਤੱਤ ਸ੍ਰੁਤੀ, ਤੱਤ ਸੱਤ ਗੁਰ ਗਿਆਨ ਗੰਭੋਲਿਆਂ ਦਾ।
ਨਾਮੁ ਗਿਆਨੁ ਪੁਰਖੋਤਮੀ ਪਾਰਗ੍ਰਾਮੀ, ਨਾਮੁ ਸੱਚ ਨਿਹਕੇਵਲ ਪਦੋਲਿਆਂ ਦਾ।
ਕਰੇ ਕੇਵਲਾਂ ਪੁਰਖ ਪਰਕਿਰਤੀਆਂ ਸਿਰ, ਨਾਮੁ ਭੇਤੜਾ ਗੁਲਸ਼ ਸਲੂਕੋਲਿਆਂ ਦਾ। ੫੬੧।
ਪੋਲ ਖੋਲ ਸੁਲਝੋਲ ਹੈ ਨਾਮੁ ਖੰਡਾ, ਸੁਰਤੀ ਸਿਮਰਤੀ ਖਟ ਸ਼ਾਸਤ੍ਰੋਲਿਆਂ ਦਾ।
ਸੋਧਕ ਨਾਮੁ ਨਿਰਬਾਣ ਹੈ ਖੜਗੁ ਸੱਚਾ, ਦ੍ਵੈਤਵਾਦੀਆਂ ਅਦ੍ਵੈਤਤੋਲਿਆਂ ਦਾ।
ਤੁਰੇ ਬਿਰਲਿ ਸਭਿ ਅਤੇ ਉਪਨਿਸ਼ਦ ਅਗੋਂ, ਨਾਮੁ ਸਿਰ ਸੁਮੇਰ ਸਿਮਰਤੋਲਿਆਂ ਦਾ।

ਨਾਮੁ ਭਰਮ ਗੜ੍ਹ ਤੋੜ ਸਿਰ ਫੋੜ ਕੁਤਕਾ, ਚਾਰਵਾਕੀਏ ਅਹੰਬ੍ਰਹਮੇਲਿਆਂ ਦਾ। ੫੬੨।
ਨਾਮੁ ਅਗਮ ਅਗੋਚਰਾ ਤੰਤ ਮਸਲਾ, ਹੋਂਵਣਹਾਰ ਸਰਬੰਤ ਮਸੇਲਿਆਂ ਦਾ।
ਨਾਮੁ ਸਿਰੋਮਣੀ ਸੋਧਣੇਹਾਰ ਅੰਕਸੁ, ਮੋਹਲ ਮੰਤ ਵੇਦਾਂ ਕਤੇਬੇਲਿਆਂ ਦਾ।
ਨਾਮੁ ਸ੍ਰੇਸ਼ਟ ਸੁਧਾਰ ਪਰਚਾਰ ਸੱਚਾ, ਪਹਿਰ ਅਗੰਮੜਾ ਰੀਵਾਰਮੇਲਿਆਂ ਦਾ।
ਸੁਸ਼ਕ ਸਿਆਣਿਆਂ ਦੀ ਏਥੇ ਗੰਮਤਾ ਨਾ, ਅਤਿ ਅਗੰਮ ਪਦੁਨਾਮ ਅਗਮੇਲਿਆਂ ਦਾ। ੫੬੩
ਸਤਿਨਾਮ ਵਿਲਾਸਣੀ ਅੰਤ ਤ੍ਰੁੱਪੀ, ਏਥਾ ਮਗਜ਼ ਵਿਲਾਸਫਰੇਲਿਆਂ ਦਾ।
ਜਰਾ ਜੱਗਿ ਸਿਆਣਾ ਸਿਰ ਕੱਢ ਕੋਈ, ਆਗੂ ਹੋ ਬਹੇ ਪਿਛਲਗੇਲਿਆਂ ਦਾ।
ਲੋਕੀ ਉਸ ਪਿਛੇ ਲਗਿ ਤੁਰਹਿ ਸਾਰੇ, ਕੋ ਵਿਚਾਰ ਨ ਖ਼ੁਦ ਖਤੇਲਿਆਂ ਦਾ।
ਖਾਤੇ ਵਿਚਿ ਜਿਵੇਂ ਭਾਵੇਂ ਖ਼ੁਦ ਡੋਬੇ, ਹੁੰਨਾ ਜਾਏ ਭਰਮਾਰੁ ਭੁਲੇਲਿਆਂ ਦਾ। ੫੬੪।
ਅੰਨ੍ਹੇ ਵਾਹ ਸਭੇ ਧੁੰਮ ਦੇਈ ਜਾਵਨ, ਸਾਰਾ ਬੰਨ੍ਹ ਨਿਕੇਲ ਨਕੇਲਿਆਂ ਦਾ।
ਸਿਆਣੇ ਆਗੂਆਂ ਨਕਿ ਨਕੇਲ ਪਾਈ, ਹੋ ਵੀਚਾਰੁ ਟੋਇਆ ਨਾ ਟਿਏਲਿਆਂ ਦਾ।
ਲੋਕੀ ਆਗੂਆਂ ਨੂੰ ਅਵਤਾਰ ਆਖਣਿ, ਜਿਨਿ ਪ੍ਰਚਾਰ ਕੀਤਾ ਖਵਰੇਲਿਆਂ ਦਾ।

ਅਵਤਾਰ ਪਦ
ਖੰਜਲ ਖੁਆਰ

ਘੜੇ ਨਵੇਂ ਅਵਤਾਰ ਨਵ ਟੋਲਿਆਂ ਨੇ, ਵਧਿਆ ਮਾਨੁ ਅਵਤਾਰ ਘੜੇਲਿਆਂ ਦਾ। ੫੬੫।
ਖੰਜਲ ਖੁਆਰ ਇਹ ਲਫ਼ਜ਼ ਅਵਤਾਰ ਹੋਇਆ, ਹੈ ਕਰਤਬੁ ਏਹ ਬੀਆਸਫੇਲਿਆਂ ਦਾ।
ਖੜੀ ਥਿਆਸਫੀ ਠੋਕਿ ਬਜਾਇ ਡਿੱਠੀ, ਸਾਰਾ ਪੋਲੁ ਹੈ ਪੋਲ ਪੋਚੇਲਿਆਂ ਦਾ।
ਬ੍ਰਹਮ ਵਿਦਿਆ ਦੀ ਇਹ ਭੀ ਡੀਂਗ ਮਾਰਨ, ਹੀਂਗ ਹੀਂਗਦੇ ਅਹੰਬ੍ਰਹਮੇਲਿਆਂ ਦਾ।
ਹਸਤੀ ਪੁਰਖ ਅਕਾਲ ਦੀ ਮੰਨਦੇ ਨਾ, ਸੁਸ਼ਕ ਢੋਲਣਾ ਹੈ ਦਹਿਰੀਵਿਲਿਆਂ ਦਾ। ੫੬੬।

ਥਿਆਸਫੀ ਮਤਿ
ਦਾ ਪਾਜ ਖੋਲ

ਬੁੱਧ ਮਤਿ ਸਮ ਕਰਮ ਪਰਧਾਨ ਮੰਨਣ, ਬ੍ਰਹਮ ਬੁੱਧ ਹੀ ਹੈ ਬੁੱਧੂ ਟੋਲਿਆਂ ਦਾ।
ਹਿੜਬਸ ਰਖਦੇ ਹੋਰ ਵੇਦਾਂਤ ਵਾਲੀ, ਸੰਕਰ ਵਰਨ ਹੋਇਆ ਸ਼ੰਕਰੇਲਿਆਂ ਦਾ।
ਬ੍ਰਹਮ ਵਿਦਿਆ ਦਾ 'ਡੀਵਾਈਨ ਵਿਜ਼ਡਮ'', ਔਵੇਂ ਨਾਮ ਹੈ ਲੋਕ ਵਿਖੇਲਿਆਂ ਦਾ।
ਬ੍ਰਹਮ ਵਿਦਿਆ ਦੀ ਨਹੀਂ ਸਾਰ ਏਹਨਾਂ, ਨਿਰਾ ਫੋਕ ਮੱਕੇ ਫਿਲਸਫੇਲਿਆਂ ਦਾ। ੫੬੭।
ਅਕਲੀ ਵਿਦਿਆ ਦੇ ਸਭ ਢਕੌਂਸਲੇ ਹਨ, ਨਾ ਨਮੂਦ ਹੈ ਬ੍ਰਹਮ ਵਿਦਵੇਲਿਆਂ ਦਾ।
ਨਾਟਕ ਚੇਟਕਾਂ ਵਿਚ ਭੀ ਲੱਤ ਮਾਰਨ, ਇਲਮ ਮੰਨਦੇ ਭੂਤ ਪ੍ਰੇਤੇਲਿਆਂ ਦਾ।
ਲੰਕ ਬੰਨ੍ਹ ਕੈ ਏਹਨਾਂ ਪਰਚਾਰ ਕੀਤਾ, 'ਵਿਲ ਪਾਵਰਾਂ' ਮੈਸਮ੍ਰਿਜ਼ੇਲਿਆਂ ਦਾ।
ਪੀਰ ਮੰਨਦੇ ਮੈਡਮ ਬੈਲਵੇਸਕੀ ਨੂੰ, ਜਿਸ ਤੋਂ ਮੁੱਢ ਨਾਟਕ ਚੇਟਕੇਲਿਆਂ ਦਾ। ੫੬੮।
ਚਾਟ ਲੱਗੀ ਕੋ ਨਾਟਕਾਂ ਚੇਟਕਾਂ ਦੀ, ਚਿਤ ਭਰਮਿਆ ਭਰਮ ਭੁਲੇਲਿਆਂ ਦਾ।
ਪੜ੍ਹੇ ਲਿਖੇ ਪੜ੍ਹਾਕੂਆਂ ਪਹਿਲ ਕੀਤੀ, ਪਿੱਛੋਂ ਲਗਿ ਤੁਰਿਆ ਟੋਲਾ ਭੁੱਲਿਆਂ ਦਾ।
ਕਈ ਸਿੰਖ ਸਰਦਾਰ ਭੀ ਫਿਸ ਜਾਏ, ਘਰੁ ਛੱਡਿ ਗੁਰੂ ਸਤਿਗੁਰੇਲਿਆਂ ਦਾ।
ਜਿਨ੍ਹਾਂ ਛਾਤੀ ਸ਼ਰੋਧੜੇ ਛੱਡਿ ਦਿੱਤੇ, ਕੌਣ ਹਾਲੁ ਤਿਨਾ ਦਿਲ ਡੋਲਿਆਂ ਦਾ। ੫੬੯।
ਬੈਠੋ ਲਗਾਸੀ ਜਿਵੇਂ ਸ੍ਰੀ ਪੰਥ ........ਸਿੱਧਾ, ਬੇੜਾ ਜੋਰ ਸਗਾ ਤਕਤਕੇਲਿਆਂ ਦਾ।

ਭਰਮ ਭਾੜਿਆਂ ਭੇਖ ਗਵਾਇ ਲਈ, ਅਰੇ ਹਥਿ ਨਾ ਵਥੁ ਖਿਸਕੋਲਿਆਂ ਦਾ।
ਗੁਰੂ ਮਿਹਰੁ ਕਰਿ ਓਹਨਾਂ ਸੁਮਤਿ ਪਾਵੇ, ਸਾਂਭ ਲੈਣ ਮੁੜ ਘਰੁ ਕਦੀਮੋਲਿਆਂ ਦਾ।
ਹੋਰ ਸਿਖ ਭੀ ਏਹਨਾਂ ਤੋਂ ਸਬਕ ਸਿਖਣਿ, ਵੱਤੁ ਬਹੁੜ ਨਾ ਹੱਥੋਂ ਖੁੰਝੋਲਿਆਂ ਦਾ। ੫੭੦।
ਵਣਜ ਛਡਿ ਕੇ ਲਾਲ ਤੇ ਹੀਰਿਆਂ ਦੇ, ਕਰਨ ਸੌਦੜਾ ਕਿਉਂ ਰੇਤਕੋਲਿਆਂ ਦਾ।
ਗੁਰ ਅਵਤਾਰ ਸੱਚੇ ਦਸੇ ਸਤਿਗੁਰਾਂ ਦੇ, ਹੋਰ ਪਾਜੁ ਹੈ ਕੂੜ ਕੁਵਰੋਲਿਆਂ ਦਾ।
ਗੁਰਾਂ ਬਾਝ ਨਾ ਹੋਰ ਅਵਤਾਰੁ ਕੋਈ, ਕੱਢੇ ਵਉਂਜ ਜੋ ਘੋਰ ਤਿਮਰੋਲਿਆਂ ਦਾ।
ਕਲਜੁਗਿ ਘੋਰ ਅਵਤਾਰ ਬਣਿ ਬਹਿਣ ਬਹੁਤੇ, ਭਰਮੇ ਚਿਤ ਭੋਲੇ ਭੌਂਦੂ ਢੋਲਿਆਂ ਦਾ। ੫੭੧।
ਦੇਖਿ ਅਵਤਾਰ ਭਰਮਾਰ ਇਸ ਟੋਲੜੇ ਨੇ, ਭੀ ਅਵਤਾਰ ਘੜਿਆ ਨਿਜ ਘੜਤੋਲਿਆਂ ਦਾ।
ਈਸਾ ਕ੍ਰਿਸ਼ਨ ਦੋਹਾਂ ਦਾ ਅਵਤਾਰ ਸਾਂਝਾ, ਇਕ ਬਾਲਕਾ ਨਵਲ ਜੁਵਤੋਲਿਆਂ ਦਾ।
ਇਹ ਅਵਤਾਰ ਬਾਜ਼ੀ ਖੇਡ ਮੁੰਡਿਆਂ ਦੀ, ਚਾਲਾ ਚੱਲਿਆ ਅਕਲ ਉਤਰੋਲਿਆਂ।
ਪਦੁ ਅਵਤਾਰੁ ਹੈ ਏਹਨਾਂ ਖੁਆਰੁ ਕੀਤਾ, ਪਾਜੁ ਉਘੜੂ ਪਾਜ ਲਾਪੋਲਿਆਂ ਦਾ। ੫੭੨।
ਖਹਿੜਾ ਛਡਿ ਹੁਣ ਏਨ ਕੁਸੰਗ ਵਾਲਾ, ਹੋਣੁ ਮਾਣਿ ਸਤਿਸੰਗ ਘਰੋਲਿਆਂ ਦਾ।
ਕੂੜੀ ਰਾਸ ਖਿਡਾਲੀਓਂ ਖੱਟਣਾ ਕੀ, ਮੁੜਕੇ ਸਾਂਭ ਨਿਜ ਘਰੁ ਰੰਗਾਲੀਓਲਿਆਂ ਦਾ।
ਜਿਹ ਘਰਿ ਸਦਾ ਰੰਗਾਲ ਮੰਗਲਚਾਰ ਹੋਵਨਿ, ਸੋਘਰੁ ਰੰਗਾਲਾ ਗੁਰਕੀਰਤਨੋਲਿਆਂ ਦਾ।
ਦਿਨੇ ਰਾਤ ਧੁਨਿ ਕੀਰਤਨ ਸੋਹਲਿਆਂ ਦੀ, ਜਿਥੇ ਅਨਹਦੀ ਨਾਦ ਅਨਦੋਲਿਆਂ ਦਾ। ੫੭੩।
ਅੰਮ੍ਰਿਤ ਨਾਦ ਅਨੰਦ ਨਿਧਾਨ ਗੱਦੇ, ਸਦ ਭਰਪੂਰ ਭੰਡਾਰ ਨਿਧੋਲਿਆਂ ਦਾ।
ਨਿੱਧਿ ਰਿੱਧਿ ਸਿੱਧ ਦਾਸੀਆਂ ਨਾਮ ਧੀਆਂ, ਨਾਮੁ ਨਾਲੁ ਸਭ ਮੁਕਤਿ ਭੁਗਤੋਲਿਆਂ ਦਾ।
ਨੌਬ ਹੱਥ ਸਮਰੱਥ ਸਨਾਥ ਕੋਹੇ, ਖਸਮੁ ਨਾਮੁ ਨਿਹਕਾਮੁ ਨਖੀਓਲਿਆਂ ਦਾ।
ਜਿਨ੍ਹਾਂ ਨਾਮ ਨਿਹਕਾਮ ਰਸ ਜਾਮ ਪੀਤੇ, ਤਿਨਾਂ ਇੱਕ ਸਹੰਜਾਮ ਜਾਮੋਲਿਆਂ ਦਾ। ੫੭੪।
ਨਾਮ ਜਾਮ ਦੇ ਬਾਝ ਨਾ ਤਲਬ ਦੂਜੀ, ਨਾਮੁ ਤੁਆਮੁ ਰਸ ਜਾਮ ਤਲਬੋਲਿਆਂ ਦਾ।
ਅੰਮ੍ਰਿਤ ਨਾਮ ਰਸ ਛੂਹਿ ਬਿਸਮਾਦ ਹੋਏ, ਬਿਸਮ ਦਰਸ ਰਸੁ ਜੋਤਿ ਪ੍ਰਗਟੋਲਿਆਂ ਦਾ।
ਨਾਮ ਜੋਤਿ ਪ੍ਰਕਾਸ਼ ਰਸੁ ਬਿਸਮ ਦਰਸੀ, ਇਹ ਚਮਤਕਾਰੁ ਦਰਸਾਰੁ ਪਦਮੋਲਿਆਂ ਦਾ।
ਪਦਮ ਚਰਨ ਕੰਵਲਾਰ ਦੀਦਾਰ ਝਲਕਾ, ਪਰਮ ਪ੍ਰੇਮ ਖੁਮਾਰੁ ਅਮੋਇਓਲਿਆਂ ਦਾ। ੫੭੫।
ਅੰਮ੍ਰਿਤ ਪ੍ਰੇਮ ਗੁੰਧੇ ਅਮਲ ਦਰਸ਼ਨਾਂ ਦੇ, ਪਿਰਮ ਦਰਸੀਆ ਅਮਲੁ ਰਸੀਓਲਿਆਂ ਦਾ।
ਅੰਮ੍ਰਿਤੁ ਨਾਮ ਰਸ ਦਰਸ ਪਿਰੰਮ ਮਾਦੇ, ਨਸ਼ਾ ਗੂੜ੍ਹ ਪਿਰੰਮ ਤਰਬੋਲਿਆਂ ਦਾ।
ਪ੍ਰੀਤਮ ਦਰਸ ਮਖਮੂਰ ਪ੍ਰੇਮੀਆਂ ਨੂੰ, ਅੰਮ੍ਰਿਤ ਲੋਰ ਸਦ ਨਾਮ ਨਸ਼ੋਲਿਆਂ ਦਾ।
ਅੰਮ੍ਰਿਤ ਨਾਮ ਸੁਦ੍ਰਸ਼ਨੀ ਜਾਮ ਅੰਮ੍ਰਿਤ, ਦਰਸ਼ਨ ਪ੍ਰੇਮ ਪਿਆਲੜਾ ਪ੍ਰੀਤਮੋਲਿਆਂ ਦਾ। ੫੭੬।
ਪ੍ਰੀਤਮ ਦਰਸ ਸੁਪਰਸਣਾ ਨਾਮੁ ਅੰਮ੍ਰਿਤ, ਦਰਸ਼ਨ ਜਾਮੁ ਅਮੀ ਪਾਰਸੋਲਿਆਂ ਦਾ।
ਪਾਰਸ ਦਰਸਨੀ ਦਰਸ ਪਰੇਮੀਆਂ ਦਾ, ਪਾਰਸ ਪਰਸੁ ਹੈ ਪ੍ਰੇਮ ਰਤੋਲਿਆਂ ਦਾ।
ਪ੍ਰੇਮ ਰਤਿਆਂ ਪ੍ਰੇਮੀਆਂ ਗੁਰਮੁਖਾਂ ਨੂੰ, ਇਕ ਅਧਾਰ ਅਮੀ ਗਟਕੋਲਿਆਂ ਦਾ।
ਗੁਰਮੁਖ ਬਿਰਦੜੇ ਅੰਮ੍ਰਿਤ ਵਾੜੀਆਂ ਦੇ, ਰਸਿਆ ਪ੍ਰੇਮ ਰਸ ਬਿਸਮ ਪੋਹਪੋਲਿਆਂ ਦਾ। ੫੭੭।

ਅੰਮ੍ਰਿਤ ਨਾਮ ਸੁਦਰਸ਼ਨੀ ਜਾਮ ਦੇ ਲਿਵਲੀਣੇ ਅਮਲ

ਆਤਮ ਭੋਗ ਅਸਚਰਜ ਅਨੰਦ ਭਰਿਆ, ਹਰਿਆ ਕੌਲ ਰਸ ਭੋਗ ਭਰੀਓਲਿਆਂ ਦਾ।
ਅਠੇ ਪਹਿਰ ਚੌਸਠ ਘੜੀ ਰਾਤ ਦਿਨੇ, ਹੋਵੇ ਭੋਗੁ ਸਦ ਅਮਰ ਸੁਆਦੌਲਿਆਂ ਦਾ। ੫੮੦।

ਅੰਮ੍ਰਿਤ ਸੁਆਦ ਰਸ ਆਤਮੀ ਭੋਗ ਦੇ ਨੂਰ ਜ਼ਹੂਰੀ ਝਰਨੇ

ਅੰਮ੍ਰਿਤ ਸੁਆਦ ਰਸ ਆਤਮੀ ਭੋਗ ਕੇਰੇ, ਨਾਭ ਕੰਵਲੁ ਭਰਿਆ ਰਸ ਪਵਨੋਲਿਆਂ ਦਾ।
ਪਵਨ ਅਭਿਆਸ ਰਸ ਜੋਤਿ ਝਰਨਾਟ ਛਿੜਿਆ,ਝਰਿਆ ਝਰਨੁ ਰਸ ਲੋਟਪੋਟੋਲਿਆਂਦਾ।
ਫੋਹੂ ਫਿਰੇ ਰਸ ਜੋਤਿ ਮਧਾਣਿਆਂ ਦੇ, ਫਿੰਜਣ ਝਲਿਆ ਭਕ ਭਕ ਭਕੋਲਿਆਂ ਦਾ।
ਤੱਤ ਸੋਤਿ ਸਟੀਮ ਰਸ ਨਾੜਿ ਭੁਲੇ, ਝਲਕੇ ਨੂਰ ਜ਼ਹੂਰ ਬੀਜੋਲਿਆਂ ਦਾ। ੫੮੬।

ਅੰਮ੍ਰਿਤ ਅਕਸੀਰ ਖਮੀਰਾਂ ਦੇ ਆਤਮ ਰੰਗਲੀ ਗਰਭਾਧਾਨ

ਬੀਜਲ ਬੂੰਦ ਰਸ ਆਤਮੀ ਬੀਰਜਾਂ ਦੇ, ਗਰਭ ਧਾਨੁ ਅਕਸੀਰ ਭੋਗੋਲਿਆਂ ਦਾ।
ਪ੍ਰਗਟੇ ਪੁਰਖ ਭਤਾਰ ਅਬਿਨਾਸ ਹਿਰਦੈ.ਜਨਮਿਆ ਜੀਵਨ ਆਧਾਰੁ ਜਗਤੋਲਿਆਂ ਦਾ।
ਆਪੇ ਜਾਗੁ ਲਾਏ ਆਪ ਜਨਮੁ ਲੇਵੇ, ਏਹ ਖਮੀਰ ਅਧਿਭੁਤ ਕਉਤਕੋਲਿਆਂ ਦਾ।
ਪੀ ਖਮੀਰ ਅਕਸੀਰ ਰਸਾਇਣਾਂ ਨੂੰ,ਮਨੁ ਮਖਮੂਰ ਹੋਇਆ ਵਡ ਭਾਗੋਲਿਆਂ ਦਾ। ੫੮੭।

ਆਤਮ ਅਨੰਦੀਆਂ ਦੀ ਅਨਿਕ ਰੰਗੀ ਜੋਤਿ ਝਲਕਨੀ ਅਲਮਸਤ ਦਸ਼ਾ

ਸੋ ਜਨ ਪਰਮ ਪੁਨੀਤ ਸੁਹਾਗ ਵੰਤੇ, ਅਤਿ ਵਡਭਾਗੁ ਘਟਿ ਨਾਹੁ ਲਧੋਲਿਆਂ ਦਾ।
ਹਿਰਦੇ ਨਾਹ ਸੰਮ੍ਹਾਲ ਨਿਹਾਲ ਹੋਇ, ਆਤਮ ਮਸਤੁ ਰਿਦ ਮਸਤ ਕੰਤੋਲਿਆਂ ਦਾ।
ਮਸਤ ਅਨੰਦੀਆਂ ਕੰਤ ਜਿਨ ਰਿਦੇ ਵੁਠਾ, ਮਸਤਕੁ ਲਾਲ ਤਿਨ ਹਾਲ ਮਸਤੋਲਿਆਂ ਦਾ।
ਹਾਲ ਮਸਤ ਅਲਮਸਤ ਖਿਆਲ ਪ੍ਰੇਮੀ, ਮੋਹੇ ਲੋਰੁ ਮੋਹਨ ਰੰਗਮਗੋਲਿਆਂ ਦਾ। ੫੮੮।
ਰੰਗ ਮਗ ਚਾਲ ਸੁਢਾਲ ਮਸਤੋਲਿਆਂ ਦੀ, ਜਗ ਮਗ ਨੂਰ ਹੈ ਜੋਤਿ ਜਗੋਲਿਆਂ ਦਾ।
ਸੋਹਿਨ ਢਾਲ ਹੈ ਨੂਰ ਢਰੋਲਿਆਂ ਦੀ, ਜੋਬਨ ਜੁਆਲ ਚੇਹਰਾ ਜਗਮਗੋਲਿਆਂ ਦਾ।
ਲਟਕਣ ਤੋਰ ਹੈ ਲੋਰ ਚੜ੍ਹੋਲਿਆਂ ਦੀ, ਬਿਸਮਨ ਲੋਰ ਹੈ ਤੋਰ ਲਟਕੋਲਿਆਂ ਦਾ।
ਮਟਕਣ ਲਟਕ ਹੈ ਬਾਣ ਬੀਧੋਲਿਆਂ ਦੀ,ਤੀਖਣ ਬਾਣੁ ਹੈ ਨੈਣ ਖੀਵੋਲਿਆਂ ਦਾ। ੫੮੯।
ਖੀਵੀ ਦ੍ਰਿਸਟ ਅਮੀ ਬ੍ਰਿਸਟ ਆਹੂਆਂ ਦੀ, ਭਿੰਨਾ ਦਰਸ ਰਸ ਅਮੀ ਬਰਸੋਲਿਆਂ ਦਾ।
ਭਿੰਨੀ ਦੇਹੁਰੀ ਰਸ ਭੰਨੂਲ ਤ੍ਰਉਰੀਆਂ ਦੀ, ਭਿੰਨਾ ਫੁਲ ਅਮੀ ਸ਼ਬਨਮੋਲਿਆਂ ਦਾ।
ਅਮਿਉ ਸ਼ਬਨਮੀ ਕ੍ਰਾਂਤ ਗੁਲਬਦਨੀਆਂ ਦੀ, ਅਨਦ ਸਾਂਤੀਆਂ ਤੇਜ ਮੁਖੜੋਲਿਆਂ ਦਾ।
ਰੂਪ ਤੇਜਕੀ ਸਾਂਤ ਮੁਖੜੇਸੀਆਂ ਦੇ, ਨਾਮ ਅਨੰਦੀਆਂ ਰਿਦ ਪਿਰ ਰਤੋਲਿਆਂ ਦਾ। ੫੯੦।
ਪਿਰ ਰਸਾਂਤਕੀ ਸੁਖ ਪ੍ਰੇਮ ਪੁਤਲਿਆਂ ਦੇ, ਪ੍ਰੇਮ ਸਾਂਤਕੀ ਸੁਖ ਸੁਖ ਲਧੋਲਿਆਂ ਦਾ।
ਬੂੰਦ ਸੁਆਂਤਕੀ ਰਸ ਪਿਰੀ ਦਰਸ਼ਨਾਂ ਦੇ, ਅਮੀ ਕੁਆਂਤਕੀ ਚਿੱਤ ਚਾੜ੍ਹਿਕੋਲਿਆਂ ਦਾ।
ਨੂਰ ਕ੍ਰਾਂਤਕੀ ਬਦਨ ਸੁਖ ਸਦਨੀਆਂ ਦੇ, ਸੁਆਰਨ ਮਾਤਕ ਬਰਨੁ ਰਵ ਨਰੋਲਿਆਂ ਦਾ।
ਸੂਰ ਨ੍ਹਾਂਤਕੀ ਛਬਿ ਚੰਦ ਮੁਖੜੀਆਂ ਦੀ, ਜੋਤਿ ਕ੍ਰਾਂਤਕੀ ਜਲਵ ਜਲੌਤੋਲਿਆਂ ਦਾ। ੫੯੧

ਗੁਰਮੁਖ ਜਨਾਂ ਦਾ ਅਜਰ ਜਰਨ ਮਰਜੀਵੜਿਆਂ ਦਾ ਅਮਰ ਜੀਵਨ

ਅਜਰ ਜਰਾਂਤਕੀ ਜ਼ੁਹਦ ਵਡ ਜਿਗਰੀਆਂ ਦੀ,ਦਿਲੁ ਗੰਭੀਰਾਂਤਕੀ ਅਲਖ ਲਖੋਲਿਆਂ ਦਾ।
ਵਡ ਗੰਭੀਰ ਗੌਹੇ ਜਿਗਰ ਗੁਰਮੁਖਾਂ ਦੇ, ਅਜਰ ਜਰਨ ਵਡ ਜਿਗਰ ਗੰਭੀਰੋਲਿਆਂ ਦਾ।
ਵਡ ਗੰਭੀਰਤਾ ਜਿਗਰ ਗੰਭੀਰੀਆਂ ਦੀ, ਧੀਰਜ ਧਰਨੁ ਵਡ ਪੀਰ ਜਰੀਓਲਿਆਂ ਦਾ।
ਪੀਰ ਪ੍ਰੀਤ ਪ੍ਰੀਤਮੜੀ ਜਰਨ ਜਰੀਏ, ਜੀਵਨ ਮੁਕਤ ਪਦੁ ਜੀਵ ਪਰੀਓਲਿਆਂ ਦਾ। ੫੯੨।

ਸ਼ਬਦ ਚੋਟ ਮਰਜੀਵੜੇ ਅਮਰ ਮਰੀਏ, ਅਮਰੁ ਜੀਵਨਾ ਮਰਿ ਜੀਵੜੋਲਿਆਂ ਦਾ।
ਮਰਨਿ ਮਰਮ ਮਰਜੀਵੜੇ ਮਨ-ਮਰੀਏ, ਧੰਨ ਜਨਮੁ ਜਨ ਮਨ-ਮੁਇਵੜੋਲਿਆਂ ਦਾ।
ਮਰਨ-ਜੁਗਤਿ ਮਰੰਮੀਏ ਜੀਉਣ ਸਦ ਹੀ,ਸਦ ਸੁਰਜੀਤ ਜੀਵਨੁ ਮਨ ਜਿਣੋਲਿਆਂ ਦਾ।
ਮਨੂਆ ਮਾਰਿ ਜੋ ਜਨਸਦ ਸੁਰਜੀਤਹੋਏ,ਪਦੁਅਮਰੀਤੁ ਤਿਨਅਮਰਸ਼ਬਤੋਲਿਆਂ ਦਾ। ੫੯੩।

ਗੁਰਮੁਖ ਹਾਰ ਕੇ ਜਗ ਜੀਤਾ

ਮਨੂਆ ਮਾਰ ਕੇ ਪਾ ਲਈ ਅਮਰ ਸ਼ਕਤੀ, ਧੰਨ ਹਾਰ ਚਲਣਾ ਜਗ ਜਿਣੌਲਿਆਂ ਦਾ।
ਹਾਰੇ ਜਿਣੈ ਮਨ ਮਾਰਕੇ ਮਰੇ ਜੀਵੈ, ਮਰਨੁ ਜੀਉਣ ਜਿੱਤਣ ਹਾਰਨੋਲਿਆਂ ਦਾ।
ਗੁਰਮੁਖ ਹਾਰਿ ਜਿਤੇ ਤਰੇ ਪਾਰ ਭਵਜਲ ਸਫਲ ਤਰਨੁ ਸਗੁ ਦੁਤਰ ਤਰੋਲਿਆਂ ਦਾ।
ਸਹਿਜ ਤਾਰੀਆਂ ਲਾਇ ਡੁਬ ਤਰਨਿ ਤੂੰਗੀ,ਤੂੰਗਾਵਲਵਲਾਪ੍ਰੀਤ ਪਿਰੀਓਲਿਆਂ ਦਾ। ੫੯੪।

ਪਿਰੀ ਪ੍ਰੇਮ ਰਤੜੇ ਗੁਰਮੁਖ ਪ੍ਰੇਮੀਆਂ ਦੇ ਪ੍ਰੀਤ ਪਿਰੰਮੀ ਚੋਜ ਸੁਹੱਪਣ

ਲੋਟ ਪੋਟਣੀ ਪ੍ਰੀਤਿ ਪ੍ਰਿੰਮੋਲਿਆਂ ਦੀ, ਹਿਰਦਾ ਚੋਧਣਾ ਤੀਰ ਅਣੀਓਲਿਆਂ ਦਾ।
ਚਿਤ ਚਟਣੀ ਚੋਟ ਸ਼ਬਦੋਲਿਆਂ ਦੀ, ਬੁਬਾ ਪਟਣਾ ਬੋਲੁ ਗਮਜ਼ੋਲਿਆਂ ਦਾ।
ਦਿਲ ਵੱਟਣੀ ਗਮਜ਼ ਚੋਜੋਲਿਆਂ ਦੀ, ਗਮਜ਼ਟਣਾ ਓਚ ਬਾਂਕੋਲਿਆਂ ਦਾ।
ਰਬ ਰਮਜ਼ਣੀ ਰੱਬ ਫਬੋਲਿਆਂ ਦੀ, ਫੱਲ ਰੂਪ ਅਨੂਪ ਰਮਜ਼ੋਲਿਆਂ ਦਾ। ੫੯੫।
ਪਾਕ ਪਾਵਨੀ ਬਾਂਕ ਪਾਕੋਲਿਆਂ ਦੀ, ਬਾਂਕਾ ਪ੍ਰੇਮ ਕਟਾਖ ਅਦਬੋਲਿਆਂ ਦਾ।
ਅਦਬ ਅਦਾ ਸੁਹਾਵਣੀ ਸੋਹਣਿਆਂ ਦੀ, ਰੂਪ ਰੰਗੁ ਨਿਆਰਾ ਸਜਧਜੋਲਿਆਂ ਦਾ।
ਸੂਖਮ ਸੋਹਲ ਸਰੀਰ ਸੁਭਾਉ ਸਰਲਾ, ਬੀਰ ਬਾਹੁ ਬਲੁ ਸ਼ੀਰ ਸੁਬਕੋਲਿਆਂ ਦਾ।
ਸਿਰਦਲ ਮੋਮਦਿਲ ਗੁਰਮੁਖਾਂ ਮੋਮਨਾਂ ਦੇ,ਮਧੁਰ ਮੁਖੁ ਮਨੋਹਰ ਮਧ ਕਰੋਲਿਆਂ ਦਾ। ੫੯੬।
ਮਧੁਕਰ ਰਸੀਅੜੇ ਬਾਸ ਮਧਰਾੜੀਆਂ ਦੇ, ਮਿਠਾ ਮੁਖ ਮਨੁ ਮਿਠ ਸੁਰੀਧੋਲਿਆਂ ਦਾ।
ਸੁਖਨ ਮੀਠ ਮਧੁਰਾਵੜੇ ਮਧੁਕਰਾਂ ਦੇ, ਬੋਲ ਸੋਹਣਾ ਮੀਠ ਸੁਖਨੋਲਿਆਂ ਦਾ।
ਪ੍ਰੇਮੀ ਪੁਜਕੇ ਪਿਆਰੜੇ ਮਧੁਰ ਮੁਖੀਏ, ਦਰਸ ਆਕੱਰਖਣੀ ਮਧੁਰ ਮੁਖੜੋਲਿਆਂ ਦਾ।
ਦਗ ਮਗ ਲਾਲ ਮਣੀ ਮੁਖੜੋਲਿਆਂ ਦੀ,ਮਣੀਆਂ ਲਾਲੁਮਸਤਕੁ ਤੇਜਸੋਲਿਆਂ ਦਾ। ੫੯੭।

ਤੇਜਨੋਬ ਗੁਰਮੁਖ ਜਨਾਂ ਦਾ ਜੋਤਿ ਜੋਬਨੀ ਤੇਜ ਪਰਤਾਪ

ਰੂਪ ਤੇਜਸੀ ਭੁਜਨ ਪਰਤਾਪ ਦਰਸੀ, ਭੁਜਨੁ ਜੋਤਿ ਰੰਗੁ ਤੇਜ ਦੈਤੋਲਿਆਂ ਦਾ।
ਤੇਜ ਭੁਜਨ ਪਰਤਾਪ ਮੰਝ ਜੋਤੀਆਂ ਦਾ, ਜੋਤਿ ਜਗਨ ਮੁਖ ਭਗਤ ਭਜਨੋਲਿਆਂ ਦਾ।
ਭੁਜਨ ਤੇਜ ਜੋਬਨ ਜੋਤਿ ਲਾਲੀਆਂ ਦੇ, ਤੇਜਵੰਤ ਮਸਤਕੁ ਜੋਬਨੋਲਿਆਂ ਦਾ।
ਨਾਜ਼ ਜੋਬਨੀ ਭੰਵਿ ਕਸ਼ੋਰੋਲਿਆਂ ਦੀ, ਸਦਾ ਜੋਬਨਾਂ ਰੂਪ ਸੁੰਦ੍ਰੋਲਿਆਂ ਦਾ। ੫੯੮।
ਰੂਪ ਛੈਲ ਸੁੰਦ੍ਰਾਵਲੇ ਤੇਜਵੰਤੇ, ਸ਼ਬਦ ਧਿਆਨੁ ਜਿਨ ਸੁਰਤਿ ਗਿਆਨੋਲਿਆਂ ਦਾ।
ਸਦਾ ਜੁਆਨ ਜਿਨ ਸੁਰਤਿ ਗਿਆਨ ਅੰਤਰਿ, ਸਦ ਸੁਹਾਗੁ ਜੋਬਨ ਬਾਲੜੋਲਿਆਂ ਦਾ।

ਗੁਰਮੁਖ ਬੁਢੇ ਕਦੇ ਨਾਹਿ, ਜਿਨ ਅੰਤਰੁ ਸੁਰਤਿ ਗਿਆਨੁ

ਗੁਰਮੁਖ ਸਦਾ ਬਾਲੇ ਕਦੇ ਨਾਹਿ ਬੁਢੇ, ਜੋਬਨੁ ਬਾਲੜਾ ਨਵਲ ਧੁਵਨੋਲਿਆਂ ਦਾ।
ਸਦ ਸ਼ਬਾਬ ਵਾਲਾ ਹੁਸਨ ਨੌ ਬਹਾਰੀ, ਸਦ ਬਸੰਤ ਨਵਤਨ ਸ਼ਬਾਬੋਲਿਆਂ ਦਾ। ੫੯੯।
ਸਦ ਬਹਾਰ ਬਸੰਤ ਸ਼ਬਾਬ ਖਿੜਿਆ, ਸਾਰਾ ਵੰਜ ਸਾਕੀ ਸਾਗਰੋਲਿਆਂ ਦਾ।
ਸਾਗਰ ਆਬਿ ਹਿਆਤ ਸ਼ਰਾਬ ਵਾਲਾ, ਭਰਿਆ ਖਾਸ ਗੁਰੂ ਸਾਕੀਓਲਿਆਂ ਦਾ।

ਸਾਕੀ ਸਤਿਗੁਰੂ ਉਲਸ ਪਿਆਲਿਆਂ ਦੇ, ਉਲਸ ਜਾਮ ਅਮਰਜ਼ੀਸਤੌਲਿਆਂ ਦਾ।
ਅਮਰਜ਼ੀਸਤ 'ਅਲਿਕਜ਼ਰੀ' ਅਸਰਵਾਲਾ, ਅਮੀਤਤੁ 'ਅਲਿਕਿਸ਼ਰ' ਕੀਮੀਓਲਿਆਂ ਦਾ। ੬੦੦।

ਅਮਰਜ਼ੀਸਤੀ ਹੁਸਨ ਸ਼ਬਾਬ ਦਾ ਅਸਲ ਨੁਸਖਾ ਹੁਸਨ ਜੋਬਨੀ ਅਮਰ ਸ਼ਕਤੀ ਦਾ ਤੰਤ ਕੀਮੀਆ

ਏਹ ਅਮਰ ਸ਼ਬਾਬ ਦਾ ਅਸਲ ਨੁਸਖਾ, ਤੰਤ ਕੀਮੀਆ ਅਮਰ ਸ਼ਕਤੌਲਿਆਂ ਦਾ।
ਨਿਤ ਨਵਲ ਜੁਆਨੀਆਂ ਗੁਰਮੁਖਾਂ ਨੂੰ, ਸਤੀ ਬਰਤ ਪੂਰਾ ਜਿਤਿੰਦ੍ਰੌਲਿਆਂ ਦਾ।
ਸੁਪਨੇ ਬਿੰਦ ਬੀਰਜ ਝੜੇ ਝਰੇ ਨਾਹੀਂ, ਚਲੇ ਚੋਰ ਨਾ ਕਾਮ ਛੇਰੌਲਿਆਂ ਦਾ।
ਮਨ ਬਚ ਕਰਮ ਕਰਿ ਕਾਮ ਨੂੰ ਵਸਿ ਕੀਤਾ, ਬਲ ਘੱਟਿਆ ਪੰਚ ਦੂਤੌਲਿਆਂ ਦਾ। ੬੦੧।

ਗੁਰਮਤਿ ਗ੍ਰਿਸਤ ਈਮਾਨ ਧਰਮ ਦੰਪਤੀ

ਸੁਪਨੇ ਰੂਪ ਨ ਯਾਦ ਪਰਨਾਰੀਆਂ ਦੇ, ਨੇਤ੍ਰ ਬੁਤ ਪੇਖਹਿ ਪਰਤ੍ਰਿਓਲਿਆਂ ਦਾ।
ਇੰਦ੍ਰੀ ਜਿੱਤ ਪੂਰੇ ਗੁਰਮੁਖ ਸਿੰਘ ਗ੍ਰਿਸਤੀ, ਪਤਨੀ ਇਕ ਈਮਾਨ ਗ੍ਰਿਸਤੌਲਿਆਂ ਦਾ।
ਗੁਰਮੁਖ ਪੂਰੜੇ ਗ੍ਰਿਸਤ ਈਮਾਨ ਧਰਮੀ, ਡੋਲੇ ਧਰਮ ਨ ਬਿੰਦ ਰਖੌਲਿਆਂ ਦਾ।
ਨੇਹ ਸਚੜਾ ਸੰਗ ਨਿਜ ਪਤਨੀ ਦੇ, ਜਤੀ ਧਰਮ ਪੁਨੀਤ ਪੁਰਖੌਲਿਆਂ ਦਾ। ੬੦੨।
ਸੱਚੀ ਪ੍ਰੀਤ ਪਤੀ ਸੰਗਿ ਪਤਨੀ ਦੀ, ਸਤੀ ਧਰਮ ਇਹ ਪਤਿਬਰਤੌਲਿਆਂ ਦਾ।
ਪਤੀ ਪੁਰਖ ਬਿਨ ਹੋਰ ਨ ਪੁਰਖੁ ਕੋਈ, ਦ੍ਰਿਸ਼ਟ ਬਰਤ ਪਰਤਿਸ਼ਟ ਪਤੌਲਿਆਂ ਦਾ।
ਸਚੀ ਪਤਿ ਪਰਤੀਤ ਪਰੀਤ ਸੱਚੀ, ਪ੍ਰਸਪਰ ਪ੍ਰੇਮ ਸਚਾ ਦੰਪਤੌਲਿਆਂ ਦਾ।
ਦੰਪਤ ਧਰਮੁ ਸੱਚਾ ਗੁਰਮੁਖ ਜੋੜੀਆਂ ਦਾ, ਇਕ ਜੋਤਿ ਹੋਇ ਪ੍ਰੇਮ ਜਾਮੌਲਿਆਂ ਦਾ। ੬੦੩।

ਪ੍ਰੇਮ ਜੋਤਿ ਰਸ ਪ੍ਰੇਮ ਜੋਤਿ ਜਾਮੇ

ਪ੍ਰੇਮ ਜਾਮ ਕਿ ਜਾਮੜੇ ਪ੍ਰੇਮ ਰੱਤੇ, ਭਰਿਆ ਜੋਤਿ ਰਸੁ ਓਤ ਪੋਤੌਲਿਆਂ ਦਾ।
ਜੋਤਿ ਜਾਮ ਰਸ ਨੂਰ ਭਰਪੂਰ ਹੋਏ, ਲਾਲੋ ਲਾਲ ਚੇਹਰਾ ਲਾਲੜੌਲਿਆਂ ਦਾ।
ਲਾਲ ਗੁਰੂ ਦੇ ਲਾਡਲੇ ਸਿੰਘ ਬਾਂਕੇ, ਚੋਲਾ ਲਾਲ ਮਜੀਠ ਰੰਗੌਲਿਆਂ ਦਾ।
ਲਾਲੀ ਦੱਗਦੀ ਦਗਾ ਦਗੌਲਿਆਂ ਦੇ, ਮੁਖਿ ਜਲਾਲ ਜਲਵਾ ਦਗਮਗੌਲਿਆਂ ਦਾ। ੬੦੪।
ਮੁਖ ਮਣੀ ਦਗੇ ਦੰਗ ਰੌਲਿਆਂ ਦੇ, ਬਣਿਆ ਰੰਗੁ ਗੁਲਾਲੁ ਮਣੀਓਲਿਆਂ ਦਾ।
ਮਣੀ ਲਾਲ ਕਿ ਮੁਖੜਾ ਲਾਲ ਹੈ ਏਹੁ, ਅਜਬ ਨੁਕਤੜਾ ਰੰਗ ਰੰਗੌਲਿਆਂ ਦਾ।

ਰਬੀ ਰਮਜ਼ਾਂ ਦੇ ਮਹਿਰਮ ਰਾਜ਼

ਜਿਸ ਅਕਲ ਲਤੀਫ਼ ਖੁਦਾਇ ਮੰਦੀ, ਮਹਿਰਮ ਰਮਜ਼ ਰੱਬੀ ਨੁਕਤੜੌਲਿਆਂ ਦਾ।
ਰਮਜ਼ਾਂ ਸਮਝੀਆਂ ਸ਼ਕਤੀਆਂ ਵਾਲਿਆਂ ਨੇ, ਜਿਨ ਜ਼ਹੂਰ ਹੈ ਜ਼ਾਹਰ ਸ਼ਕਤੌਲਿਆਂ ਦਾ। ੬੦੫।
ਪੇਖਿ ਪੇਖਿ ਜਿਤਾ ਸੁ ਗਾਲਤਾਨ ਹੋਏ, ਲਹਿਆ ਲੁਤਫ਼ ਸੱਚਾ ਲੁਤਫ਼ੜੌਲਿਆਂ ਦਾ।
ਲੁਤਫ਼ ਲੁਤਫ਼ ਕਹਿ ਕਹਿ ਦਲੀ ਧੰਧ ਪਿੱਟੇ, ਵਿਰਸਾ ਲੁਤਫ਼ ਲਤੀਫ਼ ਖ਼ਾਸੌਲਿਆਂ ਦਾ।
ਖ਼ਾਸਾਂ ਖ਼ਾਸ ਵਿਰਲੇ ਖ਼ਾਲਸੋਲਿਆਂ ਨੂੰ, ਮਿਲੇ ਖ਼ਾਸ ਵਿਰਸਾ ਵਿਰਸੌਲਿਆਂ ਦਾ।
ਜਿਨੀਂ ਭਾਗ ਜਾਗੇ ਧੁਰ ਧੁਰੌਲਿਆਂ ਦੇ, ਅੰਕੁਰ ਉਗਿਆ ਪਰਬ ਲਿਖਤੌਲਿਆਂ ਦਾ। ੬੦੬।
ਆਈਆਂ ਰਾਗ ਰਤਨ ਪਰਵਾਰ ਪਰੀਆਂ, ਗਾਵਨਿ ਸੋਹਿਲਾ ਸੱਚ ਘਰੌਲਿਆਂ ਦਾ।
ਮੰਦਰੁ ਸੱਚੜਾ ਗੁਰੂ ਦਰਬਾਰ ਸੱਚਾ, ਜਿਤੁ ਘਰਿ ਕੀਰਤਨ ਸਬਦ ਸੋਹਲਿਆਂ ਦਾ।
ਭਗਤ ਸੱਚੜੇ ਕੀਰਤਨ ਕਰਨਹਾਰੇ, ਰੰਗ ਸੱਚੜਾ ਕਨਾਤ ਨਤੌਲਿਆਂ ਦਾ।

ਨੂਰ ਅਗੰਮੀਆਂ ਦੀ ਧੁੰਨ ਵਰਖਾ

ਹੁੰਨ ਵਰਸਦੇ ਨੂਰ ਅਗੰਮੀਆਂ ਦੇ, ਮਾਲਾ ਮਾਲ ਚੋਲਾ ਰੰਗ ਚੋਲਿਆਂ ਦਾ। ੬੦੭।

ਅੰਮ੍ਰਿਤ ਮੇਂਹ ਦੀਆਂ ਬਿਸਮ ਛਪਟਾਂ ਅਮਿਉ ਸੁਗੰਧਤੀ ਤ੍ਰਿਹਾਵਲ ਫੁਹਾਰਾਂ

ਆਈਆਂ ਠੰਢੀਆਂ ਰੁਮਕਿ ਪਰਭਾਤ ਪਉਣਾ, ਠਰਿਆ ਹੀਅੜਾ ਠਾਰ ਠਰੋਲਿਆਂ ਦਾ।
ਜੁੜੀਆਂ ਪ੍ਰੇਮ ਹੁਲਸਾਈਆਂ ਮਸਤ ਨੈਣਾਂ, ਪਿਆਲ ਜੁੜਿਆ ਜੁੱਟ ਜੁਟੋਲਿਆਂ ਦਾ।
ਆਈਆਂ ਅਮੀਲਪੇਟੀਆਂ ਪ੍ਰੇਮ ਲਪਟਾਂ, ਖਿੜਕਾ ਖੁੱਲ੍ਹਿਆ ਬਿਸਮ ਖੁਸ਼ਬੋਲਿਆਂ ਦਾ।
ਆਈ ਅਜ ਸੁਗੰਧ ਤ੍ਰਿਹਾਵਲਾਂ ਦੀ, ਮੁਸ਼ਕ ਮਾਰ ਪਇਆ ਅਰਗਜ਼ੋਲਿਆਂ ਦਾ। ੬੦੮।
ਗੁਰੂ ਬਾਣੀ ਅਭਿਆਸ ਕਰਿ ਛੋਹ ਲੱਥੀ, ਅੰਮ੍ਰਿਤ ਛੱਕਿਆ ਛਕ ਛਕੋਲਿਆਂ ਦਾ।
ਛੱਕੇ ਰਹਿ ਗਏ ਛਕਿ ਪ੍ਰਸਾਦੁ ਰਸੀਏ, ਆਇਆ ਸੁਆਦੁ ਬਿਸਮਾਦ ਬਿਸਮੋਲਿਆਂ ਦਾ।
ਛੱਕਿ ਮਹਾਂ ਪ੍ਰਸਾਦੁ ਕੜਾਹ ਕੁਣਕੇ, ਰਸ ਭੁੱਲ ਗਇਆ ਨਿਆਮਤੋਲਿਆਂ ਦਾ।
ਅਰਸ਼ੋਂ ਉਤਰੇ ਜੁਗਤਿ ਪ੍ਰਸਾਦਿ ਛਾਦੇ, ਥਾਲੁ ਪੂਰਿਆ ਭੋਗੁ ਕੁਣਕੋਲਿਆਂ ਦਾ। ੬੦੯।
ਅਜ ਰੱਜਕੇ ਭੋਗ ਪ੍ਰਸਾਦੁ ਭੁੰਚੇ, ਭੋਗੁ ਲੱਗਿਆ ਗੁਪਤ ਭੁਗਤੋਲਿਆਂ ਦਾ।
ਲਖ ਨਿਆਮਤਾਂ ਲਵੇ ਨ ਲਗਿ ਸਕਨਿ, ਦਰੁ ਖੁਲਿ੍ਹ ਗਇਆ ਦਰਸ਼ਨੋਲਿਆਂ ਦਾ।
ਦਰੁ ਦਰਸ਼ਨਾਂ ਦੇ ਦਰਸਾਰੀਆਂ ਨੂੰ, ਕੀ ਵਪਾਰ ਬੈਕੁੰਠ ਮੁਕਤੋਲਿਆਂ ਦਾ।
ਖੇਲੇ ਸੁਰਤਿ ਗਗਨੰਤਰੀ ਸੁਰਤਿਆਂ ਦੀ, ਹਰਕਾ ਵੱਜਿਆ ਪ੍ਰੇਮ ਹਿਝਕੋਲਿਆਂ ਦਾ। ੬੧੦।

ਸਬਦ ਸਰੂਰੀ ਪੀਂਘਾਂ ਦੇ ਝੂਟੇ

ਝੂਲੇ ਝੂਲਣੇ ਇਸ਼ਕ ਪੰਘੂੜਿਆਂ ਦੇ, ਲਹਿਰਾ ਲੁਦਿਆ ਲੋਰ ਚੜ੍ਹੋਲਿਆਂ ਦਾ।
ਸੱਜੇ ਸਬਦ ਸਰੂਰ ਦੀ ਪੀਂਘ ਝੂਟੀ, ਅਮਲੁ ਚੜਿ ਗਇਆ ਹਾਲ ਮਸਤੋਲਿਆਂ ਦਾ।
ਖੇੜੇ ਹਾਲ ਹੁਸ਼ਿਆਰ ਰੰਗ ਮਸਤੀਆਂ ਦੇ, ਇਕੋ ਖਿਆਲੁ ਖੁਦ ਮਸਤ ਖਿਓਲਿਆਂ ਦਾ।
ਖਿਆਲ ਮਸਤ ਸੋ ਮਸਤ ਖੁਦਾਇ ਥੀਵੇ, ਚੜ੍ਹਿਆ ਰੰਗੁ ਅਤੰਗਾ ਦਰਸੋਲਿਆਂ ਦਾ। ੬੧੧।

ਰੰਗ ਦੀਦਾਰ ਦੀ ਲੋਰ ਮਸਤੀ ਦੇ ਝੂਲਣੇ ਰਬੀ ਪ੍ਰੇਮ ਹੰਡੋਲੇ ਚਹਿਤ ਚਕਰੀ ਹਲੋਰੇ

ਝੂਲਣਿ ਝੂਲਣੇ ਰੰਗ ਦੀਦਾਰ ਰੱਤੇ, ਰੱਤਾ ਮੁਖੁ ਦੀਦਾਰ ਰਤੋਲਿਆਂ ਦਾ।
ਜਿਉਂ ਜਿਉਂ ਲੋਰ ਚੜ੍ਹੇ, ਤਿਉਂ ਤਿਉਂ, ਰੰਗ ਖਿੜੇ, ਝੂਲਾ ਹੋਰ ਝੂਲੇ ਝੂਟਣੋਲਿਆਂ ਦਾ।
ਜ਼ੋਰੋ ਜ਼ੋਰ ਹਲੋਰੜੇ ਔਣ ਲਗੇ, ਚੱਕਰ ਚਲਿਆ ਪ੍ਰੇਮ-ਚੰਡੋਲਿਆਂ ਦਾ।
ਡੋਲੇ ਬੈਠ ਕੇ ਡੋਲੜੇ ਮੰਜਣਾਂ ਦੇ, ਆਵੇ ਰਜੁ ਨ ਪ੍ਰੇਮ ਖੇਡੋਲਿਆਂ ਦਾ। ੬੧੨।
ਹੋਰੋ ਹੋਰ ਲੋੜਾ ਵਧੇ ਖੇਡਣੇ ਦੀ, ਘਟੇ ਸੁਆਉ ਨ ਕੇਲ ਕਲੋਲਿਆਂ ਦਾ।
ਝੂਰੇ ਤੁਰੇ ਪ੍ਰੇਮ ਹਲੋਰਿਆਂ ਦੇ, ਝੂਟਾ ਲਇਆ ਲਿਵ ਪੀਂਘ ਝੂਟੋਲਿਆਂ ਦਾ।
ਵੇਰੇ ਵੂਰੇ ਅਫੇਰ ਘੁਰਨੋਲਿਆਂ ਦੇ, ਮੰਦਲੁ ਵਜਿਆ ਧੁਰ ਮੰਦਕੋਲਿਆਂ ਦਾ।

ਗਗਨ ਅਗੰਮੀ ਅਨਹਤ ਮੰਡਲੀ ਖੇਡ ਅਮਰ ਬੂੰਦੀ ਬਸੰਤ ਬਹਾਰ ਦੇ ਜੋਤਿ ਵਿਗਾਸੀ ਆਤਮ ਪ੍ਰਕਾਸੀ ਗੁਲਸ਼ਨ

ਘੁਰਨੇ ਘੁਰੇ ਅਘੋਰ ਘੁਰਨੋਲਿਆਂ ਦੇ,ਧਨੀਅਰ ਗਰਜਿਆ ਗਗਨ ਮੰਡੋਲਿਆਂ ਦਾ। ੬੧੩।
ਬਿਨਾਂ ਬੱਦਲੀ ਬਾਰਸ਼ਾਂ ਹੋਇ ਰਹੀਆਂ, ਮੀਂਹੁ ਬਰਸਿਆ ਤੰਤ ਬੂੰਦੋਲਿਆਂ ਦਾ।
ਝਲਕੇ ਅੰਬਰੀ ਹੋਰ ਖੁਸ਼ਬੋਈਆਂ ਦੇ, ਸੋਮਾ ਫੁਟਿਆ ਸਰਬ ਚਸ਼ਮੋਲਿਆਂ ਦਾ।
ਚਸ਼ਮੇ ਉੱਛਲੇ ਅਦਿਭੁਤੀ ਕਉਸਰਾਂ ਦੇ, ਮਾਤ ਪੈ ਗਇਆ ਬਾਗ਼ ਇਰਮੋਲਿਆਂ ਦਾ।
ਹੂਲੇ ਅੰਕਰੇ ਅਮਰ ਸ਼ਗੂਫਿਆਂ ਦੇ, ਮਿਲੇ ਆਤੇ ਹਿਆਤੁ ਅਰਗੋਲਿਆਂ ਦਾ। ੬੧੪।
ਸਬਜ਼ਾ ਜ਼ਾਰ ਹੋਏ ਸਰਬ ਗੁਲਸ਼ਨਾਂ ਦੇ, ਝੁੰਡਾ ਅਬਰ ਬਹਾਰੁ ਅਮਰੋਲਿਆਂ ਦਾ।
ਮੰਦਿ ਮੰਦਿ ਹਸੇ ਚਹਿਨ ਗੁੰਚਿਆਂ ਦੇ, ਸਿਹਨੁ ਸਰਜਿਆ ਮਲੀਆਗਰੋਲਿਆਂ ਦਾ।

ਟਹਿਕੇ ਨਿਆਰੜੇ ਪਿਆਰੜੇ ਨਰਗਸਾਂ ਦੇ, ਗਿਆਨ ਅਬਰ ਲੱਥਾ ਅੰਜਨੋਲਿਆਂ ਦਾ।
ਅੰਜਨ ਜੋਤਿ ਨਿਰੰਜਨੀ ਅੱਖੀਆਂ ਨੇ, ਮਲੁ ਖੰਸਿ ਲਇਆ ਖੰਜਨੋਲਿਆਂ ਦਾ। ੬੧੫।

ਪ੍ਰੇਮ ਕਸਾਈਆਂ ਜੋਤਿ ਨਿਰੰਜਨੀ ਲੋਇਣਾਂ

ਇਸ਼ਕ ਅੰਜਨੀ ਖੰਜਨੀ ਲੋਇਣਾਂ ਨੇ, ਚਿੱਤੁ ਡੱਸ ਲਇਆ ਨਰਗਸੋਲਿਆਂ ਦਾ।
ਸਵਰਨ ਬਰਨ ਮਨ ਹਰਨ ਮਮੋਲਿਆਂ ਨੇ, ਮਨੁ ਹਿਰ ਲਇਆ ਹਿਰਨ ਮਿਰਗੋਲਿਆਂ ਦਾ।
ਪਿਰੀ ਪ੍ਰੇਮ ਕਸਾਈਆਂ ਅਖੀਆਂ ਨੇ, ਮੀਹੁ ਬਰਸਾਇਆ ਨੀਰ ਨਿਰਮੋਲਿਆਂ ਦਾ।
ਆਬ ਤਾਬ ਰੌਣਕ ਵਧੀ ਰੌਲਿਆਂ ਦੀ, ਅਬਰੁ ਆਣ ਲੱਥਾ ਛਹਿਬਰੋਲਿਆਂ ਦਾ। ੬੧੬।

ਨਦਰ ਮਿਹਰੀ ਮੇਘ ਦੇ ਹੜੋਲ

ਉਨਵਿ ਉਨਵਿ ਉਮਾਹਿਆ ਲਾਇ ਝੜੀਆਂ, ਸੁਭਾ ਨੀਰ ਨਿਰਪੰਗ ਅਰਸ਼ੋਲਿਆਂ ਦਾ।
ਮੂਸਲਧਾਰ ਵੱਸੇ ਅੰਜ ਖੁਲ੍ਹ ਗਇਆ, ਮੇਘਾ ਅੰਬਰੀ ਸਮੁੰਦਰੋਲਿਆਂ ਦਾ।
ਅੰਬਰ ਪਾਇਆ ਬਿੱਜਲੀ ਕੌਣ ਲਾਏ, ਠੱਲ ਹੋਇ ਨ ਵਹਿਣ ਹੜੋਲਿਆਂ ਦਾ।
ਹੜੁ ਗੈਣ ਸਰੋਵਰੀ ਵਹਿਣ ਆਏ, ਬੰਨ੍ਹ ਪਾੜ ਗਇਆ ਅੰਬਰੋਲਿਆਂ ਦਾ। ੬੧੭।

ਦਿੱਬ ਜੋਤਿ ਲਤੀਫ਼ ਬਰ ਤਰ ਜਲਹਰੀ ਗੈਣ ਸਰੋਵਰ

ਗਗਨਿ ਪਵਨ ਹੜਜੋਲ ਉਛੱਲਿ ਆਏ, ਵੁੱਠਾ ਮੀਂਹੁ ਅਮੀ ਝਲਹਰੋਲਿਆਂ ਦਾ।
ਜਲਹਰੁ ਅਮੀ ਸਰੁ ਸੁੱਭਰ, ਵਰਸਿ ਰਹਿਆ ਸੁਭਰੁ ਤਾਲੁ ਰਸ ਜੋਤਿ ਝਲਕੋਲਿਆਂ ਦਾ।
ਪਵਨ ਗਗਨ ਪਤਾਲ ਸਭਿ ਇੱਕ ਹੋਏ, ਝਲੁਕੇ ਜੋਤਿ ਪ੍ਰਲਾਉ ਨੀਰੋਲਿਆਂ ਦਾ।
ਜੋਤਿ ਨੀਰ ਪ੍ਰਲਾਉ ਅਥਾਹ ਛਲਕੇ, ਭਰਿਆ ਨੂਰ ਸਰੁ ਅਮੀ ਉਛਕੋਲਿਆਂ ਦਾ। ੬੧੮।
ਪਾਰਾਵਾਰ ਨਾ ਥਾਹ ਵਿਥਰੰਦ ਕੋਈ, ਹੈ ਅਸਗਾਹ ਬਰਹਰਿ ਸਰਵਹੋਲਿਆਂ ਦਾ।
ਥੱਲਿ ਥੱਲਿ ਕਰੇ ਥਰੱ ਥੱਕਿ ਰਹਿਆ, ਰੰਸ ਜੋਤਿ ਅਮੀ-ਮਖਣੋਲਿਆਂ ਦਾ।

ਹਿਆਤ ਅਬਦੀ ਜਾਵਦਾਨ ਜਲ

ਦਿੱਬ ਜੋਤਿ ਲਤੀਫ਼ ਬਰ-ਤੰਬ ਸਰਵਰ, ਜਾਵਦਾਨ ਜਲ ਹਿਆਤ ਅਬਦੋਲਿਆਂ ਦਾ।
ਹਿਆਤ ਅਬਦੀਏ ਤਾਰੀਆਂ ਲਾਇ ਜੀਵਣਿ, ਪੀਵਣਿ ਆਬਿਹਿਆਤ ਘਲਰੋਲਿਆਂ ਦਾ। ੬੧੯।
ਅਮਰ ਆਤਮੀ ਦਾਤ ਹਿਆਤ ਅਬਦੀ, ਸਾਖ਼ਸ਼ਾਤ ਦਰਸ਼ਨ ਪ੍ਰਭ ਲਖੋਲਿਆਂ ਦਾ।
ਲਖਣਾ ਅਲੱਖ ਦਰਸ਼ਨ ਸਾਖਸ਼ਾਤ ਕਰਨਾ, ਸੁਆਂਗ ਧਾਰਨਾ ਸਫਲ ਬਿਰਤੋਲਿਆਂ ਦਾ।

ਸ਼ਬਦ ਅਹਾਰੀ ਨਿਰੰਕਾਰੀਆਂ ਦਾ ਨਾਮ ਅਧਾਰ

ਬਿਰਤਿ ਰੇਖਣੀ ਆਲਿਆਂ ਭੋਲਿਆਂ ਦੀ, ਪਾਇ ਮਰਤਬਾ ਬ੍ਰਹਮ ਗਿਆਨੋਲਿਆਂ ਦਾ।
ਨਿਰੰਕਾਰੀਆਂ ਨਾਮ ਅਧਾਰ ਇੱਕੋ, ਸਾਰ ਸ਼ਬਦ ਅਹਾਰੁ ਅਮੀਓਲਿਆਂ ਦਾ। ੬੨੦।

ਗੁਰ ਸ਼ਬਦ ਅਭਿਆਸ ਪਵਨ ਰਸ ਜੋਤ ਮਿਲੌਣਾ ਤਕ

ਸੁਆਸਿ ਸੁਆਸਿ ਹਿਵਧਾਰਿ ਪਵਨ ਮਣਤੀ, ਸਸ ਘਰਿ ਸੂਰੁ ਰਸ ਜੋਤਿ ਜਗਾਨੋਲਿਆਂ ਦਾ।
ਸਸੀਅਰ ਜੋਤਿ ਉਦੋਤਿ ਰਸ ਪਵਨ ਮਗਨੋ, ਪਵਨ ਸ਼ਬਦ ਗੁੰਜਾਰ ਰਮਣੋਲਿਆਂ ਦਾ।
ਰਮਣਿ ਪਵਨ ਝੁਕਾਰ ਗੁਰ ਸ਼ਬਦ ਕੇਰੀ, ਗਗਨੀ ਸ਼ਬਦ ਗੁੰਜਾਰ ਘੁਰੋਲਿਆਂ ਦਾ।
ਗੁਰੂ ਸ਼ਬਦ ਗੁੰਜਾਰ ਘੁੰਕਾਰ ਘੁਰੇ, ਲਸ਼ਕੇ ਜੋਤਿ ਪ੍ਰਲਾਉ ਗਗਨੋਲਿਆਂ ਦਾ। ੬੨੧।

ਨਾਮ ਜੋਤਿ ਪ੍ਰਕਾਸ਼ ਦੁਆਰਾ ਤ੍ਰਿਭਵਣ ਉਜਿਆਰਾ

ਧਾਰ ਜੋਤਿ ਕਿਰਨਾਰ ਭੁੰਕਾਰ ਬਰਸੇ, ਫੋਟ ਗਿਆਨ ਪਰਕਾਸ਼ ਝਵਨੋਲਿਆਂ ਦਾ।
ਵਡ ਉਜਿਆਰ ਚਮਕਾਰ ਤਿਰਭਵਣੂ ਸਾਰੇ, ਵਰ੍ਹਿਆ ਮੀਂਹ ਮਣਿ ਜੋਤਿ ਸੁਮਣੋਲਿਆਂ ਦਾ।

ਪ੍ਰੇਮ ਲਿਵ ਝਲੰਕਨੀ ਚਰਨ ਮੰਡਿਆਰਜੀ ਜੋਤਿ ਸਰਸਨੀ ਸਦ ਰਸ ਬਹਾਰੀ ਬਸੰਤ ਰਿਦ ਬਿਗਾਸੀਆਂ, ਜੋਤਿ ਪ੍ਰਕਾਸੀਆਂ ਅੰਮਿਉ ਤ੍ਰਿਪਤਾਸੀਆਂ ਦੇ ਅੰਮ੍ਰਿਤਾ ਬਚਨ

ਨਭ ਨਾਸੂਤ ਸਾਰਾ ਨੂਰੋ ਨੂਰ ਹੋਇਆ, ਜੋਤਿ ਮੰਡੂ ਮਨੁ ਅਸਥਿਰ ਕਰੋਲਿਆਂ ਦਾ।
ਲੱਗ ਰਹੀ ਗੁਲਜ਼ਾਰ ਪ੍ਰਹਾਰਿਆਂ ਦੀ, ਢਉਰ ਚੱਲਿਆ ਪਵਨ ਝਕੋਲਿਆਂ ਦਾ। ੬੨੨।

ਮਿੱਠੀ ਬੂੰਦ ਨਬਾਤ ਹੈ ਬੂਜ਼ਿਆਂ ਦੀ, ਅਜਬ ਸੁਆਦ ਗਟਾਕ ਚਖੋਲਿਆਂ ਦਾ।
ਅੰਮ੍ਰਿਤ ਚਾਸ਼ ਨਬਾਤ ਹੈ ਬੂਜ਼ਿਆਂ ਦੀ, ਬੋਲੁ ਤੋਤਲਾ ਮੀਠ ਤੁਤੋਲਿਆਂ ਦਾ।
ਚੜ੍ਹਿਆ ਸਦਾ ਬਸੰਤ ਬਹਾਰ ਵਾਲਾ, ਮਾਹਾ ਮਾਹੁ ਮੁਬਾਰਕ ਰੁਤੋਲਿਆਂ ਦਾ।
ਮੌਲੀ ਸਫਲ ਬਨਰਾਇ ਫੁਲਿੰਤ ਜੋਤੀ, ਹੋਇਆ ਹਦਨ ਮਲਿਆਨ ਪ੍ਰਪੋਲਿਆਂ ਦਾ। ੬੨੩।
ਜੋਤਿ ਸਗਿ ਉੱਠੀ ਵੱਡ ਭਾਗਣੋਂ ਦੀ, ਪੱਖਾ ਝੱਲਿਆ ਪਵਨ ਚੌਰੋਲਿਆਂ ਦਾ।
ਦੂਰੋਂ ਬਉਰ ਨਿਰੰਜਨੀ ਛਤਰ ਛਾਏ, ਤਖਤੁ ਬਖਤੁ ਬਲੰਦ ਫ਼ਰਾਤੋਲਿਆਂ ਦਾ।
ਇੰਦਰ ਲੋਕ ਅੰਦਰਿ ਹੱਲ ਚੱਲ ਮੱਚੀ, ਅੰਦਰੁ ਹਿੱਲ ਗਇਆ ਇੰਦਰੋਲਿਆਂ ਦਾ।
ਕੋਟ ਇੰਦ੍ਰ ਪੁਰੀਆਂ ਨਾ ਲੁਭਾਇ ਸਕਨਿ, ਸੱਚਾ ਬਿਮਲ ਮਿਅਰਾਜ ਮਸਤੋਲਿਆਂ ਦਾ। ੬੨੪।
ਇਸ਼ਕ ਮਸਤ ਦਰਸਨ ਰੰਗਾ ਰੱਤਿਆਂ ਨੂੰ, ਇੱਕੋ ਸੁਖ ਬੈਕੁੰਠ ਕੋਟੋਲਿਆਂ ਦਾ।

ਚਰਨ ਕਮਲ ਰਸਾਇਣੀ ਮੌਜ ਮਸਤੌਜੀਆਂ ਦਾ ਬਿਮਲ ਮਿਅਰਾਜ

ਚਰਨ ਕੰਵਲ ਦੀ ਮੌਜ ਮਸਤੌਜ ਅੱਗੇ, ਮਾਤ ਖ਼ਲਵੇ ਬਰੀਂ ਮਿਮਨੋਲਿਆਂ ਦਾ।
ਚਰਨ ਸ਼ਰਨ ਸਰੋਜ ਦੇ ਮੌਜੀਆਂ ਨੂੰ, ਪਜ਼ਿ ਫ਼ਿਰਦੌਸ ਲੱਗਾ ਢਡ ਖ਼ੁਲਦੋਲਿਆਂ ਦਾ।
ਪਰਮ ਚਰਨ ਰਸਾਇਣੀ ਖ਼ੁਲਦੀਆਂ ਦੇ, ਮਾਨੁ ਮਿਟ ਗਇਆ ਖ਼ੁਲਦ ਗਲਤੋਲਿਆਂ ਦਾ। ੬੨੫।
ਹੁਕਮ ਵਧ ਗਈ ਖ਼ੁਲਦ ਗਲਤਾਨੀਆਂ ਦੀ, ਜਲਵਾ ਵੇਖ ਕੇ ਚਰਨ ਪਰਸੋਲਿਆਂ ਦਾ।
ਪਾਰਸ ਖ਼ਾਕ ਫ਼ਿਰਦੌਸ ਰਸਾਇਣੀਆਂ ਦੀ, ਕਿਣਕਾ ਪਾਕ ਰੰਜ ਖ਼ਾਕ ਚਰਨੋਲਿਆਂ ਦਾ।
ਭਾਗੀ ਨਾਮ ਰਸਾਇਣੀ ਇਕ ਰੱਤੀ, ਖਿੜਿਆ ਅਮਲ ਪੀਤੇ ਸੁਫ਼ੀਓਲਿਆਂ ਦਾ।

ਨਾਮ ਰਸਾਇਣ ਪੀਵੰਦੇ ਅਮਲੀਆਂ ਦੀ ਅਥਾਹ ਲਿਵ ਲੀਣ ਸਰੋਵਰੀ ਗੰਮਤਾ ਲਿਵ ਨੈਣ ਝਰੋਖਿਆਂ ਰਾਹੀਂ ਅਮੀ ਰੰਗ ਸਰੋਵਰ ਦਾ ਅੰਤਰ ਘਟ ਬਿਗਾਸ ਅੰਙਣਾ ਰਸਕ ਰਸਦਾਨ

ਅਮਲਾਂ ਬਾਝ ਪੀਤੇ ਸ਼ਬਦ ਜੋਰ ਅਮਲੀ, ਸਦ ਮਖ਼ਮੂਰ ਮਨ ਸ਼ਬਦ ਗਟਕੋਲਿਆਂ ਦਾ। ੬੨੬।
ਚੜ੍ਹੇ ਰਹਿਣ ਦੁੱਟਾਰਸ਼ ਨੈਣ ਪੀਤੇ, ਲੱਥੇ ਖੁਮੁ ਨਾ ਗੈਣ ਗਦਕੋਲਿਆਂ ਦਾ।
ਨਹੀਂ ਥਾਹ ਅਥਾਹ ਸਰੋਵਰਾਂ ਦੀ, ਚੁੱਭਾ ਗਹਿਰ ਗਿਰਦਾਰ ਗੋਟੋਲਿਆਂ ਦਾ।
ਵੇਖੋ ਰੀਣਸਰ ਅੰਫ਼ਲੋ ਆਇ ਵੁੰਠਾ, ਇਹ ਰਸਾਇਣ ਲਿਵ ਨੈਣ ਝਰਖੋਲਿਆਂ ਦਾ।
ਅੰਤਰਿ ਧਾਇ ਝਰੋਖੜੇ ਖੁਲ੍ਹ ਗਏ, ਉਦੇ ਗਗਨਿ ਰਸਾਲੁ ਅਮੀਓਲਿਆਂ ਦਾ। ੬੨੭।

ਮੇਰਾ ਅੰਙਣਾ ਰਸਕ ਰਸਦਾਨ ਹੋਇਆ, ਘੁਰਨਾ ਝਰਨ ਲੱਗਾ ਨਿਝਰੋਲਿਆਂ ਦਾ।
ਅਨਹਦ ਕੀਰਤਨ ਅਮੀ ਪ੍ਰਹਾਰ ਪਵੈ, ਰੁਣ ਝੁਣਕਾਰੁ ਅਖੰਡ ਅਨਦੋਲਿਆਂ ਦਾ।
ਵਿਚ ਝਾਰ ਰਸ-ਜੋਤਿ ਦੀ ਧਾਰ ਪੈਂਦੀ, ਝਿਲਮਿਲ ਥੰਮੁ ਪ੍ਰਕਾਸ਼ ਭੁਵਨੋਲਿਆਂ ਦਾ।
ਜਿਸਕੇ ਜੋਤਿ ਪਰਕਾਸ਼ ਦੇ ਥੰਮ ਨਿਆਰੇ, ਅਦਭੁਤ ਮਹਿਲ ਇਹ ਜੋਤਿ ਥਮੋਲਿਆਂ ਦਾ। ੬੨੮।

ਭਵਨ ਅੰਙਣਾ ਪ੍ਰਕਾਸ਼ ਭੰਡਾਰ

ਕੈਸੁ ਮਹਿਲੁ ਕਿ ਭਵਨੁ ਪਰਕਾਸ਼ ਹੈ ਇਹੁ, ਕਿ ਭੰਡਾਰੁ ਰਸ ਜੋਤਿ ਪਰਨੋਲਿਆਂ ਦਾ।
ਥੰਭ ਥੰਮ ਰਸ-ਧਾਰ ਪ੍ਰਨਾਲਿਆਂ ਦੇ, ਜੋਤਿ ਵਿਲਖਣਾ ਭਵਨੁ ਝਿਲਕੋਲਿਆਂ ਦਾ।
ਝਿਲਮਿਲ ਥੰਮ ਕਿ ਮਣੀ ਮੁਨਾਰਕੇ ਇਹ, ਸੁੰਦਰ ਭਵਨ ਮੰਦਰੁ ਮਣਿ ਜੜੀਓਲਿਆਂ ਦਾ।

ਮੇਰਾ ਭਵਨੁ ਭੰਡਾਰੁ ਪ੍ਰਕਾਸ਼ ਬਣਿਆ, ਵਿਲੱਖੇ ਬਾਗ਼ ਫਨੂਸ ਜੁਗਨੋਲਿਆਂ ਦਾ। ੬੨੯।
ਜੋਤਿ ਜੁਗਨੂਆਂ ਦੇ ਸਗਨਿ ਜਗਨਿ ਤਾਰੇ, ਮੀਂਹੁ ਵਰਸਿਆ ਜੋਤਿ ਕਿਰਨੋਲਿਆਂ ਦਾ।
ਕਿਰਨਿ ਕਿਣਮਣੀ ਜੋਤਿ ਰਸ ਕਿਰਨ ਕਣੀਆਂ, ਖੇਤ ਕੋਰਿਆ ਜੋਤਿ ਰਤਨੋਲਿਆਂ ਦਾ।
ਲਹਿ ਲਹਾਂਵਦੀ ਫਸਲ ਜੋਤਾਰ ਕੋਰੀ, ਖਿੜਿਆ ਬਾਗ ਰਸ ਜੋਤਿ ਅਮੋਲਿਆਂ ਦਾ।
ਜੀਮੀ ਫਸਲ ਇਹ ਅਮਰ ਬਹਾਰ ਵਾਲੀ, ਸਮਾਂ ਸਰਸਿਆ ਜੋਤਿ ਸਮਰੋਲਿਆਂ ਦਾ। ੬੩੦।
ਅਮਰਬੇਲ ਨੂੰ ਬਾਗ਼ ਫਲ ਸਮਰ ਲੱਗੇ, ਪਾਰਜਾਤੁ ਫਲਿਆ ਗੁਰ ਭਰੋਲਿਆਂ ਦਾ।
ਸਰਵੀ ਬਾਗ਼ ਉਤੇ ਬਾਗ਼ ਫ਼ਨੂਸ ਝਿਲਕਣ, ਜੋਤਿ ਜਲਵੀਆ ਬਾਗ਼ ਸਰਵੋਲਿਆਂ ਦਾ।
ਤਰਵਰ ਅਦਭੁਤੀ ਗੁਰੂ ਕੇ ਬਾਗ਼ ਅੰਦਰਿ, ਮੇਲਾ ਬਾਕ ਹੈ ਸਰਵ ਕਦੋਲਿਆਂ ਦਾ।
ਸਰਬ ਕਦ ਤਰਵਰ ਅਮਰ ਜੋਬਨਾਂ ਦੇ,ਅਮਰ ਸਮਰੁ ਸ਼ਜਰਾਂ ਅਦਭੁਤੋਲਿਆਂ ਦਾ। ੬੩੧।
ਕਲਪ ਬਿਰਛ ਵਿਗਸੇ ਗੁਰੂ ਗੁਲਸ਼ਨਾਂ ਦੇ,ਲਹਿਰ ਬਹਿਰਿਆ ਵਹਿਰ ਸ਼ਜਰੋਲਿਆਂ ਦਾ।
ਸ਼ਜਰ ਝਿਲਮਿਲੇ ਜੋਤਿ ਸਨੋਬਰਾਂ ਦੇ, ਖਿੜਿਆ ਨਵਲ ਫ਼ਰਵੇਸ ਤੂਬੋਲਿਆਂ ਦਾ।
ਤੂਬੇ ਜੰਨਤੀ ਉਗਵੇ ਜੋਤਿ ਰਤਨੰ, ਬਾਗ਼ ਮਾਤ ਹੋਇਆ ਜੰਨਤੋਲਿਆਂ ਦਾ।
ਮੇਰਾ ਅੰਦਰਲਾ ਫਰਸ਼ ਫ਼ਰਵੇਸੁ ਬਣਿਆ, ਬਿਰਖੁ ਜੰਮਿਆ ਪਾਰਜਾਤੋਲਿਆਂ ਦਾ। ੬੩੨।
ਇਸ ਬ੍ਰਿਛ ਨੂੰ ਫਲ ਰਤਨ ਜੋਤਿ ਲੱਗੇ, ਇਹ ਫ਼ਰਵੇਸ ਮਹਿ ਸਕ੍ਰਤ ਫਰਸ਼ੋਲਿਆਂ ਦਾ।
ਰਸ-ਜੋਤਿ ਭਿੰਨੀ ਛਾਉਂ ਤੂਬਿਆਂ ਦੀ, ਜੋਤਿ ਰਸੀਅੜਾ ਪੰਧਨ ਫੁਵਨੋਲਿਆਂ ਦਾ।
ਸੋਹਣਾ ਬਰਸ਼ ਫਨੂਸ ਇਹੁ ਜੋਤਿ ਮਣੀਆਂ, ਜਲਵਾ ਜਗਮਗੀ ਜੋਤਿ ਪਦਮੋਲਿਆਂ ਦਾ।
ਸਜਦ ਜੋਤਿ ਪਦਮਾਂ ਦੀ-ਗੁਲਜ਼ਾਰ ਲੱਗੀ,ਪਾਰਾਵਾਰੁ ਨਾ ਜੋਤਿ ਕ੍ਰਿਸ਼ਮੋਲਿਆਂ ਦਾ। ੬੩੩।
ਦਲਤ ਚਕ੍ਰਮਕੀ ਜੋਤਿ ਗੁਲਜ਼ਾਰ ਕ੍ਰਿਸ਼ਮੇ, ਕ੍ਰਿਸ਼ਮੀ ਚਾਨਣਾ ਰਵਿ ਗੁਲਸ਼ਨੋਲਿਆਂ ਦਾ।
ਗੁਲਰੂ ਮਾਹਰੂ ਜੋਤਿ ਨੂਰਾਰ ਦੀਵੇ, ਖਿੜਿਆ ਦਰਸ਼ਨੀ ਬਾਗ਼ ਦੀਪੋਲਿਆਂ ਦਾ।
ਦੀਪ ਦਰਸ਼ਨੀ ਨੂਰ ਜੋਤਾਰ ਦਰਸ਼ਨ, ਲਹਿਰਾ ਲੁੱਟਣਾ ਦਰਸ ਚਾਂਗੋਲਿਆਂ ਦਾ।
ਮੇਰਾ ਅੰਦਰਲਾ ਜੋਤਿ ਗੁਲਜ਼ਾਰ ਬਣਿਆ,ਵਧਿਆ ਰਸ਼ਕੁ ਬਹਿਸ਼ਤ ਸੁਰਗੋਲਿਆਂ ਦਾ। ੬੩੪।
ਅੰਦਰਿ ਚੰਦੁ ਸੋਭਾ ਜੋਤਿ-ਚਾਨਣੇ ਦੀ, ਹੈ ਉਜਾਲੜਾ ਕੋਟ ਸੂਰੋਲਿਆਂ ਦਾ।
ਅੰਦਰਿ ਕੋਟ ਮਲਿਆਗ ਮਲਿਆਗਰਾਂ ਦੇ, ਹੈ ਪ੍ਰਕਾਸ਼ ਕੋਟਾਨ ਚੰਦ੍ਰੋਲਿਆਂ ਦਾ।
ਚੰਦਨ ਚੰਦ ਅੰਦਰਿ ਸੀਤਲਾਈਆਂ ਦੇ, ਅੰਦਰੁ ਭਵਨੁ ਗੋਬਿੰਦ ਛੰਦੋਲਿਆਂ ਦਾ।
ਮੇਰਾ ਅੰਦਰਲਾ ਖਾਸ ਦਰਬਾਰੁ ਬਣਿਆ, ਹੈ ਅਗੰਮ ਦੀਵਾਨੁ ਖਾਸੋਲਿਆਂ ਦਾ। ੬੩੫।
ਅੰਦਰਿ ਤਾਜੁ ਅੰਦਰਿ ਹੈ ਸੁਹਾਗੁ ਮੇਰੇ, ਅੰਦਰਿ ਰਸੀਅੜਾ ਕੇਲ ਕਲੋਲਿਆਂ ਦਾ।
ਅੰਦਰਿ ਕੰਤ ਰੰਗਾਵਲਾ ਰੰਗੁ ਮਾਣੇ, ਰਾਵਲ ਰਾਵਲਾ ਭੋਰ ਅੰਦਰੋਲਿਆਂ ਦਾ।
ਭੋਰਾ ਰਸਕ ਰੰਗੀਲੜਾ ਕੰਤੁ ਮੇਰਾ, ਰੰਗੁ ਚੁਸਦਾ ਕੇਵਲ ਮੁਸ਼ਕੋਲਿਆਂ ਦਾ।
ਚੁਸੇ ਰੰਗ ਕਿ ਅੰਦਰੋ ਰੰਗ ਰੰਗੇ, ਰੰਗੇ ਰੰਗ ਹੋਇਆ ਗੋਰੇ ਚੋਲਿਆਂ ਦਾ। ੬੩੬।
ਰੰਗੇ ਰੰਗ ਹੋਇਆ ਚੋਲਾ ਜ੍ਹਿਸ ਮੇਰਾ, ਚੋਆ ਚੋਇਆ ਸੁਧਾ ਰਸੋਲਿਆਂ ਦਾ।
ਮੇਰਾ ਅੰਦਰਲਾ ਸੁਧਾ ਕੁਅੰਡਣਾ ਏ, ਅੰਮ੍ਰਿਤ ਭੋਗ ਭੋਗੀਸਰਾ ਚੋਲਿਆਂ ਦਾ।

ਅੰਦਰਲਾ ਪਾਰਿ ਕਰਵੇਸ

ਅੰਦਰਲਾ ਜੋਤਿ ਗੁਲਜ਼ਾਰ
ਅੰਦਰਲਾ ਅਰਸ਼ੀ ਦੀਵਾਨ
ਗੋਬਿੰਦ ਛੰਦੋਲਿਆਂ ਦਾ

ਅੰਦਰਲਾ ਮੇਲ-ਪ੍ਰਤਾਪ

ਮੇਰਾ ਢੋਲੜਾ ਸੇਜ ਹੰਢੋਲੜਾ ਏ, ਰਸੁ ਗਿਆਨ ਰਵਿਲੜਾ ਰੰਗਿਲਿਆਂ ਦਾ।
ਮੇਰਾ ਢੋਲੜਾ ਸਦ-ਰੰਗ-ਢੋਲੜਾ ਏ, ਹੈ ਗਲੋਲੜਾ ਗਿਆਨ ਅਮੋਲਿਆਂ ਦਾ। ੬੩੭।
ਹੈ ਰਸਾਇਣੀ ਅਮਲ ਗਿਆਨੁ ਗੂੜ੍ਹਾ, ਭੋਗ ਸੁਆਦ ਰੂੜ੍ਹਾ ਸੇਜਣੋਲਿਆਂ ਦਾ।
ਸੇਜ ਧੰਨ ਮੇਰੇ ਅਜ ਅੰਙਣੇ ਦੀ, ਵਰਨੇ ਕੌਣ ਕਵੀ ਅਨਭਵੋਲਿਆਂ ਦਾ।
ਗਿਆਨੁ ਰਾਉ ਰਚਿ ਅੰਙਣੇ ਭੋਗ ਭੋਗੇ, ਆਤਮ ਭੋਗ ਅਪਾਰ ਅਨੰਦੋਲਿਆਂ ਦਾ।
ਮੇਰਾ ਅੰਙਣਾ ਸੇਜ ਭਤਾਰ ਬਣਿਆ, ਰਚਿ ਅੰਬਰੀ ਸਾਜੁ ਸਜੋਲਿਆਂ ਦਾ। ੬੩੮।
ਜਾਨੀ ਬੈਠੜਾ ਅੰਙਣਾ ਮੱਲਿ ਮੇਰਾ, ਸੱਚਾ ਜਾਨੀਅੜਾ ਜਾਨ ਪ੍ਰਾਨੋਲਿਆਂ ਦਾ।

ਅੰਙਣ ਰੰਗ ਦੁਆਰੜਾ ਰੰਗਲੇ ਦਾ

ਅੰਙਣਿ ਮੈਂਡੜੇ ਸੁਘੜ ਸੁਜਾਨ ਜਾਨੀ, ਖੇਲੀ ਸੰਦੜਾ ਚੋਜ ਚੋਜੋਲਿਆਂ ਦਾ।
ਅੰਦਰਿ ਅੰਙਣੇ ਲਧੜਾ ਖੋਜਿ ਸੁੰਦਰ, ਪਿਰ ਸੁੰਦ੍ਰਾ ਲਾ ਸੁੰਦਰ ਸੁੰਦ੍ਰੋਲਿਆਂ ਦਾ।
ਸੁੰਦਰ ਲਾਲ ਰੰਗੀਲੜੇ ਮੋਹਣੜੇ ਨੇ, ਰੰਗੁ ਖੇਡਿਆ ਰੰਗ ਦੁਆਰੋਲਿਆਂ ਦਾ। ੬੩੯।
ਸੋਭਾ ਔਜ ਸੀਮਾ ਸੁੰਦਰਤਾਈਆਂ ਦੀ, ਅੰਙਣੁ ਸੋਮਾ ਅਨੂਪ ਸੁਪੋਲਿਆਂ ਦਾ।
ਸੁਗਲਿਉਹ ਰੂਪ ਬਿਰਖੜਾ ਮੋਰ ਅੰਙਣੁ, ਅਤਿ ਸੁਲੱਖਣਾ ਘਰੁ ਸੁੰਦਰੋਤੇਲਿਆਂ ਦਾ।

ਅੰਙਣ ਸੋਹਿਣ ਮੰਦਰ ਸੋਹਿਣੇ ਦਾ

ਸੋਹਣਾ ਅੰਙਣੇ ਜੋਤਿ ਜਗਾਇ ਬੈਠਾ, ਅੰਙਣੁ ਸੋਹਿਣ ਮੰਦਰ ਸੋਹਨਤੋਲਿਆਂ ਦਾ।
ਅੰਙਣੁ ਸੋਹਿੜੇ ਸੁੰਦਰਾਂ ਸੋਹਣਿਆਂ ਦੇ, ਜਿਤੁ ਪ੍ਰਕਾਸ਼ ਸੂਰਜ ਸੂਰਜੋਲਿਆਂ ਦਾ। ੬੪੦।
ਸੋਹਣਾ ਸੋਹਣਿਆਂ ਦਾ, ਸੁੰਦਰ ਸੁੰਦਰਾਂ ਦਾ ਸੂਰਜ ਸੂਰਜਾਂ ਚੰਦ ਚੰਦ੍ਰੋਲਿਆਂ ਦਾ।
ਮੋਹਨ ਮੋਹਨਾਂ ਦਾ, ਪ੍ਰੀਤਮ ਪ੍ਰੀਤਮਾਂ ਦਾ, ਲਾਲਨ ਲਾਲਨਾ ਨੂਰ ਨੂਰੋਲਿਆਂ ਦਾ।

ਅੰਙਣ ਮੁਸ਼ਕ ਮਹਿਕੰਜਣਾ ਲਾਲਨੇ ਦਾ

ਲਾਲਨ ਲਪਟ ਆਵੇ ਮੇਰੇ ਅੰਙਣੇ ਤੋਂ, ਮੁਸ਼ਕ ਮਹਿਕਿਆ ਲਪਟ ਲਪਟੋਲਿਆਂ ਦਾ।
ਮਹਿਕਲਪਟਵਿਹਮਹਿਕਣੇਲਾਲਣੇਦੀ,ਅੰਙਣੁ ਲਪਟਿਆ ਲਪਟ ਖੁਸ਼ਬੋਲਿਆਂ ਦਾ। ੬੪੧।
ਸੰਪਟ ਅੰਙਣਾ ਲਪਟ ਲਪਟਾਇ ਬੈਠਾ, ਖਿੜਿਆ ਸੰਪਟੀ ਫੁਲ ਹਿਰਦੋਲਿਆਂ ਦਾ।
ਮੇਰਾ ਅੰਙਣਾ ਫੁੱਲ ਮਹਿਕੰਜਣਾ ਏ, ਲਾਲਨੁ ਭਾਨੁ ਹੈ ਫੁਲ ਖਿੜੋਲਿਆਂ ਦਾ।
ਖਿੜਿਆ ਫੁੱਲ ਅਨੂਪਮੀ ਭਾਨ ਮੁਖੀਆ, ਚੜ੍ਹਿਆ ਭਾਨੁ ਸੁਲਤਾਨੁ ਭਾਨੋਲਿਆਂ ਦਾ।
ਅੰਙਣਿਭਾਨੁ ਚੜ੍ਹਿਆ ਅੰਙਣਿ ਫੁਲੁਖਿੜਿਆ,ਢੋਹੜੀ ਚੋਜੁਵਿਡਾਣ ਵਡੋਲਿਆਂ ਦਾ। ੬੪੨।
ਭਾਨੁ ਫੁੱਲ ਅੰਦਰਿ ਫੁਲੁ ਭਾਨ ਅੰਦਰਿ, ਘੁਲ ਮਿਲਿ ਖਿੜ ਚਲਕਾ ਸਨਮੁਖੋਲਿਆਂ ਦਾ।
ਫੁੱਲ ਭਾਨ ਮੁੱਖੀਆ, ਭਾਨ ਫੁਲੁ ਮੁਖੀਆ, ਦ੍ਰਿਸ਼ ਅਡੋਲ ਰਚਿ ਫੁੱਲ ਮੁਖੋਲਿਆਂ ਦਾ।

ਅੰਙਣ ਮਿਲਾਪ ਸਰਵਣੂ ਪ੍ਰੀਤਮੋ ਦਾ

ਤੇਜ ਗੰਧ ਰਸੀਆ ਗੰਧ ਤੇਜੁ ਜੋਤੀ, ਜੋਤਿ ਅਭਿੰਨ ਰਸੁ ਤੇਜ ਗੰਧੋਲਿਆਂ ਦਾ।
ਤੇਜੁ ਜੋਤਿ ਸੁਗੰਧ ਰਸੁ ਇਕ ਹੋਏ, ਅਜਬ ਮੇਲ ਕੁਲੋਲ ਅਮੋਲਿਆਂ ਦਾ। ੬੪੩।
ਅੰਙਣਿ ਮੱਚਿਆ ਮੁਸ਼ਕ ਮਿਲਾਪ ਵਾਲਾ, ਮਿਲਿਆ ਲਾਹੁ ਪ੍ਰੀਤਮ ਪ੍ਰੀਤਮੋਲਿਆਂ ਦਾ।
ਮੇਰੇ ਅੰਙਣੇ ਗੂੰਜ ਗਤਰੰਗ ਗੂੰਜੀ, ਘੁਰਨਾ ਘੁਰਨਿਆ ਘੁਰਨ ਘੁਰਨੋਲਿਆਂ ਦਾ।
ਮੇਰੇ ਅੰਙਣੇ ਘੋਰ ਘਨਘੋਰ ਉੱਠੀ, ਮੰਦਲ ਗੂੰਜਿਆ ਗੂੰਜ ਗੂੰਜੋਲਿਆਂ ਦਾ।
ਘੂਕਣਿ ਅੰਙਣੇ ਘੂਕ ਘੁਕਾਇਆਂ ਦੇ, ਸ਼ਬਦ ਘੂਕਿਆ ਘੂਕ ਘੁਕੋਲਿਆਂ ਦਾ। ੬੪੪।

ਙੂਕੇ ਅੰਙਣੇ ਙ੍ਹਾਣ ਙੁਕਾਣਿਆਂ ਦੇ, ਨਾਦ ਙੂਕਿਆ ਙੂਕ ਙੂਕੇਲਿਆਂ ਦਾ।
ਮੇਰਾ ਅੰਙਣਾ ਦਸਮ ਦੁਆਰ ਬਣਿਆ, ਓਤ ਪੋਤ ਇਹ ਚਲਤ ਚਲਤੇਲਿਆਂ ਦਾ।
ਅੰਙਣ ਅਮਰ ਅਟਾਰੜੇ ਇਕ ਹੋਏ, ਭਰਮ ਭੇਦ ਨਾ ਵਿਥ ਵਿਥੇਲਿਆਂ ਦਾ।
ਮੇਰੇ ਅੰਙਣੇ ਕਉਤਕੀ ਚਲਤੁ ਰਚਿਆ, ਤਖਤ ਮਲਿਆ ਦਸਮ ਦੁਆਰੇਲਿਆਂ ਦਾ। ੬੪੫।
ਅੰਙਣਿ ਜੋਤਿ ਰਸ-ਪਵਨ ਦੀ ਗੰਠ ਖੁਲੀ, ਨਾਭੁ ਵਿਗਸਿਆ ਸਬਦ ਰਿੜਕੇਲਿਆਂ ਦਾ।
ਨਾਭਿ ਪਵਨ ਰਸ-ਜੋਤਿ ਦੀ ਛੱਲ ਉੱਠੀ, ਚੜ੍ਹਿਆ ਗਗਨਿ ਰਸੁ ਜੋਤਿ ਛਲਕੇਲਿਆਂ ਦਾ।
ਗਗਨੀ ਜੋਤਿ-ਰਸ-ਝਿਲਕਣਾ ਚੱਕੁ ਘੁੰਮੇ ਚੱਕਰੁ ਬੱਝਿਆ ਫੇੜ ਕਟੇਲਿਆਂ ਦਾ।
ਫਉੜ ਕਟਣੇ ਚੱਕ੍ਰ ਸੁਦਰਸ਼ਨੀ ਦਾ, ਚੱਲੇ ਚਰਖੜਾ ਜੋਤਿ ਬਰਕੇਲਿਆਂ ਦਾ। ੬੪੬।
ਅੰਙਣਿ ਸ਼ਬਦ ਘਰਨਾਟ ਦੀ ਕਲ ਮਰੋੜੀ, ਇੰਜਣ ਚਲਿਆ ਗਗਨ ਚੱਕ੍ਰੇਲਿਆਂ ਦਾ।
ਬਰਕੀ ਜੋਤਿ ਪ੍ਰਕਾਸ਼ ਰਸ ਕਲਾ ਵਾਲਾ, ਫੇਰੁ ਚੱਲਿਆ ਚਰਖ ਇੰਜਣੇਲਿਆਂ ਦਾ।
ਹੇਖੇ ਕੋਟ ਤਾਕਤ ਸਟੀਮ ਇੰਜਣਾਂ ਦੀ, ਕੋਟ ਕਲਾ ਇੰਜਣ ਨਭ ਖੰਡੇਲਿਆਂ ਦਾ।
ਨਭ ਅਖੰਡ ਮੰਡਲ ਸਭ ਪ੍ਰਚੰਡ ਹੋਏ, ਪੁਰਜ਼ਾ ਦੱਬਿਆ ਨਾਭ ਪਵਨੇਲਿਆਂ ਦਾ। ੬੪੭।
ਨਾਭਿ ਸਬਦ ਰਸ ਪਵਨ ਦੀ ਕਲਾ ਦੱਬੀ, ਛਿੜਿਆ ਜੋਤਿ ਚੱਕ੍ਰ ਨਭਿ ਵਰੋਲਿਆਂ ਦਾ।
ਜੋਤਿ ਗਿਆਨ ਪ੍ਰਚੰਡਨੀ ਝੱਖੜਾਂ ਦਾ, ਨਭਿ ਘੁਕਾਟ ਉੱਠਾ ਘਨਕਰੋਲਿਆਂ ਦਾ।
ਗਿਆਨ ਝਖੜਾਂ ਲਾਈਆਂ ਜੋਤਿ ਝੜੀਆਂ, ਸਰਵਰੁ ਪੂਰਿਆ ਨਾਭ ਨਭੋਲਿਆਂ ਦਾ।
ਨਾਭ ਨੰਭ ਭਰੰਥਕੇ ਇਕ ਹੋਏ, ਆਰ ਪਾਰ ਨਾ ਹੱਦ ਬੰਨੇਲਿਆਂ ਦਾ। ੬੪੮।
ਭੰਨੇ ਹੱਦ ਬੰਨੇ ਜੋਤਿ ਛਹਿਬਰਾਂ ਨੇ, ਕ੍ਰਿਸ਼ਮਾ ਪੈਨੁ ਅੰਙਣੁ ਘਨਹਰੇਲਿਆਂ ਦਾ।
ਘਟਾਂ ਉੱਠੀਆਂ ਘਨਹਰੀ ਅੰਙਣੇ ਤੋਂ, ਨਭਿ ਚਮਕਾਰ ਬੀਜਲ ਦਾਮਨੇਲਿਆਂ ਦਾ।
ਚਮਕੇ ਬਿਜਲੀ ਅੰਙਣੇ ਜੋਤਿ ਲਸ਼ਕੇ, ਰਵਿ ਉਘਾੜੁ ਦਸਮ ਦੁਆਰੜੇਲਿਆਂ ਦਾ।
ਅੰਙਣ ਕੁੰਜੜੀ ਦਸਮ ਦੁਆਰਿਆਂ ਦੀ, ਕੁਫਲ ਖੁਲ੍ਹਿਆ ਅਗਮ ਦੁਗਮੇਲਿਆਂ ਦਾ। ੬੪੯
ਦੁਗਮ ਦੁਰਗ ਗੜ੍ਹ ਅੰਙਣੇ ਖੋਲ੍ਹ ਦਿੱਤੇ, ਅੰਙਣੁ ਦੁਆਰੜਾ ਬੰਕ ਬੰਕੇਲਿਆਂ ਦਾ।
ਪ੍ਰੀਤਮ ਬੰਕੜੇ ਅੰਙਣੇ ਚਰਨ ਪਾਇਆ, ਕੰਵਲ ਜੋਤਿ ਮਣੀ ਪਦਮੜੇਲਿਆਂ ਦਾ।
ਅੰਙਣ ਤਖਤ ਚਰਨਾਰ ਕਰਤਾਰ ਬਣਿਆ, ਰਸਕ ਅੰਙਣਾ ਕੰਵਲ ਵਿਗਸੇਲਿਆਂ ਦਾ।
ਸੂਰਜ ਚੰਦ ਮਾਸ਼ੂਕੜੇ ਆਸ਼ਕਾਂ ਦੇ, ਮੇਰਾ ਭਾਨੁ ਆਸ਼ਕ ਮਾਸ਼ੂਕੇਲਿਆਂ ਦਾ। ੬੫੦।
ਕੰਵਲ ਕੁਮਦਨੀ ਖਿੜਨਿ ਰਵ ਚੰਦ ਦੇਖੇ, ਖੀਵਾ ਭਾਨੁ ਖੀਵੇ ਅੰਙਣੇਲਿਆਂ ਦਾ।
ਮੇਰਾ ਭਾਨ ਭਰਤਾਰ ਮੂੰ ਅੰਙਣੇ ਦਾ, ਆਸ਼ਕ ਸੱਚੜਾ ਫੁੱਲ ਖਿੜੇਲਿਆਂ ਦਾ।
ਆਪੇ ਖਿੜੇ ਭੀ ਅੰਙਣਾ ਆਪਿ ਖੇੜੇ, ਰਸੀਆ ਰੰਸੁ ਆਪ ਰੱਸ ਚੋਲਿਆਂ ਦਾ।
ਆਪਿ ਚੋਲੜਾ ਸੇਜ ਭਤਾਰ ਆਪੇ, ਰਮੀਅਲ ਰਾਵਲਾ ਓਤ ਪੋਤੇਲਿਆਂ ਦਾ। ੬੫੧।
ਆਪੇ ਬਣੇ ਮਾਸ਼ੂਕ ਮੁਸ਼ਤਾਕ ਆਪੇ, ਆਪੇ ਲਾਲ ਮੋਹਨੁ ਮਨਹਰੋਲਿਆਂ ਦਾ।
ਆਪੇ ਭਗਤਿ ਅਧੀਨ ਹੈ ਭਗਤ ਵੱਛਲ, ਆਪੇ ਪ੍ਰੇਮ ਸ਼ੈਦਾਈ ਭਗਤੇਲਿਆਂ ਦਾ।

ਅੰਙਣ ਅਮਰ ਅਟਾਰੜਾ ਦਸਮ ਦੁਆਰੜਾ ਇਕ ਮਿਕ

ਅੰਙਣ ਜੋਤਿ ਪ੍ਰਚੰਡ ਪ੍ਰਕਾਸ਼ ਚਸ਼ਮਾ

ਅੰਙਣ ਜੋਤਿ ਛਬਿ ਛਲਕਣੀ ਅਮਿਉ ਸਰੋਵਰ

ਅੰਙਣ ਕੁੰਜੜੀ ਦਸਮ ਦੁਆਰੜੇ ਦੀ

ਅੰਙਣ ਤਖਤ ਚਰਨਾਰ ਕਰਤਾਰ ਸੰਦਾ

ਆਪੇ ਸਨਮ ਪ੍ਰੀਤਮ ਆਪੇ ਪ੍ਰੀਤ ਪ੍ਰੇਮੀ, ਆਪੇ ਅੰਙਣਾ ਪ੍ਰੀਤ ਪ੍ਰੀਤੋਲਿਆਂ ਦਾ
ਆਪੇ ਰਮੇਂ ਰਮਾਏ ਭੀ ਆਪ ਤਾਈਂ, ਅੰਙਣਿ ਮੇਲੁ ਰਸ ਕੇਲ ਕ੍ਰੀੜੋਲਿਆਂ ਦਾ । ੬੫੨ ।

ਅੰਙਣ ਰਮਨ ਅਸਥਾਨ ਰਲੀਓਲਿਆਂ ਦਾ

ਅੰਙਣ ਦੀ ਅਨਿਕ ਪ੍ਰਕਾਰੀ ਸੋਭਾ

ਮੇਰਾ ਅੰਙਣਾ ਬਿੰਦ੍ਰਾਬਨ ਅਮਰ ਬਣਿਆ, ਰੰਗਲ ਰਮਨ ਅਸਥਾਨ ਰਲੀਓਲਿਆਂ ਦਾ ।
ਅਮਰ ਫੈਲ ਬਿੰਦ੍ਰਾਬਨ ਅਟੱਲ ਅੰਙਣਾ, ਫਲੀਆ ਗੋਕਲੀ ਬਿੰਦ੍ਰਾਬਨੋਲਿਆਂ ਦਾ ।
ਕ੍ਰੀੜ ਅਸਥਾਨ ਅਦੁਤੀ ਆਨੰਦ ਦਾਤਾ, ਮਾਨ ਮਰਦਨੀ ਕਾਨ੍ਹ ਕ੍ਰਿਸ਼ਨੋਲਿਆਂ ਦਾ ।
ਕ੍ਰੀੜਾ ਆਤਮੀ ਭੋਗ ਸੰਜੋਗ ਵਾਲਾ, ਅਜਰ ਅਮਰ ਆਨੰਦ ਬਿਨਦੋਲਿਆਂ ਦਾ । ੬੫੩ ।
ਆਤਮ ਅਨਦ ਬਿਨੋਦੀਆ ਭੋਗੁ ਉਤਮ, ਤੁਰੀਆ ਗੁਣੀ ਬਿਸਮਾਦ ਸੁਆਦੋਲਿਆਂ ਦਾ ।
ਆਤਮ ਭੋਗ ਦਾ ਸੁਆਦ ਬਿਸਮਾਦ ਆਵੇ, ਅਚਰਜ ਅਨਦ ਅਹਿਲਾਦ ਸੇਜੋਲਿਆਂ ਦਾ ।
ਸੇਜੇ ਚੋਜ ਅਡੰਬਰੀ ਸਾਜੁ ਸਜਿਆ, ਅਦਿਭੁਤੰਬਰੀ ਪਾਟ ਪਟੋਲਿਆਂ ਦਾ ।
ਸੇਜੇ ਬਿਸਮ ਸੁਅੰਬਰੀ ਕਾਜ ਰਚਿਆ, ਸਦ ਗੰਧਰਬ ਵੀਵਾਹ ਨੈਸ਼ਹੋਲਿਆਂ ਦਾ । ੬੫੪ ।
ਨੈਂ ਸ਼ਹੁ ਦੋਂਜੜਾ ਅੰਙਣੇ ਆਣ ਵੁਠਾ, ਆਤਮ ਭੋਗੀਆ ਸੇਜ ਭੋਗੋਲਿਆਂ ਦਾ ।
ਅੰਙਣਿ ਸਰਧ ਅਪਾਰੜੀ ਸੇਜ ਸੋਹੇ, ਹਰਿ ਸੀਂਗਾਰੁ ਪਟੰਬਰੀ ਚੋਲਿਆਂ ਦਾ ।
ਹਰਿ ਪਟੰਬਰੀ ਅੰਗੁ ਸ੍ਰੀ ਰੰਗ ਚੋਲੇ, ਏਹ ਸਰਧੰਬਰੀ ਠਾਠੁ ਸਰਧੋਲਿਆਂ ਦਾ ।
ਵੰਞੁ ਦੰਗ ਬਿਸਮੰਗਰੀ ਵੰਗ ਵੋਲੇ, ਏਹ ਦਿਗੰਬਰੀ ਨਾਟ ਨਾਟੋਲਿਆਂ ਦਾ । ੬੫੫ ।
ਨਟ ਵਟ ਨਾਟ ਸੇਜੇ ਸਾਰੰਗਪਾਣ ਖੇਲੇ, ਰਮੀਅਲ ਰਾਵਲਾ ਕੇਲ ਕੇਲੋਲਿਆਂ ਦਾ ।
ਮੋਹਨ ਲਾਲ ਰੰਗੀਲੜਾ ਰੰਗੁ ਮਾਣੈ, ਲੈਂਦਾ ਪ੍ਰੇਮ ਲਹਿਰਾ ਪੰਘੂੜੋਲਿਆਂ ਦਾ ।
ਮੇਰੇ ਅੰਙਣੇ ਪਲੰਘ ਅਨੂਪ ਵਿਛਿਆ, ਆਤਮ ਭੋਗ ਲੀਲਾ ਲਲਤੋਲਿਆਂ ਦਾ ।
ਮੇਰੇ ਅੰਙਣੇ ਅਮਰ ਸੋਹਾਗ ਹਰਿਆ, ਥਿਰ ਸੰਜੋਗ ਸੰਗਮ ਜੁਗ ਜੁਗੋਲਿਆਂ ਦਾ । ੬੫੬ ।
ਅੰਙਣ ਅਜ਼ਲ ਅਬਦੀ ਆਫ਼ਤਾਬ ਚੜ੍ਹਿਆ, ਨਾ ਹਿਸਾਬੁ ਪੂਰਬ ਪੱਛਮੋਲਿਆਂ ਦਾ ।
ਕਦੇ ਛਿਪੇ ਨ ਰਾਤਿ ਅੰਧੇਰ ਹੋਵੇ, ਐਸਾ ਭਾਨੁ ਸੁਲਤਾਨੁ ਸਿਫ਼ਤੋਲਿਆਂ ਦਾ ।
ਨਾ ਗਰੂਬ ਨਾ ਸ਼ਫ਼ਕ ਤਲੂਅ ਮੁੜਿ ਮੁੜਿ, ਚੁੱਕਾ ਰੋੜਾ ਮਸ਼ਰਕ ਮਗ਼ਰਬੋਲਿਆਂ ਦਾ ।
ਉਫ਼ਕ ਜੋਤਿ ਪ੍ਰਲਾਤ ਉਘਾੜ ਹੋਇਆ, ਸੀਤਲ ਚਾਨਣਾ ਜੋਤਿ ਕਿਰਨੋਲਿਆਂ ਦਾ । ੬੫੭ ।
ਸਸ ਵਿਗਾਸੀਆ ਸੂਰ ਪਰਗਾਸ ਹੋਇਆ, ਕੋਟ ਨੂਰ ਜ਼ਹੂਰ ਸ਼ਫ਼ਕੋਲਿਆਂ ਦਾ ।
ਅੰਙਣ ਸੂਰ ਝੁਲੁਕੇ ਕੋਟ ਸੂਰਜਾਂ ਦਾ, ਝਲਕੇ ਨੂਰੁ ਕੋਟਾਨ ਚੰਦ੍ਰੋਲਿਆਂ ਦਾ ।

ਅੰਙਣਾ ਭਾਨ ਪ੍ਰਧਾਨ ਸਰਬ ਸਸੀਅਰ ਸੂਰਜਾਂ ਦਾ ਚਸ਼ਮਾਈ ਨੂਰ

ਭਾਨਾ ਭਾਨ ਹੈ ਮੈਂਡੜਾ ਭਾਨੁ ਸੱਚਾ, ਠਾਕੁਰ ਕੋਟ ਬ੍ਰਹਮੰਡ ਖੰਡੋਲਿਆਂ ਦਾ ।
ਮੇਰਾ ਅੰਙਣਾ ਭਾਨੁ ਪਰਧਾਨੁ ਬਣਿਆ, ਚਸ਼ਮਾ ਫ਼ੈਜ਼ ਸਸੀਅਰ ਸ਼ਮਸੋਲਿਆਂ ਦਾ । ੬੫੮ ।
ਸ਼ਮਸ ਮੈਂਡੜਾ ਸ਼ਮਸਾ ਸਾਰ ਸ਼ੱਮਸ, ਚੰਦ ਬਦਰ ਸਿਰਤਾਜ ਬਦਰੋਲਿਆਂ ਦਾ ।
ਬਦਰ ਮਾਹ ਮੈਂਡਾ ਭਾਨ ਜੋਤਿ ਚਸ਼ਮਾ, ਸਰਬ ਸੂਰ ਸਸੀਅਰ ਉਡਗੁਨੋਲਿਆਂ ਦਾ ।
ਸੋਈ ਅੰਙਣੇ ਮੈਂਡੜੇ ਉਦੇ ਹੋਇਆ, ਜੋਤਿ ਚਾਨਣਾ ਸਭ ਚਾਨਣੋਲਿਆਂ ਦਾ ।
ਤਿਸਦੇ ਚਾਨਣੇ ਸਰਬ ਮਹਿ ਹੋਇ ਚਾਨਣ, ਜੋਤਾਂ ਜੋਤਿ ਜੋਤੀਸ਼ ਜੋਤੋਲਿਆਂ ਦਾ । ੬੫੯ ।

ਚਾਂਦਨ ਆਙਣਾ ਸਰਬ ਦਾ ਜੋਤਿ ਚਾਨਣੁ, ਪੁੰਨਿਓਂ ਪੂਰਣਾ ਚੰਦੁ ਖਿੜੋਲਿਆਂ ਦਾ।
ਆਦ ਅੰਤ ਮੱਧੇ ਸਦਾ ਚੰਦੁ ਪੂਰਾ, ਨਾ ਦਸਤੂਰ ਹੈ ਘਾਟ ਘਟੋਲਿਆਂ ਦਾ।

ਅੰਙਣ ਤਖਤ ਸੁਲਤਾਨ ਬੰਦਰ ਸਰਬ ਨਖਯਤ੍ਰ ਭੂਗੋਲਿਆਂ ਦਾ

ਅੰਙਣ ਚੰਦ ਸੁਲੱਖਣਾ ਆਨਿ ਚੜ੍ਹਿਆ, ਦਰ ਸੁਲਤਾਨ ਸਭ ਸ਼ਾਨ ਚੰਦ੍ਰੋਲਿਆਂ ਦਾ।
ਮੇਰਾ ਅੰਙਣਾ ਤਖਤੁ ਸੁਲਤਾਨ ਬਣਿਆ, ਗੈਂਦਰ ਕੁੱਲ ਨਖੀਅਤ੍ਰ ਭੂਗੋਲਿਆਂ ਦਾ। ੬੬੦।
ਗਗਨ ਮੰਡਲੀ ਖੰਡ ਬ੍ਰਹਮੰਡ ਤਾਰੇ, ਸਭੁ ਪਰਵਾਰੁ ਧ੍ਰੂ ਪਰਦੱਖਣੋਲਿਆਂ ਦਾ।
ਧ੍ਰੂ ਸਮੇਤ ਮੁ ਅੰਙਣੇ ਗਿਰਦ ਘੁੰਮੇ, ਬਣਿ ਪਰਵਾਰੁ ਰੌਸ਼ਨ ਉਜਗਨੋਲਿਆਂ ਦਾ।
ਨਿਰਤ ਕਾਰੀਆਂ ਕਰਿ ਆਰਤੀ ਉਤਾਰਨ, ਅੰਙਣ ਮੂਲ ਮੰਗਲ ਸੁਭ ਲਗਨੋਲਿਆਂ ਦਾ।
ਸੱਭ ਲਗਨ ਸੁਭਲੱਖਣਾ ਸੁਭ ਨਛੱਤਰ, ਅੰਙਣ ਪਿਰੀ ਸੁਰਜਨ ਸੁਰਜਨੋਲਿਆਂ ਦਾ। ੬੬੧।
ਉਡਗਨ ਪੰਤਿ ਪਰਵਾਰ ਚਉਫੇਰ ਨੱਚਨਿ, ਅੰਙਣੁ ਨਿਰਤ ਮਰਕਜ਼ ਆਰਤੋਲਿਆਂ ਦਾ।
ਕਰਿ ਕਰਿ ਆਰਤੀ ਲੈਣ ਪਰਦੱਖਣਾ ਭੀ, ਅੰਙਣ ਪੂਜ ਆਰਤੀ ਉਤਾਰੋਲਿਆਂ ਦਾ।
ਅੰਙਣ ਧ੍ਰੂ ਹੋਰਤ ਅਡੋਲ ਬਣਿਆ, ਰਬਕ ਕੇਂਦ ਉਡਗਨ ਰਕ੍ਹੀਬੋਲਿਆਂ ਦਾ
ਕਈ ਕੋਟਿ ਰਵਿਚੰਦ ਨਿਖੱਤਰਾਂ ਦੇ, ਸਭੁ ਸਮੂਹ ਅੰਙਣ ਅਸ਼ਕੋਲਿਆਂ ਦਾ। ੬੬੨
ਹੁਇ ਆਸ਼ਕਤ ਡੰਡਉਤਿ ਵਿਚਿ ਪਏ ਲੰਮੇ, ਡਿੱਠਾ ਨਾਹ ਅੰਙਣ ਨਿਸ਼ਸਤੋਲਿਆਂ ਦਾ।
ਅੰਙਣ ਆਸਣ ਉੱਤੇ ਲਾ ਸਮਾਧ ਬੈਠਾ, ਪ੍ਰੀਤਮੁ ਪੂਜੁ ਅਰਸ਼ੀ ਆਸਣੋਲਿਆਂ ਦਾ।

ਅੰਙਣ ਪੂਜ ਅਸਥਾਨ ਅਰਸ਼ੀ ਪੁਜਾਰੀਆਂ ਦਾ

ਅੰਙਣ ਮੈਂਡੜਾ ਪੂਜ ਅਸਥਾਨ ਬਣਿਆ, ਸਦਕਾ ਪੁੰਜ ਪਰਤਾਪ ਪਿਰੀਤੋਲਿਆਂ ਦਾ।
ਆਤਮ ਜੋਤਿ ਜਗੀਨੜਾ ਮੇਰ ਅੰਙਣੁ, ਮਰਕਜ਼ ਜੋਤਿ ਪਰਮਾਤਮ ਜਤੋਲਿਆਂ ਦਾ। ੬੬੩।
ਪਰਮ ਜੋਤਿ ਪਰਮਾਤਮਾ ਨਾਲਿ ਜੁੜਿਆ, ਆਤਮ ਜੋਤ ਅੰਙਣ ਮਰਕਜ਼ੋਲਿਆਂ ਦਾ।
ਜਿਗਰ ਜੋਤਿ ਪਰਮਾਤਮੀ ਲਖਤ ਬਣਿਆ, ਜੋਤਿ ਅੰਙਣਾ ਲਖਤ ਜਿਗਰੋਲਿਆਂ ਦਾ।
ਮੇਰਾ ਅੰਙਣਾ ਮਰਕਜ਼ ਆਧਾਰ ਬਣਿਆ, ਤਖਤ ਲਖਤ ਜਿਗਰ ਬਖਤਹੋਲਿਆਂ ਦਾ।
ਮੇਰਾ ਅੰਙਣਾ ਸਦਾ ਅਬਿਨਾਸ਼ ਰਹਿਸੀ, ਨਿਹਚਲੁ ਤਖਤੁ ਅਚਲ ਅਬਦਲਤੋਲਿਆਂ ਦਾ। ੬੬੪
ਅਚਿਰਜ ਜੋਤਿ ਜਗੀਨੜੇ ਜੜਤ ਜੜਿਆ, ਕਾਲ ਰਹਿਤ ਅਕਾਲ ਚਮਕੋਲਿਆਂ ਦਾ।
ਮੇਰਾ ਅੰਙਣਾ ਤਖਤੁ ਅਕਾਲ ਬਣਿਆ, ਉੱਚ ਗੂੰਜਣਾ ਗੂੰਜ ਗੂੰਜੋਲਿਆਂ ਦਾ।
ਬਿਸਮ ਘੜਤਿ ਮਹਿ ਜੜਤ ਮੁਨਾਰਿਆਂ ਦੀ, ਬੂੰਗਾ ਬੰਕੜਾ ਬੰਕ ਦੁਆਰੋਲਿਆਂ ਦਾ।

ਅੰਙਣ-ਤਖਤ ਅਕਾਲ

ਗੁਰਾਂ ਆਪਿ ਸਿਵਾਰਿਆ ਸਾਜਿ ਹੱਥੀਂ, ਨਿਹਚਲੁ ਨੀਂਵ ਅਕਾਲ ਤਖਤੋਲਿਆਂ ਦਾ। ੬੬੫।
ਵੇਲ ਬੂੰਟੜੇ ਅਮਰ ਅਖੰਡ ਧੁਨੀਆਂ, ਅਨਹਦ ਨਾਦ ਹੋਵੇ ਕੀਰਤਨੋਲਿਆਂ ਦਾ।
ਸਿਫ਼ਤ ਸਦਾ ਕੌਤੂਹਲੀ ਖੇਲ ਹੋਵੇ, ਅਮਰ ਖੰਡੀਏ ਸੰਤ ਸੁਹਾਤੋਲਿਆਂ ਦਾ।
ਮਰਮ ਖੰਡੀਏ ਬਿਸਮ ਆਹੰਦ ਵਾਲਾ, ਰੂਪ ਅਰੂਪ ਜਲਵਾ ਅਦਭੁਤੋਲਿਆਂ ਦਾ।
ਸਭ ਖੰਡ ਵਾਲੀ ਨੂਰ ਵੱਸਿਆਂ ਦਾ, ਵਾਕ ਅਪਰ ਅਪਾਰ ਦਰਸੋਲਿਆਂ ਦਾ। ੬੬੬।
ਝਾਤੀ ਪਾਵਨੀ ਵੇਹਿ ਝਰੋਖਿਆਂ ਤੇ, ਕੁਆੜੁ ਖੁਲਿਆ ਅੰਦਰ ਜਤੋਲਿਆਂ ਦਾ।
ਤਾਕ ਉਘੜੇ ਹੋਏ ਕ੍ਰਿਪਾਲ ਦਰਸੀ, ਡਹਿਆ ਗਿਆਨੁ ਡਹਿੰਖ ਕੂਤੋਲਿਆਂ ਦਾ।

ਸੁਝੇ ਭੂਤ ਭਵਿੱਖ ਪ੍ਰਕਾਸ਼ ਹੋਇਆ, ਗਿਆਨ ਆਤਮੀ ਦਿਬ ਦ੍ਰਿਸ਼ਟੋਲਿਆਂ ਦਾ।
ਅੰਤਸ਼ ਕਰਨ ਵਿਚਿ ਰੋਸ਼ਨੀ ਦਿਬ ਦੰਗੀ ਜੰਗੀ ਦੀਪ ਰੋਸ਼ਨ ਜ਼ਮੀਰੋਲਿਆਂ ਦਾ।੬੬੭।
ਦਿੱਬ ਦੀਪ ਏਹ ਰੋਸ਼ਨ ਜ਼ਮੀਰੀਆਂ ਦੇ, ਹੈ ਖਮੀਰ ਅਕਸੀਰ ਸਿਫਤੋਲਿਆਂ ਦਾ।
ਦਿੱਬ ਦੀਪ ਕਿ ਹੈਨ ਇਹ ਦਿੱਬ ਲੋਇਨ, ਚਸ਼ਮਾ ਦਿੱਬ ਦੀਦਾਰ ਨਿਰਖੋਲਿਆਂ ਦਾ।
ਸਾਖਸ਼ਾਤ ਪਰਤੱਖ ਦੀਦਾਰ ਦਿੱਸੇ, ਰਾਜ਼ ਫਾਸ਼ ਨਕਾਬ ਪਹਿਰੋਲਿਆਂ ਦਾ।
ਬੁਰਕਾ ਪੋਸ਼ ਮਹਿਬੂਬ ਪਰਕਾਸ਼ ਹੋਵੇ, ਘੁੰਗਟ ਚੁਕਿਆ ਨੂਰ ਮੁਖੜੋਲਿਆਂ ਦਾ।੬੬੮।
ਦਰਸ ਝਲਕ ਵਿਖਲਾਉਣ ਦਾ ਸ਼ੌਕ ਲੱਗਾ, ਸਤਰ ਤੋੜਿਆ ਸਰਮ ਹਰਮੋਲਿਆਂ ਦਾ।
ਸਤਰ ਅਸਥਾਨ ਤੋੜੇ ਸਰਮ ਹਰਮ ਤੋੜੇ, ਪਰਬਲ ਪ੍ਰੇਮ ਦੀਦਾਰ ਅਰਪੋਲਿਆਂ ਦਾ।
ਰਹੀ ਸੁਰਤਿ ਨਾ ਪੜਦਾ ਨਸ਼ੀਨੀਆਂ ਦੀ ਸ਼ੌਕ ਉਠਿਆ ਦਰਸ ਝਲਕੋਲਿਆਂ ਦਾ।
ਮੇਰਾ ਸਨਮ ਭੀ ਪੜਦਿਆਂ ਵਿਚਿ ਰਹਿੰਦਾ, ਨਾਇਕ ਢੋਲੜਾ ਸਗਲ ਭਵਨੋਲਿਆਂ ਦਾ।੬੬੯।
ਵੇਖੋ ਢੋਲੜਾ ਪੜਦਾ ਨਸ਼ੀਨ ਹੋਇਆ, ਜੋ ਪਰਜੋਲੜਾ ਸਰਬ ਪੜਦੋਲਿਆਂ ਦਾ।
ਗੁਪਤ ਆਸਣੀ ਹੋਇ ਅਦ੍ਰਿਸ਼ਟ ਬੈਠਾ, ਸਿਰਜਨਹਾਰ ਕਰਤਾ ਕੁਦਰਤੋਲਿਆਂ ਦਾ।
ਪ੍ਰੀਤਮ ਪਰਗਟ ਪਹਾਰੜੇ ਨਾਹਿ ਦਿੱਸੇ, ਜੋ ਪਰਗਟਾਲੜੂ ਸਰਬ ਸ੍ਰਿਸ਼ਟੋਲਿਆਂ ਦਾ।
ਅਗੇ ਆਸ਼ਕਾਂ ਦੇ ਆਸ਼ਕਾਰ ਹੋਏ, ਬੁਰਕਾ ਦੂਰ ਕਰਿ ਨੂਰ ਨਖਰੋਲਿਆਂ ਦਾ।੬੭੦।
ਪੜਦੇ ਨਹੀਂ ਏਹ ਨੂਰ ਕਜ਼ੂਰ ਨਖਰੇ ਚੋਜੀ ਕੇਲੁ ਲੁਕਣ ਮੀਟਣੋਲਿਆਂ ਦਾ।
ਲੁਕਣ ਮੀਟੀਆਂ ਖੇਲਿ ਕਲੋਲ ਕਰਨਾ, ਅੰਤ ਰੱਖਣਾ ਦਿਲ ਆਸ਼ਕੋਲਿਆਂ ਦਾ।
ਤੇਰਾ ਖੇਲੁ ਅਸਾਡੜਾ ਮਰਨੁ ਹੋਵੈ, ਤੈਨੂੰ ਚੋਜ ਚੰਗਾ ਕਰਵਟੋਲਿਆਂ ਦਾ।
ਕਰਵਟ ਦੇ ਨ ਪਿਆਰਿਆ ਮਾਰਿ ਮੈਨੂੰ, ਸਾਨੂੰ ਕਹਿਰ ਕਰਵਟ ਪਲ ਛਿਨੋਲਿਆਂ ਦਾ।੬੭੧।
ਇਕ ਨਿਮਖ ਮਾਤਰ ਤੇਰੇ ਕਰਵਟਾਂ ਦੀ, ਸਾਨੂੰ ਕਹਿਰ ਭਾਸੇ ਜੁਗ ਜੁਗੋਲਿਆਂ ਦਾ।
ਕਰਵਟ ਤੇਰੜੀ ਮੋਹਿ ਭਲੇਰੜੀ ਨਾ, ਏਦੂੰ ਬਿਗ ਭਲਾ ਕਰਵੱਤੋਲਿਆਂ ਦਾ।
ਹਉ ਬਲਿਹਾਰਨੇ ਮੁਖੜਾ ਫੇਰਿ ਪਿਆਰੇ, ਮੈਂ ਮੁਸ਼ਤਾਕ ਦਰਸ਼ਨ ਸਨਮੁਖੋਲਿਆਂ ਦਾ।
ਸਦਾ ਸਨਮੁਖੀ ਦਰਸੁ ਦੀਦਾਰ ਹੋਵੈ, ਕਰੋ ਬਿਲਮ ਨਾ ਨਿਮਖ ਭਰੋਲਿਆਂ ਦਾ।੬੭੨।
ਸਦ ਨਵਰੰਗਾ ਰੰਗਾਂ ਵਿਚਿ ਰੰਗਿ ਲਵੈ, ਕਰੋ ਭੰਗੁ ਨਾ ਪ੍ਰੇਮ ਹਿਰੋਲਿਆਂ ਦਾ।
ਪੂਰਬ ਪ੍ਰੀਤਿ ਵੀਚਾਰੀਏ ਪ੍ਰਾਨ ਨਾਥਾ, ਰੋਹੁ ਨਿਵਾਰਿ ਮੇਰੇ ਅਵਗੁਣੋਲਿਆਂ ਦਾ।
ਅਚਣਚੇਤ ਮੈਥੋਂ ਭੁਲਾਂ ਹੋਇ ਗਈਆਂ, ਭੇਦੁ ਖੋਲਿਆ ਨਿਜ ਬਿਦਸਬੋਲਿਆਂ ਦਾ।
ਅਵਗੁਣਿਆਰ ਗੁਣ ਹੀਣ ਤੋਂ ਖਤਾ ਹੋਈ, ਬਖਸ਼ਣਹਾਰ ਤੂੰਹੀ ਅਵਗੁਣੋਲਿਆਂ ਦਾ।੬੭੩।
ਪਾਰਾਵਾਰ ਨਾ ਤੇਰੀਆਂ ਬਖਸ਼ਸ਼ਾਂ ਦਾ, ਕੁਛ ਸੁਮਾਰ ਨਾ ਮੇਰ ਖਤੋਲਿਆਂ ਦਾ।
ਅਸੀਂ ਖਤੇ ਕਮਾਂਵਦੇ ਬਹੁਤ ਸ਼ਾਹਾ, ਬਖ਼ਸ਼ਣਹਾਰ ਤੂੰ ਖ਼ਤਾ ਕਰੋਲਿਆਂ ਦਾ।
ਗੁਨਹਿਗਾਰ ਸਦ ਭੁੱਲਣੈਹਾਰ ਖਿਨੁ ਖਿਨੁ, ਵਡ ਭੰਡਾਰ ਹੈ ਤੇਰ ਛਿਮੋਲਿਆਂ ਦਾ।
ਛਿਮਾ ਕਰੋ ! ਛਿਮੇ ! ਮੋਰ ਅਵਗੁਣਾਂ ਨੂੰ, ਤੂੰ ਬਖਸ਼ਿੰਦ ਭੁੱਲੇ ਬਾਰਕੋਲਿਆਂ ਦਾ।੬੭੪।
ਕੋਟ ਖਤੇ ਖਿਨ ਬਖਸ਼ਣੈਹਾਰ ਹੈਂ ਤੂੰ, ਤਾਰਨਹਾਰੁ ਅਕ੍ਰਿਤਘਣੋਲਿਆਂ ਦਾ।
ਤੂੰ ਕਰੀਮ ਕਾਮਲ ਤੂੰ ਰਹੀਮ ਰਾਜ਼ਕ, ਤੂੰ ਕਰਿ ਅਫਵ ਗੁਨਾਹ ਕਿਬਰੋਲਿਆਂ ਦਾ।
ਨਫ਼ਿ ਕਬੀਰ ਸਗੀਰ ਗੁਨਾਹ ਬਖਸ਼ਹਿ, ਤੈਨੂੰ ਤਰਸੁ ਹੈ ਤਉ ਦਰ ਢਠੋਲਿਆਂ ਦਾ।

ਸ਼ਾਖਸ਼ਾਤ ਪ੍ਰਤੱਖ ਦਿਬਯ ਦੀਦਾਰ

ਚੋਜੀ ਪ੍ਰੀਤਮ ਦੀ ਲੁਕਣ ਮੀਟੀ ਲੀਲਾ

ਲੁਪਤ ਲੀਲੋਲਤੋ ਲੀਲਾਵੰਤ ਅਗੇ ਲੁਕਣ ਲੀਲਾ ਲੁਕੇਵਣ ਲਈ ਲੇਲੜੀਆਂ

ਜੇਹੀ ਸ਼ਰਨਿ ਆਵੈ ਤਿਸੈ ਕੰਠਿ ਲਾਵੈਂ, ਸੱਚਾ ਬਿਰਦੁ ਤਉ ਫ਼ਜ਼ਲ ਕਰਮੇਲਿਆਂ ਦਾ। ੬੭੫।
ਕੂਕਰ ਦਾਸ ਦਰ ਦੇ ਕਿੰਕਰ ਕੀਟ ਬਰਦੇ, ਤੂੰ ਕ੍ਰਿਪਾਲ ਦਾਸਾਂ ਕਿੰਕਰੇਲਿਆਂ ਦਾ।
ਤੂੰ ਬਖਸ਼ਿੰਦ ਬਾਪੂ ਮੈਂ ਫਰਜ਼ਿੰਦ ਤੇਰਾ, ਤੂੰ ਰਹਿੰਦ ਭੁੱਲੇ ਫਰਜ਼ਿੰਦੇਲਿਆਂ ਦਾ।
ਵੱਡੀ ਭੁੱਲ ਹੋਈ ਹੋਛੀ ਮੱਤਿ ਮੇਰੀ, ਮੈਂ ਕੁਚੱਜ ਕੀਤਾ ਹੋਛੜੇਲਿਆਂ ਦਾ।
ਅੱਤਿ ਪ੍ਰੇਮ ਕੇ ਹੋਛੜਾ ਕੰਮ ਕੀਤਾ, ਫਤਿਆ ਫੰਗ ਮੈਂ ਛੈਲ ਹੁੰਦੇਲਿਆਂ ਦਾ। ੬੭੬।
ਹੁੱਬਾਂ ਛੋਟੀਆਂ ਹੋਛੀਆਂ ਉੱਠਿ ਖਲੀਆਂ, ਮਨੁ ਗੁਮਰਾਹ ਹੋਇਆ ਮਤਿ ਛੋਹਲਿਆਂ ਦਾ।
ਹੱਥ ਉੱਠੀ ਕਰੀ ਸਿਫਤ ਅੰਞਣੇ ਦੀ, ਨਾ ਸੰਕੋਚ ਕੀਤਾ ਰੰਚ ਓਹਲਿਆਂ ਦਾ।
ਭੈ ਦੀਵਾਨੜਾ ਹੋਇ ਨ ਮਸਤ ਵੱਟੀ, ਨ ਕਰਤੱਬ ਕੀਤਾ ਆਲੇ ਭੋਲਿਆਂ ਦਾ।
ਖੁਦ ਸਤਾਇਸ਼ੀ ਭਾਂਵਦੀ ਨਾਹਿ ਤੈਨੂੰ, ਕੀਤਾ ਰੋਸ ਤੈਂ ਰੋਗ ਕਟੇਲਿਆਂ ਦਾ। ੬੭੭।
ਰੋਗ ਪਾਪ ਸੂਖਮ ਭੀ ਨਾ ਰਹਿਣ ਦੇਵਹਿ, ਦਾਰੂ ਹੋਇਆ ਰੋਸੁ ਰੋਗੇਲਿਆਂ ਦਾ।
ਖੁਦ ਸਤਾਇਸ਼ੀ ਭੋਲੜੇ ਭਾਇ ਹੋਈ, ਤੇਰਾ ਰੋਸ ਰੁਠਣ ਨਹੋਰੇਲਿਆਂ ਦਾ।
ਚੂਕਾ ਰੋਸ ਨਹੋਰੜਾ ਭੁਲ ਮੰਨੀ, ਤੂੰ ਬਖਸ਼ਿੰਦ ਹੈਂ ਬਿਨੈ ਕਰੇਲਿਆਂ ਦਾ।
ਧੰਨ ਦਾਤਿਆ ਫੇਰ ਤੈਂ ਮਿਹਰ ਕੀਤੀ, ਵੱਡ ਭੰਡਾਰੁ ਦਾਤਾਰੁ ਮਿਹਰੇਲਿਆਂ ਦਾ। ੬੭੮।
ਲਟ ਛੁਟਕਾਇ ਕੈ ਫੇਟ ਤੈਂ ਬਾਂਹ ਦਿੱਤੀ, ਭਾਰਾ ਹੌਸਲਾ ਭਾਰੀ ਭੁਜੇਲਿਆਂ ਦਾ।
ਤੇਰਾ ਨਦਰ ਕਰੰਮੜਾ ਧੰਨ ਜਿਗਰਾ, ਧੰਨ ਕਰਮੁ ਉਦਾਰ ਕਰਮੇਲਿਆਂ ਦਾ।
ਸੁਭ ਮੱਤੀਆਂ ਤੇਰੀਆਂ ਰੋਸ ਝਿੜਕਾਂ, ਤਉ ਉਪਦੇਸ਼ ਸੁਹਣਾ ਝਿੜਕਣੇਲਿਆਂ ਦਾ।
ਦੇਵੇਂ ਮੱਤੜੀ ਰੋਸੁ ਦਿਖਾਇ ਝਿੜਕੇਂ, ਰਾਹੁ ਅਨੂਠੜਾ ਰੋਸ ਸਮਝੇਲਿਆਂ ਦਾ। ੬੭੯।
ਬਹੁਬਿਧਿ ਝਿੜਕਿ ਸਮਝਾਇਫਿਰ ਕੰਠਲਾਵਹਿ,ਬਹੁਤ ਮਾਣ ਰਖਹਿ ਲੜਲਗੇਲਿਆਂ ਦਾ।
ਤਉ ਲੜ ਲਗਿਆਂ ਦੀ ਤੈਨੂੰ ਲਾਜ ਆਹੇ, ਤੂਠਾ ਸਾਂਈ ਤੂੰ ਸਰਨ ਪੜੇਲਿਆਂ ਦਾ।
ਇਕ ਵਾਰ ਝਲਕਾਰ ਦਿਖਾਇ ਪਿਛੋਂ, ਤੈਨੂੰ ਫਿਕਰ ਹੈ ਦਰਸ ਭੁਖੇਲਿਆਂ ਦਾ।
ਲਾਇਹਿਲੜਿਜਿਸੈਤਿਸਲੜਿਆਪਲਗਹਿ,ਭਲਾ ਚਲਤ ਏਹ ਤਉ ਚਲਤੇਲਿਆਂ ਦਾ। ੬੮੦।
ਕਰਹਿ ਵਸਿ ਜਿਸੈ ਤਿਸਦੇ ਵਸਿ ਹੋਵਹਿ, ਇਹ ਬਿਨੋਦ ਭਲਾ ਤਉ ਬਿਨਦੇਲਿਆਂ ਦਾ।
ਫੜਹਿ ਬਾਂਹ ਨ ਬਹੁੜ ਤੂੰ ਮੂਲ ਛਡਹਿ, ਭਲਾ ਬਿਰਦੁ ਇਹ ਤਉ ਬਿਰਦੇਲਿਆਂ ਦਾ।
ਰੰਗੁ ਲਾਇਕੇ ਫੇਰ ਨਾ ਰੰਗੁ ਮੋੜਹਿ, ਕਰਹਿ ਭੰਗੁ ਨਾ ਨੇਹੁ ਚਿਰੇਲਿਆਂ ਦਾ।
ਆਇਆ ਵੱਸਿ ਪਿਰੁ ਕਦੇ ਨ ਛੋੜਿ ਜਾਈ, ਭਲਾ ਨੇਹੁ ਭਗਵੰਤ ਰੀਤੇਲਿਆਂ ਦਾ। ੬੮੧।
ਭਲੀ ਭਈ ਭਗਵੰਤਿ ਫਿਰ ਸਾਰ ਲਈ, ਮੁਖ ਫੇਰਿਆ ਜਲਵ ਦਰਸੇਲਿਆਂ ਦਾ।
ਵਾਹ ਧੰਨ ਜਲਵੇ, ਤੇਰੇ ਧੰਨ ਜਲਵੇ, ਧੰਨ ਜਲਵੜਾ, ਜੋਤਿ ਮੁਖੜੇਲਿਆਂ ਦਾ।
ਲੱਗੀ ਫੇਰ ਗੁਲਜ਼ਾਰ ਦੀਦਾਰਿਆਂ ਦੀ, ਖਿੜਿਆ ਕੌਲੁ ਰਸੁ ਜੋਤਿ ਜਲਵੇਲਿਆਂ ਦਾ।
ਏਥੇ ਠੱਪ ਦੇ 'ਜੋਤਿ ਵਿਗਾਸ' ਡੱਬਾ, ਖਿੰਡੇ ਮੁਸ਼ਕ ਨਾ ਅਮੀ ਅਮੋਲਿਆਂ ਦਾ। ੬੮੨।
ਹਿਰਦੇ ਰਖਿ ਸੰਭਾਲ ਨ ਡੁੱਲ੍ਹ ਜਾਏ, ਵਥੁ ਅਮੁਲ ਏਹ ਮੁੱਲ ਮਹਿੰਗੇਲਿਆਂ ਦਾ।
ਕਿਸੇ ਕਦਰ ਨ ਮਹਿੰਗੜੇ ਵੱਥ ਸੰਦੀ, ਕਾਲ ਪਇਆ ਸੱਚੇ ਗਾਹਕੇਲਿਆਂ ਦਾ।
ਮਸਤ ਹੋਇ ਰਹੁ ਖੋਲ੍ਹ ਨ ਭੇਦੁ ਡੂੰਘਾ, ਗੁੜ ਖਾਇਕੇ ਗਿਆਨ ਗੁੰਗੇਲਿਆਂ ਦਾ।
ਗੂੰਗਾ ਹੋਇ ਰਹੁ ਗਟਿ ਗਟਾਕ ਪੀ ਕੇ, ਸਬਰ ਸਿਖ ਲੈ ਅਜਰ ਜਰੇਲਿਆਂ ਦਾ। ੬੮੩।

ਰੁਠੇ ਪ੍ਰੀਤਮ ਦਾ ਬਹੁਤ ਰੁਠਕੇ ਰੁਠੇ ਰਹਿਣਾ ਅਤੇ ਅੰਞਣੇ ਦੀ ਸਦ ਬਹਾਰੀ ਗੁਲਜ਼ਾਰ ਲਗਣੀ ਤੇ ਲਗੀ ਰਹਿਣੀ

# ਅਰਥਾਵਲੀ

ਇਸ ਅਰਥਾਵਲੀ ਵਿਚ ਔਖੇ ਸ਼ਬਦਾਂ ਦੇ ਅਖਰੀ ਅਤੇ ਨੇੜੇ ਢੁਕਦੇ ਅਰਥ ਦਿਤੇ ਹਨ, ਇਨ੍ਹਾਂ ਦੇ ਆਤਮਕ ਭਾਵ ਕਵਿਤਾ ਦੇ ਪਾਠ ਵਿਚ ਸਹਿਜ ਸੁਭਾਇ ਹੀ ਸਪਸ਼ਟ ਹੋ ਜਾਸਣ। ਇਹ ਸ਼ਬਦ ਪੁਸਤਕ ਵਿਚ ਅਨਭਵੀ ਕ੍ਰਿਸ਼ਮਿਆਂ ਅਤੇ ਚਮਤਕਾਰਾਂ ਨਾਲ ਸਨਬੰਧ ਰਖਦੇ ਹਨ। ਇਸ ਲਈ ਇਨ੍ਹਾਂ ਨੂੰ ਸਮਝਣ, ਸਮਝਾਉਣ ਲਈ ਸੰਸਾਰੀ ਅਲੰਕਾਰਾਂ ਜਾਂ ਭਾਵਾਂ ਵਿਚ ਦੱਸਣਾ ਸੋਭਦਾ ਨਹੀਂ। ਮਸਲਨ 'ਉਲਸ਼' ਫਾਰਸੀ ਲਫਜ਼ ਹੈ; ਜਿਸ ਦੇ ਅਰਥ ਹਨ, "ਸੀਤ ਪ੍ਰਸ਼ਾਦਿ" ਪਰ 'ਜੋਤਿ ਵਿਗਾਸ' ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਇਹ ਲਫਜ਼ "ਅੰਮ੍ਰਿਤ-ਰਸ-ਗਟਾਕ" ਦੇ ਭਾਵ ਵਿਚ ਵਰਤਿਆ ਗਿਆ। ਗੁਰਮੁਖਾਂ ਨੇ ਪੁਰਾਣੇ ਲਫਜ਼ਾਂ ਵਿਚ ਨਵੇਂ ਪ੍ਰਾਣ ਤੇ ਨਵੀਂ ਜਿੰਦ ਪਾਈ ਹੈ।

| ਸ਼ਬਦ | ਅਰਥ |
|---|---|
| | ( ੳ ) |
| ਉਦਕ | ਜਲ |
| ਉਦਮਾਦ | ਮਸਤੀ, ਖ਼ੁਮਾਰੀ |
| ਉਨਮਨ | ਮਸਤ, ਉਚ ਅਟਾਰੀ ਵਾਲੀ, ਅਫੁਰ ਅਵਸਥਾ |
| ਉਮਕਾਇਆ | ਭਰਿਆ, ਉਛਲਾਇਆ |
| ਊਲਵ ਊਨਵ | ਝਿਮ ਝਿਮ ਧੀਰੇ ਧੀਰੇ |
| ਉਲਸ਼ | ਅੰਮ੍ਰਿਤ-ਰਸ ਗਟਾਕ |
| ਉਲਸਿਤ | ਅਨੰਦਿਤ |
| ਉਰਧ ਕਮਲ | ਕਮਲ |
| | ( ਅ ) |
| ਅਲਿ | ਭੌਰਾ |
| ਆਫ਼ਤਾਬ | ਸੂਰਜ |
| ਅੰਙਨਾ | ਵੇਹੜਾ, ਹਿਰਦਾ, ਨਾਭ-ਪੁਲਾੜ |
| ਅੰਦਲੀਬ | ਬੁਲਬੁਲ |

| ਸ਼ਬਦ | ਅਰਥ |
|---|---|
| ਅਵਤੰਸੀਆਂ | ਭੂਖਿਤ, Crowned, Garlanded |
| ਅਹਿਲਾਦ | ਖ਼ੁਸ਼ੀ, ਉਮਾਹ |
| ਅਧਿਆਸ | ਆਸਣ ਅਸਥਿਤੀ |
| ਅਨਰਾਓ | ਪ੍ਰੇਮ, ਪਿਆਰ, ਇਸ਼ਕ |
| ਆਕਰਖ | ਮਿਕਨਾਤੀਸੀ ਸ਼ਕਤੀ |
| ਅਨਲ ਪੰਛੀ | ਪਵਣ ਅਹਾਰੀ ਪੰਛੀ |
| ਆਈਡੀਲ Ideal | ਆਦਰਸ਼ |
| ਅਮਰਜੀਸਤ | ਸਦ ਸਦੀਵੀ Eternal |
| ਅਲਿਕਸਰ Elixet | ਅੰਮ੍ਰਿਤ |
| | ( ੲ ) |
| ਇਜਜ਼ | ਨਿਮਰਤਾ |
| | ( ਸ ) |
| ਸਿਰਪ | Syrup ਸਰਬਤ |
| ਸ਼ਾਦਾਬ | ਹਰਿਆ ਭਰਿਆ |

| ਸ਼ਬਦ | ਅਰਥ |
|---|---|
| ਸਰਚਣਾ | ਸੰਤੁਸ਼ਟ ਹੋਣਾ, ਪਰਚਾਓ |
| ਸ਼ਬ | ਰਾਤ |
| ਸ਼ਫਕ | ਸੂਰਜ ਦੇ ਛਿਪਣ ਵੇਲੇ ਦੀ ਲਾਲੀ |
| ਸੈਲ | ਬਰਛਾ |
| ਸਿਵਲੀਜ਼ੇਸ਼ਨ | Civilization ਸਭਿਅਤਾ, ਨਵ ਖਿਆਲੀ |
| ਸਦਨ | ਘਰ–ਪ੦੨ ਬਨਸੇ ਸਦਨ ਸਭੇ ਕਰ ਸਮਝੇ ਜ ਪਾ: ੧੦ |
| ਸਨਮ | ਮਾਸ਼ੂਕ, ਪਿਆਰਾ; ਸੁੰਦਰ |
| ਸ੍ਰਿਸਤ | ਸੁਭਾਓ |
| ਸ਼ਿਕਾਰ ਸ਼ੁਦਨ | ਸ਼ਿਕਾਰ ਹੋਏ |
| ਸੈਦ | ਸ਼ਿਕਾਰ |
| ਸੁਪਰਨੈਚੁਰਲ | ਅਸਧਾਰਨ, ਅਗੰਮੀ Supernatural |
| ਸਦਨ | ਘਰ |
| ਸਹੂਟ | ਤੋਤਾ |
| ਸ਼ਮਸ | ਸੂਰਜ |
| ਸੀਮਾ | ਹਦ |
| ਸ਼ਬਦ ਖੰਡਾ | ਨਾਮ ਅਭਿਆਸ |
| | **( ਹ )** |
| ਹਿਵਧਾਰ | ਸੀਤਲ |
| ਹਬੀਬ | ਪਿਆਰਾ |
| ਹਵਸ | ਤ੍ਰਿਸ਼ਨਾਂ |
| ਹਮਦਮ | ਇਕ ਜਾਨ ਪ੍ਰਾਨ ਸਾਥੀ |
| | **( ਕ )** |
| ਕਟਕ | ਫੌਜ, ਸਮੂਹ ਹੀ |
| ਕਸਬ | ਪੇਸ਼ਾ |
| ਕੌਂਵਲਾਂ | ਜੋਗੀ |
| ਕਲਬ | ਦਿਲ |
| ਕੌਂਵਲ | ਮੂਰਤੀ |
| ਕੁਤਕਾ | ਸੋਟਾ |
| ਕਸ਼ਫ | ਕਾਂਤੀ |
| | **( ਖ )** |
| ਖਗ | ਪੰਛੀ |
| ਖੋਰਸ਼ | ਸੋਲਾਂ |
| | **( ਗ )** |
| ਗੁਦੜ | ਪਾਟੀਆਂ ਲੀਰਾਂ ਦੀ ਲੇਫ, ਜੁੱਲਾ |
| ਗੁੰਚੇਲੇ | ਅਨਖਿੜੇ ਫੁਲ |
| ਗੁੰਬਜ਼ | ਜੋਤ ਜਗੰਨਾਂ, ਗਗਨ ਅਕਾਸ਼ ਤੁਰੀਆ ਅਵਸਥਾ ਵਿਚ |
| ਗੋਸ਼ਾ | ਨੁਕਰ, ਕਿਨਾਰਾ |
| ਗਾਰੜ | ਵਿਸ ਦੂਰ ਕਰਨ ਵਾਲੀ ਦੁਆਈ ਦਾ ਜਾਦੂ |
| ਗਾਜ਼ੀਆਂ | ਧਰਮ ਵੀਰਾਂ |
| ਗੁਲਫਾਮ | ਗੁਲਾਬ ਜੇਹੇ ਰੰਗ ਦਾ |
| ਗਾਸ਼ੰਦ | ਹਾਬੀ |
| ਗਮਜ਼ | ਵਫਾਖਯ, ਤਿਰਛੀ ਤੇ ਕਾਟਵੀਂ ਪਿਆਰ ਦ੍ਰਿਸ਼ਟੀ |
| ਗਾਰਤ | ਟੋਆ |
| | **( ਘ )** |
| ਘਿਧੀ | ਅੰਗੀਕਾਰ ਕੀਤਾ |
| ਘਨਹਰ | ਬੱਦਲ |
| | **( ਚ )** |
| ਚੀਰ | ਕਪੜੇ |
| ਚਰਵਕ | ਇਕ ਨਾਸਤਕ ਰਿਸ਼ੀ |
| ਚਾਕ | ਦ੍ਰਿੜ, ਮਜ਼ਬੂਤ |
| | **( ਛ )** |
| ਛਾਦਨ | ਕਪੜੇ |
| ਛੈਲ | ਸ਼ੁਭ ਗੁਣੀ |
| | **( ਜ )** |
| ਜ਼ਰ | ਸੋਨਾ, ਧੰਨ |
| ਜੌਹਰੜਾ | ਕੀਮਤੀ ਵਸਤੂ |
| ਜ਼ੋਅਮ | ਮਾਣ |
| ਜਿਣਿ | ਜਿਤ |
| ਜ਼ਰਕ | Gold-leaf ਸੋਨੇ ਦੇ ਬਰਕ |
| ਜ਼ਿਆਰਤ | ਮੁਲਾਕਾਤ, ਦਰਸ਼ਨ |
| | **( ਝ )** |
| ਝੇਵਣਾ | ਰਸ ਰਿੜਕਣਾ |
| ਝੁਨਕਾਰ | ਧੁੰਨਕਾਰ |

| ਸ਼ਬਦ | ਅਰਥ |
|---|---|
| | (ਟ) |
| ਟਾਂਡਾ | ਕਾਫਲਾ Carevan |
| | (ਡ) |
| ਡਿਵਿਨਿਟੀ | Divinity ਧਰਮ-ਵਿਦਿਆ |
| ਡਿਵਾਈਨ ਵਿਜ਼ਡਮ | ਆਤਮਕ ਫਿਲਾਸਫੀ |
| ਡੂੰਗਰ | ਪਹਾੜ |
| | (ਢ) |
| ਢੋਲਾ | ਪ੍ਰੀਤਮ |
| ਢੋਰ | ਪਸ਼ੂ |
| | (ਤ) |
| ਤਰਾਰਾ | ਨਸ਼ਾ |
| ਤਸਨੀਫ | Distribute, Invention |
| ਤਲੂਅ | ਸੂਰਜ ਚੜ੍ਹਨਾ |
| ਤਬੀਬ | ਹਕੀਮ |
| ਤਸੱਵਫ | ਸੂਫੀਆਂ ਦਾ ਗਿਆਨ |
| ਤਰਬ | ਉਹ ਤਾਰ ਜੋ ਆਪ ਹੀ ਵਜਦੀ ਹੈ। ਵਡੀਆਂ ਤਾਰਾਂ ਦੇ ਹੇਠਾਂ ਹੁੰਦੀ ਹੈ। ਦਿਲਰੁਬਾ ਵਿਚ ਤਰਬਾਂ ਹੁੰਦੀਆਂ ਹਨ। |
| | (ਥ) |
| ਥਰਮਾਮੀਟਰ | ਬੁਖਾਰ ਵੇਖਣ ਵਾਲਾ ਜੰਤ੍ਰ (Thermometer) |
| ਥੀਊਰੀ | Theory ਕਲ੍ਪਨਾਂ, ਸਿਧਾਂਤ, ਖਿਆਲ |
| ਥਿਆਸਫੀ | (Theo ਬ੍ਰਹਿਮ)+(Sophy=ਗਿਆਨ)= ਬ੍ਰਹਮ ਵਿਦਿਆ, ਵਿਸਥਾਰ ਵੇਖੋ ਅੰਤਿਕਾ। |
| ਥਿਗਲੀ | ਟਾਕੀ |
| ਥਾਂਗੀ | ਥੰਮਣ ਵਾਲਾ |
| | (ਦ) |
| ਦਹਿਰ | ਸਮਾਂ |
| ਦਹਿਨ | ਮੂੰਹ |
| ਦਸਤਗੀਰ | ਹਥ ਫੜਨ ਵਾਲਾ |
| ਦਸ਼ਵਾਰੀਆਂ | ਮੁਸ਼ਕਲਾਂ |

| ਸ਼ਬਦ | ਅਰਥ |
|---|---|
| | (ਧ) |
| ਧ੍ਰਾਪ | ਸੰਤੁਸ਼ਟ, ਰਜਿਆ |
| | (ਨ) |
| ਨਾਲਜ | ਗਿਆਨ Knowledge |
| ਨਿਰਤ | ਨਾਚ |
| ਨਾਫ਼ਾ | ਕਸਤੂਰੀ |
| ਨਾਹ | ਪਤੀ |
| ਨਿਸ਼ਸਤ | ਬੈਠੇ ਹੋਏ |
| ਨਾਯਾਬ | Rare |
| ਨਾਜ਼ਨੀਨ | ਲਾਡਲੇ, ਪ੍ਰਿਆ, Delicate |
| ਨਿਰਬਾਣ | ਨਿਰੋਲ |
| ਨੁਸਰਤ | ਫਤਹਿ |
| ਨਿਵਾਤ | (ਨਬਾਤ) ਖੰਡ (ਮਿਸਰੀ) |
| ਨਲ | ਅੱਗ |
| | (ਪ) |
| ਪਿਕ ਬੈਨਨੀ | ਮਿਠੇ ਤੇ ਰਸੀਲੇ ਬੋਲ ਬੋਲਣ ਵਾਲੀ (ਪਿਕ-ਬੁਲਬੁਲ) |
| ਪ੍ਰਾਨ ਅਕੋਰ | ਪ੍ਰਾਨ ਭੇਟਾ ਜਾਂ ਉਪਹਾਰ ਕਰਨੇ, ਕੁਰਬਾਨ ਕਰ ਦੇਣੇ। |
| ਪਟਬੀਜਨ | ਜੁਗਨੂੰ |
| ਪੰਕਜ | ਚਿੱਕੜ |
| ਪ੍ਰਗਿੰਦ | ਚੰਗੀ ਜਾਨਣ ਵਾਲਾ |
| ਪ੍ਰਸਤਸ਼ | ਪੂਜਾ |
| ਪੈਕਾਮ | ਤੀਰ |
| ਪ੍ਰਕ੍ਰਿਤੀ | ਮਾਦਾ, ਜੜ੍ਹ ਵਸਤੂ |
| ਪੰਨੜੇ ਪਾਏ | ਪੂਰਾ ਖਲੋਏ, ਦਰਗਹ ਵਿਚ ਪ੍ਰਵਾਨ ਕੀਤੇ। |
| | (ਫ) |
| ਫੋਕਸੌਲਿਆਂ ਦਾ | ਫੋਕਸFocusਕਰਨ ਵਾਲੇਦ੍ਰਿਸ਼ਟੀ ਕੋਣ ਵਿਚ, ਲਿਆਉਣ ਵਾਲੇ |
| ਫਾਦਲ | ਨਿਕੰਮਾ |
| ਫਰਦੌਸ | ਬਹਿਸ਼ਤ |
| | (ਬ) |
| ਬਿਸ਼ਗੁਫਤਾਵੀਂ | ਖਿੜਾਵੀਂ |
| ਬੋੜ | ਕੜ |

| ਸ਼ਬਦ | ਅਰਥ |
|---|---|
| ਬੇਗਲ | ਦੂਜੀ ਗਲ |
| ਬੋਸਤਾਨ | ਬਾਗ |
| ਬਦਨ | ਮੁਖੜਾ |
| ਬਾਤਨ | ਮੁਖੜਾ |
| ਬਸੀਠ | ਵਿਚੋਲਾ |
| ਬਿੰਗ | ਕਸਾਈਆਂ ਦਾ ਟੇਢਾ ਛੁਰਾ |
| ਬਾਕਾ ਵਰ ਗਿਆ | ਭੈੜੀ ਗਲ ਤੁਰ ਪਈ, ਮਾਰ ਪੈ ਗਈ। |
| ਬਸ਼ੁਰ | ਮਨੁਖ |
| (ਭ) | |
| ਭਾਲ | ਮੱਥਾ |
| ਭੌਂਵਦਾ | ਪਰਵੇਸ਼ ਕਰਨ, ਸਮਾਉਂਣਾ |
| ਭੂਗੋਲ | ਧਰਤੀ |
| (ਮ) | |
| ਮੰਦਲ | ਇਕ ਕਿਸਮ ਦਾ ਢੋਲ, ਮ੍ਰਿਦੰਗ |
| ਮੰਦ ਮੰਦ | ਧੀਰੇ ਧੀਰੇ, ਕੋਮਲ ਤੇ ਨਰਮ |
| ਮਥਟ | ਚੁੱਪ |
| ਮੁਅਜਜ਼ਾ | ਕਰਾਮਾਤ |
| ਮੁਕੱਦਸੀ | ਪਾਕ ਪਵਿੱਤ੍ਰ |
| ਮਕ਼ਸੂਦ | ਪ੍ਰਯੋਜਨ, ਜਿਸਦਾ ਸੰਕਲਪ ਕੀਤਾ ਜਾਏ। |
| ਮਕ਼ਬੂਲ | ਪ੍ਰਵਾਨ ਹੋਇ, ਅੰਗੀ ਕ੍ਰਿਤ |
| ਮਅਬੂਦ | ਪੂਜਣ ਯੋਗ |
| ਮੁਕੱਦਸ | ਸਤਿਕਾਰ ਯੋਗ |
| ਮਾਰਫਤਿ | ਆਤਮ ਗਿਆਨ |

| ਸ਼ਬਦ | ਅਰਥ |
|---|---|
| ਮਹਿਬੂਬ | ਪ੍ਰੇਮਿਕਾ |
| ਮਕ਼ਦੂਰ | ਸ਼ਕਤੀਵਾਨ, ਸਮਰਥ, ਹਿੰਮਤ |
| ਮੂਸ ਬਕੋਲੈ | ਚੂਹੇ ਵਾਂਗ ਫੁਲ ਬੈਠੇ |
| ਮੁਤਜ਼ਾਦ | ਇਕ ਦੂਏ ਦੇ ਉਲਟ |
| ਮੂਕ | ਗੂੰਗਾ, ਮੂਰਖ, |
| ਮੋਟਿਵ | Motive ਉਦੇਸ਼, ਨੀਅਤ, ਮੰਤਵ |
| (ਯ) | |
| ਯੁਜ਼ਦਾਨ | ਖੋਜੀ |
| ਯਾਫਤਨ | ਪ੍ਰਾਪਤ ਕਰਨਾ |
| (ਰ) | |
| ਰੁਣ ਝੁੰਜਨੜਾ | ਅਨੰਦ-ਗੀਤ, ਜਿਸ ਨਾਲ ਘੁੰਘਰੂ ਟੱਲੀ-ਢੋਲਕ, ਦਾ ਸ਼ਬਦ |
| ਰਵਿ | ਸੂਰਜ |
| ਰੰਗ ਪੁਰੇ | ਨਾਰੰਗਵਾਲ ਪਿੰਡ |
| ਰੁਚਰ | ਮਨੋਹਰ, ਸੁੰਦਰ, ਮਧੁਰ |
| ਰਮਲ | ਇਕ ਕਿਸਮ ਦਾ ਜੋਤਿਸ਼(ਅਰਬੀ) |
| ਰੀਫਾਰਮਰ | Reformer ਸਮਾਜ ਸੁਧਾਰਕ |
| (ਲ) | |
| ਲਾ | Law ਕਾਨੂੰਨ |
| ਲਾਜਿਕ | Lagic ਤਰਕ ਗਿਆਨ |
| ਲਤੀਫ | ਸੂਖਮ, Graceful ਪ੍ਰਭਾਵਸ਼ਾਲੀ |
| (ਵ) | |
| ਵੇੜ੍ਹਿਆ | ਲਪੇਟਿਆ |
| ਵਾਹਦ ਪ੍ਰਸਤ | ਇਕ ਅਕਾਲ ਉਪਾਸ਼ਕ |



# (ੳ) ਅੰਤਿਕਾ (Appendix)

# ਖ਼ਾਸ ਨੋਟ

ਪੰਨਾ ਬਾਣੀ

੧੪੩-੧੨੩ ਸੁਰਤ ਕੁਰੇ, (੧੪੩), ਤੂੰਗ ਕੁਰੇ (੧੭੯), ਗੁਲਮਸਤ ਕੁਰੇ (੧੮੧), ਕਰਤਾਰ ਕੁਰੇ (੧੮੩), ਨਿਰਤ ਕੁਰੇ (੧੯੧), ਬਿਸਮ ਕੁਰੇ (੧੧੮), ਅਮ੍ਰਿਤ ਕੁਰੇ (੧੨੩)।

ਸੁਹਾਗ-ਸੇਜਾ ਉਤੇ ਨਿਰੰਕਾਰੀ ਵਰ ਦੇ ਸਰੂਪ ਵਿਚ ਬਿਸਮ ਕੌਰ, ਗੁਲਮਸਤ ਕੌਰ, ਤੇ ਸੁਰਤ ਕੌਰ ਬਣ ਕੇ ਸਮਾਈ ਪਾਈ ਅਤੇ ਤੂੰਗ ਕੌਰ, ਨਿਰਤ ਕੌਰ ਬਣ ਕੇ ਨਿਰਗੁਣ ਬੰਦ ਨੰ: ਨਾਚ ਕੀਤਾ।

੧੩ ੨੨ "ਚੱਕਰ ਖੂਬ ਸੋਹੇ ਕਿਰਨ-ਸ਼ੋਅਲਿਆਂ ਦਾ॥"

ਹਰ ਇਕ ਮਾਨਸ ਰੂਹ ਦੇ ਮੁਖੜੇ ਦੁਆਲੇ ਅਦ੍ਰਿਸ਼ਟ ਜੋਤ ਰਿਸ਼ਮੀ ਚੱਕਰ ਹੁੰਦਾ ਹੈ। ਗੁਰਮੁਖਾਂ ਤੇ ਭਗਤਾਂ ਦਾ ਇਹ ਜੋਤ ਕਿਰਨੀ ਸੇਹਰਾ ਬੜਾ ਹੀ ਤੇਜਮਈ ਹੁੰਦਾ ਹੈ। ਮਨਮੁਖਾਂ, ਵਿਕਾਰੀ ਰੂਹਾਂ ਦਾ ਚੱਕਰ ਮਧਮ ਪੈਂਦਾ ਪੈਂਦਾ ਕਾਲਾ ਹੋ ਜਾਂਦਾ ਹੈ। ਦਿਬ ਦ੍ਰਿਸ਼ਟਾਏ ਗੁਰ-ਮੁਖਾਂ ਨੂੰ ਇਹ ਪ੍ਰਤਖ ਨਜ਼ਰ ਆਉਂਦਾ ਰਹਿੰਦਾ ਹੈ ਅਤੇ ਉਹ ਏਸ ਤੋਂ ਹੀ ਕਈ ਵੇਰੀ ਜਗਿਆਸੂਆਂ ਦੀ ਆਤਮਕ ਦਸ਼ਾ ਦੇਖ ਪਰਖ ਲੈਂਦੇ ਹਨ।

੩੪ ੧੬੩-੧੭੬ "ਗੁਰਬਾਣੀ ਹਥੀਂ ਲਿਖਣ ਦੀ ਮਹੱਤਤਾ॥"

ਇਨ੍ਹਾਂ ਬੰਦਾਂ ਵਿਚ ਭਾਈ ਸਾਹਿਬ ਜੀ ਗੁਰਬਾਣੀ ਹਥੀਂ ਲਿਖਣ ਦਾ ਆਤਮਕ ਸੁਖ-ਫਲ ਦਸਦੇ ਹਨ। ਇਹ ਭੀ ਦਸਦੇ ਹਨ, ਕਿ ਭਾਈ ਗੁਰਦਾਸ ਜੀ ਨੂੰ ਪ੍ਰਮਾਣੀਕ ਬਾਣੀ ਉਚਾਰਣ ਜੋਗ ਉਚ ਅਟਾਰੀ ਦੀ ਬ੍ਰਹਿਮ-ਗਿਆਨੀਆਂ ਵਾਲੀ ਪਦਵੀ, ਅਤੇ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਹੁਰਾਂ ਨੂੰ ਬੇਮਿਸਾਲ ਸ਼ਹੀਦੀਆਂ ਦੀ ਜਰਨ ਸ਼ਕਤੀ ਗੁਰਬਾਣੀ ਦੇ ਸ਼ਰੋਮਣੀ ਲੇਖਕ ਹੋਣ ਦੇ ਕਾਰਨ ਹੀ ਮਿਲੀ ਸੀ। ਇਸ ਦਿੱਬ-ਕਲਾ ਕੌਸ਼ਲੀ ਕਮਾਈ ਵਾਲੇ ਇਕ ਸਿੰਘ ਭਾਈ ਸਾਹਿਬ ਜੀ ਨੂੰ ਭੀ ਮਿਲੇ ਜਿਨ੍ਹਾਂ ਦਾ ਵਰਣਨ ੧੬੭-੧੭੨ ਬੰਦਾਂ ਵਿਚ ਹੈ। ਇਹ ਦਮਦਮੇ ਸਾਹਿਬ ਦੇ ਲਿਖਾਰੀ ਭਾਈ ਚੂੜ ਸਿੰਘ ਜੀ ਸਨ। ਆਪ ਤੂਖਾਣ ਸਿੰਘਾਂ ਵਿਚੋਂ ਸਨ, ਪਿੰਡ ਬਿਲਾਸਪੁਰ, ਡਾ: ਖੁਮਾਣੋ, ਰਿਆਸਤ ਪਟਿਆਲਾ ਦੇ ਵਾਸੀ ਸਨ।

੩੬ ੧੮੨ } ੨੧੩ } ੧੩੬ } "ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤੋੜੀ॥"

ਇਹ ਇਸ਼ਾਰਾ ਬਾਬੂ ਤੇਜਾ ਸਿੰਘ ਜੀ ਭਸੌੜ ਵਾਲਿਆਂ ਵਲ ਹੈ। ੧੫ ਜੁਲਾਈ ੧੯੨੮ ਈ: ਨੂੰ ਬਾਬੂ ਤੇਜਾ ਸਿੰਘ ਜੀ ਸਿਖੀ ਵਿਚੋਂ ਖ਼ਾਰਜ ਕੀਤੇ ਗਏ। ਆਪ ਨੇ ਕਈ ਵਾਰੀ ਭਾਈ ਸਾਹਿਬ ਜੀ ਹੁਰਾਂ ਨੂੰ ਮਿਲਣ ਦੀ ਕੋਸ਼ਿਸ਼ ਕੀਤੀ ਪਰ ਭਾਈ ਸਾਹਿਬ ਜੀ ਹੁਰੀਂ ਓਨੀਂ ਦੇਰੀ ਮੱਥੇ ਲਗਣੋਂ ਇਨਕਾਰ ਕਰ ਦਿਤਾ ਜਿਨੀਂ ਦੇਰੀ ਓਹ ਪੰਥ ਦੀ ਸ਼ਰਨੀ ਆ ਮੁਆਫੀ ਨਾਂ ਮੰਗ ਲੈਣ। ਕਿੰਤੂ ਭਸੌੜੀਆਂ ਨੇ ਹੁਣ ਤਕ ਆਪਣਾ ਅਪਰਾਧ ਨਹੀਂ ਬਖਸ਼ਾਇਆ।

ਪੰਨਾ ਬੰਦ ਨੰ:

੫੫ ੩੨੪
੫੬ ੩੩੩
੫੬ ੩੩੬
੬੩ ੩੯੦

## "ਮੈਸਮਿਰਿਜ਼ਮ ਜਾਂ-ਮੈਸਮ੍ਰਿਕ ਸ਼ਕਤੀ ॥"

ਡਾਕਟਰ ਫਰਾਂਜ਼ ਆਨਤੋਨ ਮੈਸਮਰ(Dr. Franz Anton Mesmer) ੧੭੩੩-੧੮੧੫ ਆਸਟ੍ਰੀਅਨ ਡਾਕਟਰ ਸੀ ਜਿਸ ਦਾ ਪਹਿਲਾਂ ਇਹ ਵਿਸ਼ਵਾਸ਼ ਬਝਿਆ ਕਿ ਤਾਰਿਆਂ ਦਾ ਤੇ ਨਖਤਰਾਂ ਦਾ ਇਨਸਾਨਾਂ ਦੀ ਕਿਸਮਤ ਉਤੇ ਕਿਸੇ ਨਾ ਇਕ ਸ਼ਕਤੀ ਰਾਹੀਂ ਅਸਰ ਪੈਂਦਾ ਹੈ; ਪਹਿਲਾਂ ਇਸ ਸ਼ਕਤੀ ਨੂੰ ਉਹ ਬਿਜਲੀ ਨਾਲ ਅਭੇਦ ਸਮਝਦਾ ਸੀ ਫੇਰ ਮਿਕਨਾਤੀਸ ( Magnetism ) ਨਾਲ ਮਿਲਦੀ ਜੁਲਦੀ ਸਮਝਣ ਲਗਾ । ਇਸ ਵਿਸ਼ੇ ਉਤੇ ੧੭੬੬ ਵਿਚ ਇਸ ਨੇ ਕਿਤਾਬ ਲਿਖੀ "Deplanetarum Influx" ਕੁਝ ਸਾਲਾਂ ਬਾਦ ਇਸ ਨੂੰ ਇਕ ਪਾਦਰੀ ( J. J. Gassner ) ਸਵਿਟਜ਼ਰਲੈਂਡ ਵਿਚ ਟਕਰਿਆ । ਉਸ ਨੇ ਡਾਕਟਰ ਮਿਸਮਰ ਨੂੰ ਸਮਝਾਇਆ ਕਿ ਜਿਸ ਦਾ ਅਸਰ ਇਕ ਦੂਜੇ ਤੇ ਪੈਂਦਾ ਹੈ ਇਹ ਇਨਸਾਨ ਦੇ ਅੰਦਰੋਂ ਹੀ ਪੈਦਾ ਹੁੰਦੀ ਹੈ । ਧਿਆਨ ਟਿਕਾਉਣ ਨਾਲ ਇਹ ਸੁਰਤ-ਕਲਾ ( Occult Force ) ਆਤਮਕ ਸ਼ਕਤੀ ਦਾ ਅਸਰ ਰਖਦੀ ਹੈ। ਮੈਸਮਰ ਨੇ ਇਸੇ ਦੇ ਨਾਲ ਕਈ ਇਲਾਜ ਸ਼ੁਰੂ ਕਰ ਦਿਤੇ । ਪੁਲੀਸ ਨੇ ੪੮ ਘੰਟਿਆਂ ਦਾ ਨੋਟਿਸ ਦੇ ਦਿਤਾ ਦੇਸ ਚੋਂ ਨਿਕਲਣ ਦਾ। ਮਿਸਮਰ ਨੇ ਫ੍ਰਾਂਸ ਵਿਚ ਜਾਕੇ ਇਸ ਦਾ ਪ੍ਰਚਾਰ ਸ਼ੁਰੂ ਕਰ ਦਿਤਾ। ਉਥੇ ਸਾਇੰਸ ਅਕੈਡਮੀ ਨੇ ਮੈਸਮਰਿਜ਼ਮ ਦੀ ਪ੍ਰੀਖਿਆ ਭੀ ਕੀਤੀ, ਅਤੇ ਵੇਖਿਆ ਕਿ ਇਹ ਸਚ ਮੁਚ ਹੀ ਕੋਈ ਸ਼ਕਤੀ ਹੈ । ਓਥੋਂ ਮੈਸਮ੍ਰਿਜ਼ਮ ਪ੍ਰਸਿਧ ਹੋਈ ਜਿਸਦਾ ਭਾਵ ਹੈ ਅਕਰਖਣ ਸ਼ਕਤੀ ।

੭੬ ੪੮੪

## ਓਥੇ ਖੜੀ ਉਡੀਕਦੀ ਰੰਗ ਕੌਰਾਂ

ਯਾਨੀ ਸ੍ਰੀ ਬੇਬੇ ਕਰਤਾਰ ਕੌਰ ਜੀ ਸੁਪਤਨੀ ਸ੍ਰੀ ਭਾਈ ਸਾਹਿਬ ਜੀ ਘਰ ਕਈ ਦਿਨਾਂ ਤੋਂ ਉਡੀਕ ਰਹੇ ਸਨ। ਜਿਵੇਂ ਭਾਈ ਸਾਹਿਬ ਜੀ ਰੰਗ-ਮੌਜ-ਮਸਤੀਆਂ ਵਿਚ ਸਭ ਕੁਝ ਵਿਸਰ ਜਾਂਦੇ ਸਨ, ਅਤੇ ਜਿਥੇ ਬੈਠੇ ਓਥੇ ਦਿਨ ਦਿਹਾੜੇ ਸਮਾਧੀ ਲਗੀ ਰਹੀ, ਜਿਥੇ ਕੀਰਤਨ ਅਰੰਭ ਹੋਇਆ ਓਥੇ ਦਿਨ ਸਬਾਈ ਤੇ ਰੈਣ ਸਬਾਈ ਇਕ ਕਰ ਦਿਤਾ, ਤਿਵੇਂ ਹੀ ਸ੍ਰੀ ਬੇਬੇ ਜੀ ਭੀ ਅਹਿਲ ਸਿਦਕ ਅਤੇ ਧਰਮ ਦੀ ਰਸ ਉਡੀਕ ਵਿਚ ਰਾਤ ਤੇ ਦਿਨ ਇਕ ਕਰ ਦਿਆ ਕਰਦੇ ਸਨ। ਬੇਅੰਤ ਸੰਗਤਾਂ ਇਕੱਠੀਆਂ ਆ ਜਾਂਦੀਆਂ, ਉਸੇ ਵਕਤ ਅਤੁਟ ਲੰਗਰ ਦੀ ਸੇਵਾ ਇਕੱਲੇ ਹੀ ਨਿਭਾਉਂਦੇ । ਸਾਰੀਆਂ ਸੰਗਤਾਂ ਨੂੰ ਹਥੀਂ ਪੀਹ ਕੇ ਪ੍ਰਸ਼ਾਦ ਛਕਾਉਂਦੇ ਸਨ। ਹੁਣ ਭੀ ਭਾਵੇਂ ਸੇਹਤ ਅਤੇ ਅਵਸਥਾ ਇਜਾਜ਼ਤ ਨਹੀਂ ਦਿੰਦੀ, ਸਮਾਗਮਾਂ ਅਤੇ ਅਖੰਡ ਪਾਠਾਂ ਉਤੇ ਬੇਬੇ ਜੀ ਸੇਵਾ ਅਥਕ ਕਰਦੇ ਹਨ।

੮੭ ੫੬੨

## ਚਾਰਵਾਕੀਏ

ਨਾਸਤਕ, ਚਾਰਵਾਕ ਤੀਸਰੀ ਸਦੀ ਵਿਚ ਇਕ ਬੜਾ ਹੀ ਕੱਟੜ ਨਾਸਤਕ ਰਿਸ਼ੀ ਹੋਇਆ ਹੈ। ਬੋਧੀਆਂ ਅਤੇ ਜੈਨੀਆਂ ਦੇ ਵਾਯੂ ਮੰਡਲ ਵਿਚ ਇਸ ਦੇ "ਲੋਕਜਤਾ" ਮੱਤ ਕਾਫੀ ਵਧ ਗਿਆ ਸੀ। ਪਰ ਪ੍ਰਚਲਤ ਨਹੀਂ ਹੋਇਆ। ਇਸ ਦਾ ਵਿਸਥਾਰ ਜ਼ਿਕਰ ਸਰਵ ਦਰਸ਼ਨ ਸਮਗ੍ਰਹਿ ਗ੍ਰੰਥ ਵਿਚ ਮਿਲਦਾ ਹੈ । ਪ੍ਰਸਿਧ ਸੰਸਕ੍ਰਿਤ ਵਿੱਦਵਾਨ V. S. Apte ਆਪ ਬਾਰੇ ਇਉਂ ਲਿਖਦਾ ਹੈ:—

"He was a sophistical philosopher ( said to have been a pupil of Brihaspat ) who propounded the grossest form of atheism or materialism.

ਪੰਨਾ ਬੰਦ ਨੰ:
੮੭ ੫੬੬

## ਥੀਆਸਫੀ

ਮਾਦਾਮ ਬਲਾਵਸਕੀ (Mm. Helena Petrouna Blavatsky) ਰੂਸੀ ਵਿੱਦ-ਵਾਨ ਇਸਤ੍ਰੀ ਸੀ। ਬਚਪਨ ਇਸਦਾ ਸਾਰਤੋ ਅਤੇ ਅਸਤਰਖਾਨ ਵਿਖੇ ਗੁਜ਼ਰਿਆ ਜਿਥੇ ਕਿ ਕਰੀਬਨ ੮੦,੦੦੦ ਕਾਲਮੂਕ ਬੋਧੀ ਰਹਿੰਦੇ ਸਨ। ਆਤਮਕ ਖੋਜ ਦੀ ਚੇਟਕ ਇਸ ਨੂੰ ਉਦੋਂ ਤੋਂ ਹੀ ਲਗੀ। ੧੮੭੫ ਈ: ਵਿਚ ਇਸ ਨੇ ਕਲਨਲ ਆਲਕਾਟ ਨਾਲ ਮਿਲ ਕੇ ਥੀਆਸੋਫਿਕ ਸੁਸਾਇਟੀ ਬਣਾਈ। ੧੮੯੧ ਵਿਚ ਮਾ: ਬਲਾਵਟਸਕੀ ਚੜ੍ਹਾਈ ਕਰ ਗਈ। ਕਲ: ਆਲਕਾਟ ਪ੍ਰਧਾਨ ੧੯੦੭ ਤਾਈਂ ਰਿਹਾ। ੧੮੯੩ ਵਿਚ ਇਸ ਸੁਸਾਇਟੀ ਦੇ ਦੋ ਧੜੇ ਹੋ ਗਏ; ਇਕ ਅਮਰੀਕਾ ਵਾਲਾ ਜੋ ਕਿ ਵਿਲੀਅਮ ਜਜ ਦੀ ਲੀਡਰਸ਼ਿਪ ਹੇਠ ਹੁਣ ਤਾਈਂ ਅਡ ਚਲ ਰਿਹਾ ਹੈ। ਦੂਸਰਾ ਕਲ: ਆਲਕਾਟ ਅਤੇ ਐਨੀ ਬਸੰਤ ਦੀ ਲੀਡਰਸ਼ਿਪ ਵਿਚ। ਐਨੀ ਬਸੰਤ ਆਇਰਿਸ਼ ਲੜਕੀ ਸੀ। ਅਤੇ ਬਰਨਾਰਡ ਸ਼ਾ ਲਿਖਦਾ ਹੈ ਕਿ ਆਪਣੇ ਸਮੇਂ ਵਿਚ ਸਾਰੇ ਯੂਰਪ ਵਿਚੋਂ ਚੋਟੀ ਦੀ ਲੈਕਚਰਾਰ ਸੀ। ਉਸ ਦੇ ਲੈਕਚਰਾਂ ਨੇ ਹੀ ਪ੍ਰਚਾਰ ਜ਼ਿਆਦਾ ਕੀਤਾ। ਐਸ ਮਤ ਨੇ ਬੋਧੀ, ਤਿੱਬਤੀ ਅਤੇ ਉਪਨਿਸ਼ਦਕ ਮੱਤਾਂ ਦੀ ਖਿਚੜੀ ਬਨਾਉਣੀ ਚਾਹੀ। ਪਰ ਹੁਣ ਤਕ ਅਲੂਣੀ ਹੀ ਰਹੀ। ਅਜ ਕਲ ਇਨ੍ਹਾਂ ਦਾ ਹੈਡ-ਆਫਸ ਅਦਿਆਰ (ਮਦਰਾਸ) ਹੈ, ਇਨ੍ਹਾਂ ਦਾ ਪ੍ਰਧਾਨ ਡਾ: ਆਰੰਡੇਲ ਹੈ ਜੋ ਕਿ ਕਿਸੇ ਸਮੇਂ ਬਨਾਰਸ ਹਿੰਦੂ ਯੂਨੀਵਰਸਟੀ ਦਾ ਪ੍ਰਿੰਸੀਪਲ ਭੀ ਰਿਹਾ।

ਇਨ੍ਹਾਂ ਨੇ ਕ੍ਰਿਸ਼ਨਾਂ ਮੂਰਤੀ ਨੂੰ ਅਵਤਾਰ ਸਿੱਧ ਕੀਤਾ ਸੀ। ਜਿਸ ਦਾ ਪੋਲ ਥੋੜਾ ਚਿਰ ਹੋਇਆ ਖੁਲ੍ਹ ਗਿਆ ਹੈ।

ਤ੍ਰਿਲੋਚਨ ਸਿੰਘ



# (ਅ) ਅੰਤਿਕਾ

ਗਯਾਨੀ ਹਰਿਭਜਨ ਸਿੰਘ ਤੇ ਗਯਾਨੀ ਦਲੀਪ ਸਿੰਘ:—

ਬੰਦ ੩੨੪ ਤੋਂ ੪੯੨ ਤਕ ਗਯਾਨੀ ਹਰਿਭਜਨ ਸਿੰਘ ਪਿੰਡ ਰਮਿੰਡੇ ਤੇ ਗਯਾਨੀ ਦਲੀਪ ਸਿੰਘ ਪਿੰਡ ਤੁਲਾਂ ਵਾਲ ਜ਼ਿਲਾ ਲੁਧਿਆਣੇ ਦਾ ਪਿੰਡ ਗੁਜਰਵਾਲ ਵਿਚ ਜਥੇਦਾਰ ਰਾਮ ਸਿੰਘ ਜੀ ਦੇ ਘਰ ਇਕ ਚੌਂਕੜੀ ਬੈਠਕੇ ਅਖੰਡ ਪਾਠ ਸੁਣਨ ਤੇ ਫੇਰ ਅੰਮ੍ਰਿਤ ਛਕਣ ਦਾ ਪ੍ਰਸੰਗ ਹੈ। ਉਸ ਵੇਲੇ ਏਨ੍ਹਾਂ ਦੀ ਉਮਰ ਚੌਦਾਂ ਤੇ ਬਾਰਾਂ ਸਾਲ ਦੀ ਸੀ। ਏਹ ਜ਼ਿਕਰ ਸੰਨ ੧੯੧੩ ਈਸਵੀ ਦਾ ਹੈ। ਭਾਈ ਸਾਹਿਬ ਨੇ ਇਹ ਪ੍ਰਸੰਗ ਬੜੇ ਪ੍ਰੇਮ ਰੰਗ ਵਿਚ ਵਰਨਣ ਕੀਤਾ ਹੈ।

ਪ੍ਰੀਤ ਮੰਤ੍ਰੀ ਦੀਪ ਜਗੰਤ੍ਰੀ:—

ਤੋਂ ਭਾਵ ਗਯਾਨੀ ਨਾਹਰ ਸਿੰਘ ਗੁਜਰਵਾਲ ਹੈ। (ਬੰਦ ੩੩੦-੩੩੧) ਬੰਦ ੩੩੨ ਤੋਂ ੩੩੫ ਇਸੇ ਸਬੰਧ ਵਿਚ ਹਨ।

ਜਥੇਦਾਰ:—

ਭਾਈ ਰਾਮ ਸਿੰਘ ਜਥੇਦਾਰ ਪਿੰਡ ਗੁਜਰਵਾਲ—ਇਹ ਫੌਜੀ ਸਿੰਘ ਸਨ, ਜੈਤੋ ਦੇ ਮੋਰਚੇ ਵਿਚ ਦੂਜੇ ਸ਼ਹੀਦੀ ਜਥੇ ਵਿਚ ਗਏ ਸਨ। ਆਪ ੧੬ ਨਵੰਬਰ ੧੯੩੯ ਈ: ਨੂੰ ਚੜ੍ਹਾਈ ਕਰ ਗਏ। ਆਪ ਦਾ ਜ਼ਿਕਰ ਜੇਲ੍ਹ ਚਿੱਠੀਆਂ ਦੇ ਦੂਜੇ ਹਿੱਸੇ ਵਿਚ ਭੀ ਆਉਂਦਾ ਹੈ ਤੇ ਆਪ ਦਾ ਸਾਰਾ ਜੀਵਨ 'ਗੁਰਮੁਖ ਬਾਬੇ' ਨਾਮੇ ਟ੍ਰੈਕਟ ਵਿਚ ਛਪਿਆ ਹੈ।

ਚਟਸਾਲ:—

ਇਹ ਇਸ਼ਾਰਾ 'ਮਾਲਵਾ ਖ਼ਾਲਸਾ ਹਾਈ ਸਕੂਲ' ਲੁਧਿਆਣਾ ਵਲ ਹੈ। ਜਿਥੇ ਖ਼ਾਲਸਾ ਯੰਗ ਮੈਨਜ਼ ਲੀਗ (ਖਾਲਸਾ ਭੁਜੰਗੀ ਸਭਾ) ਲੁਧਿਆਣਾ ਵਲੋਂ ਗੁਰਦੁਆਰੇ ਵਿਚ ਹਰ ਬੁਧਵਾਰ ਨੂੰ ਦੀਵਾਨ ਸਜਿਆ ਕਰਦਾ ਸੀ। ਸਾਲ ਵਿਚ ਗੁਰੂ ਨਾਨਕ ਸਾਹਿਬ ਤੇ ਗੁਰੂ ਦਸਮੇਸ਼ ਜੀ ਦੇ ਅਵਤਾਰ ਗੁਰਪੁਰਬ ਬੜੀ ਧੂਮ ਧਾਮ ਨਾਲ ਮਨਾਏ ਜਾਂਦੇ ਸਨ। ਏਥੇ ਬੰਨੇ ਦੇ ਹਾਤੇ ਵਿਚ ਕਈ ਅਖੰਡ ਪਾਠਾਂ ਦੇ ਸਮਾਗਮ ਹੋਏ। ਕਈ ਵਾਰ ਅੰਮ੍ਰਿਤ ਪ੍ਰਚਾਰ ਹੋਇਆ। ਬੜੇ ਰੰਗ ਬੱਝੇ, ਕਈ ਅਚਰਜ ਕੌਤਕ ਵਰਤੇ। ਏਥੇ ਭੁਜੰਗੀਆਂ ਦਾ ਤਕੜਾ ਜਥਾ ਤਿਆਰ ਹੋ ਗਿਆ ਸੀ। ਇਹ ਭੁਜੰਗੀ ਸਭਾ ੧੯੮੫ ਈ: ਵਿਚ ਕਾਇਮ ਹੋਕੇ ੧੯੧੫ ਈ: ਤਕ ਬੜੀ ਚੜ੍ਹਦੀ ਕਲਾ ਵਿਚ ਰਹੀ। ਭਾਈ ਸਾਹਿਬ ਏਨ੍ਹਾਂ ਸਮਾਗਮਾਂ ਵਿਚ ਬੜੇ ਪ੍ਰੇਮ ਨਾਲ ਸਦਾ ਹੀ ਸ਼ਾਮਲ ਹੁੰਦੇ ਰਹੇ। ਸਕੂਲ ਸਟਾਫ਼ ਵਿਚੋਂ ਸ: ਹਰਿਭਜਨ ਸਿੰਘ ਹੈਡਮਾਸਟਰ (ਮੁਕਤਸਰ) ਭਾਈ ਸਾਹਿਬ ਨਰਾਇਣ ਸਿੰਘ ਪਿੰਡ ਤੁਲਾ ਵਾਲ ਰਿਆਸਤ ਪਟਿਆਲਾ ਏਨ੍ਹਾਂ ਸਮਾਗਮਾਂ ਸਬੰਧੀ ਖਾਸ ਤੌਰ ਪਰ ਦਿਲਚਸਪੀ ਲਿਆ ਕਰਦੇ ਸਨ। ਇਸ ਭੁਜੰਗੀ ਸਭਾ ਬਾਰੇ ਪੂਰਾ ਨੋਟ ਜੇਲ੍ਹ ਚਿੱਠੀਆਂ ਦੇ ਦੂਜੇ ਹਿੱਸੇ ਵਿਚ ਦਰਜ ਹੈ। ਇਹ ਸਮਾਚਾਰ ੧੯੦੯ ਤੋਂ ੧੯੧੪ ਤਕ ਦੇ ਹਨ (ਬੰਦ ੩੩੬)।

ਬੰਦ ੩੨੪ ਤੋਂ ੪੯੨ ਤਕ ਗਯਾਨੀ ਦਲੀਪ ਸਿੰਘ ਤੇ ਗਯਾਨੀ ਹਰਿਭਜਨ ਸਿੰਘ ਨੂੰ ਕੀਰਤਨ ਸੁਣਨ ਦਾ ਪ੍ਰੇਮ ਹੋਣਾ। ਫੇਰ ਪਿੰਡ ਗੁਜਰਵਾਲ ਜਥੇਦਾਰ ਰਾਮ ਸਿੰਘਜੀ ਦੇ ਘਰ ਇਕ ਚੌਕੜੀ ਬੈਠਕੇ ਅਖੰਡ ਪਾਠ ਸੁਣ ਕੇ ਅੰਮ੍ਰਿਤ ਛਕਣ ਦਾ ਪ੍ਰਸੰਗ ਹੈ।

ਬੰਦ ੩੩੨ ਤੋਂ ੩੩੫—ਨਾਹਰ ਸਿੰਘਿਲਿਆਂ = ਗਯਾਨੀ ਨਾਹਰ ਸਿੰਘ ਗੁਜਰਵਾਲ।

## ਸਾਧੂ ਵੀਰ ਸਜਣ:—

ਭਾਈ ਸਾਹਿਬ ਅਤਰ ਸਿੰਘ ਜੀ, ਪਿੰਡ ਚਕਵਾਲ ਜ਼ਿਲਾ ਜਿਹਲਮ—ਆਪ ਬੜੇ ਪ੍ਰੇਮੀ, ਗੁਰਮੁਖ ਸਜਣ ਹਨ। ਏਹ ਭੀ ੧੯੧੪—੧੫ ਵਿਚ ਸ੍ਰੀ ਮਾਨ ਭਾਈ ਸਾਹਿਬ ਨਾਲ ਕੈਦ ਹੋਏ ਸਨ। ਤੇ ੧੯੨੦ ਈ: ਵਿਚ ਹਜ਼ਾਰੀ ਬਾਗ਼ ਜੇਲ੍ਹ ਤੋਂ ਰਿਹਾ ਹੋਏ ਸਨ।

## ਅਚਰਜ ਪ੍ਰਸੰਗ:—

ਬੰਦ ੪੫੧ ਤੋਂ ਬੰਦ ੪੮੩ ਤਕ ਅਚਰਜ ਪ੍ਰਸੰਗ ਹੈ। ਜਿਸਦਾ ਸੰਖੇਪ ਏਹ ਹੈ, ਕਿ ਜ਼ੈਲਦਾਰ ਰਾਮ ਸਿੰਘ ਜੀ ਦੇ ਘਰ ਅਖੰਡ ਪਾਠ ਦੇ ਸਮਾਗਮ ਦੀ ਸਮਾਪਤੀ ਪਿਛੋਂ ਭਾਈ ਸਾਹਿਬ ਜੀ, ਭਾਈ ਅਤਰ ਸਿੰਘ ਜੀ, ਰਾਗੀ ਦਲੀਪ ਸਿੰਘ ਤੇ ਰਾਗੀ ਹਰਿਭਜਨ ਸਿੰਘ ਸਮੇਤ ਗੁਜਰਵਾਲ ਤੋਂ ਆਪਣੇ ਪਿੰਡ ਨਾਰੰਗਵਾਲ ਨੂੰ ਆਉਂਦੇ ਹੋਏ ਗੁਜਰਵਾਲ ਦੀ ਢਾਬ ਮੱਲੇਆਣੇ ਪਰ ਜਾ ਬੈਠੇ। ਇਹ ਢਾਬ ਗੁਜਰਵਾਲ ਤੇ ਨਾਰੰਗਵਾਲ ਦੇ ਵਿਚਕਾਰ ਗੁਜਰਵਾਲ ਦੀ ਹੱਦ ਅੰਦਰ ਨਾਰੰਗਵਾਲ ਦੀ ਹਦ-ਪਟੜੀ ਦੇ ਨਾਲ ਲਗਦੀ ਹੈ। ਗੁਜਰਵਾਲ ਤੋਂ ਨਾਰੰਗਵਾਲ ਦਾ ਰਸਤਾ ਭੀ ਇਸਤੋਂ ਥੋੜੀ ਦੂਰ ਪਰ ਹੀ ਜਾਂਦਾ ਹੈ। ਏਹ ਢਾਬ ਬੜੇ ਸੋਹਣੇ ਨਿਵੇਕਲੇ ਥਾਂ ਜੰਗਲ ਵਿਚ ਹੈ। ਏਸੇ ਥਾਂ ਜਾ ਕੇ ਭਾਈ ਸਾਹਿਬ ਨਾਮ ਅਭਯਾਸ ਦਾ ਅਨੰਦ ਲੈਂਦੇ ਸਨ, ਸ਼ਾਮ ਨੂੰ ਅਕਸਰ ਏਸ ਢਾਬ ਦੇ ਕੰਢੇ ਬੈਠ ਕੇ ਰਹਿਰਾਸ ਸਾਹਿਬ ਦਾ ਪਾਠ ਕਰਿਆ ਕਰਦੇ ਸਨ। ਕਈ ਵਾਰ ਬਹੁਤ ਸਿੰਘ ਭੀ ਨਾਲ ਹੁੰਦੇ ਸਨ। ਢਾਬ ਦਾ ਪ੍ਰਸੰਗ ਏਹ ਹੈ ਕਿ ਏਥੇ ਆ ਕੇ ਭਾਈ ਸਾਹਿਬ ਨੇ ਚਿਤਵਿਆ ਕਿ ਰਾਗੀ ਹਰਿਭਜਨ ਸਿੰਘ ਤੇ ਰਾਗੀ ਦਲੀਪ ਸਿੰਘ ਦੋਹਾਂ ਨੂੰ ਨਾਮ ਦੇ ਬੜੇ ਰੰਗ ਚੜ੍ਹੇ ਹਨ। ਜੋਤਿ ਦਾ ਝਲਕਾਰ ਇਨ੍ਹਾਂ ਦੇ ਅੰਦਰ ਚਮਕ ਰਿਹਾ ਹੈ। ਇਨ੍ਹਾਂ ਦੇ ਚਰਨ ਚੁੰਮੀਏ। ਏਤਨੇ ਨੂੰ ਇਹ ਦੋਨੋ ਸਜਣ ਢਾਬ ਦੇ ਕੰਢੇ ਸਜਕੇ ਨਾਮ ਰੰਗਾਂ ਵਿਚ ਮਸਤ ਹੀ ਸੌਂ ਗਏ। ਇਧਰ ਭਾਈ ਸਾਹਿਬ ਨੇ ਅਰਦਾਸਾ ਕੀਤਾ ਕਿ ਅਸੀਂ ਇਨ੍ਹਾਂ ਦੇ ਚਰਨ ਚੱਟੀਏ ਤੇ ਇਨ੍ਹਾਂ ਨੂੰ ਪਤਾ ਭੀ ਨਾ ਲਗੇ। ਜਦ ਏਹ ਦੋਨੋ ਸੌਂ ਗਏ ਤਾਂ ਭਾਈ ਸਾਹਿਬ ਨੇ ਚਰਨ ਚਟਣ ਤੋਂ ਉਪ੍ਰੰਤ ਏਨ੍ਹਾਂ ਦੋਹਾਂ ਦੇ ਚਰਨ ਆਤਮਿਕ ਬਲ ਨਾਲ ਆਪਣੇ ਹਿਰਦੇ ਵਿਚ ਰਖ ਲਏ। ਜਦ ਇਹ ਖੇਡ ਵਰਤ ਰਹੀ ਸੀ ਤਾਂ ਭਾਈ ਅਤਰ ਸਿੰਘ ਜੀ ਚਕਵਾਲ ਪਾਸ ਹੀ ਬੈਠੇ ਸਨ। ਜਦੋਂ ਭਾਈ ਹਰਿਭਜਨ ਸਿੰਘ ਤੇ ਦਲੀਪ ਸਿੰਘ ਕੁਝ ਚਿਰ ਪਿਛੋਂ ਜਾਗੇ ਤਾਂ ਉਨ੍ਹਾਂ ਨੂੰ ਆਪਣੇ ਪੈਰ ਲੱਤਾਂ ਨਾਲ ਲੱਗੇ ਵਿਖਾਈ ਹੀ ਨਾ ਦੇਣ। ਤੇ ਨਾ ਭਾਈ ਸਾਹਿਬ ਹੀ ਨਜ਼ਰ ਆਉਣ। ਉਹ ਬੜੇ ਹੈਰਾਨ ਹੋਏ ਤੇ ਉਨ੍ਹਾਂ ਭਾਈ ਅਤਰ ਸਿੰਘ ਜੀ ਨੂੰ ਪੁੱਛਿਆ। ਭਾਈ ਅਤਰ ਸਿੰਘ ਜੀ ਨੇ ਦਸਿਆ ਕਿ ਤੁਸੀਂ ਅਰਦਾਸਾ ਸੋਧੋ, ਤੁਹਾਡਾ ਕਾਰਜ ਸਿੱਧ ਹੋ ਜਾਏਗਾ। ਜਦ ਏਨ੍ਹਾਂ ਨੇ ਅਰਦਾਸਾ ਸੋਧਿਆ ਤਾਂ ਦੋਹਾਂ ਨੂੰ ਆਪਣੇ ਚਰਨ ਭੀ ਸਰੀਰ ਨਾਲ ਲਗੇ ਲਭ ਗਏ ਤੇ ਭਾਈ ਸਾਹਿਬ ਭੀ ਨਜ਼ਰ ਆ ਗਏ। ਫੇਰ ਏਥੋਂ ਉਠ ਕੇ ਭਾਈ ਸਾਹਿਬ ਕਈ ਦਿਨ ਪਿੱਛੋਂ ਇਨ੍ਹਾਂ ਸਜਣਾਂ ਸਮੇਤ ਆਪਣੇ ਘਰ ਨਾਰੰਗਵਾਲ ਪਹੁੰਚੇ।

## ਭੌਰ ਗੁਫਾ:—

ਬੰਦ ੪੮੪ ਤੋਂ ੪੯੬ ਵਿਚ ਇਹ ਪ੍ਰਸੰਗ ਹੈ ਕਿ ਢਾਬ ਤੋਂ ਉਠ ਕੇ ਭਾਈ ਸਾਹਿਬ ਸਭ ਸਜਣਾਂ ਸਮੇਤ ਘਰ ਆਏ ਜਿਥੇ ਕਿ ਉਨ੍ਹਾਂ ਦੀ ਸੁਪਤਨੀ ਬੀਬੀ ਕਰਤਾਰ ਕੌਰ ਕਈ ਦਿਨ ਤੋਂ ਉਨ੍ਹਾਂ ਨੂੰ ਉਡੀਕ ਰਹੀ ਸੀ। ਘਰ ਵਿਚ ਕੋਠੇ ਪਰ ਪਉੜੀਆਂ ਦੇ ਨਾਲ ਲਗਵਾਂ ਚੜ੍ਹਦੀ ਵਲ ਛੋਟਾ ਜਿਹਾ ਚੁਬਾਰਾ ਸੀ ਜੋ ਹੁਣ ਵਾਲੇ ਨਵੇਂ ਚੁਬਾਰੇ ਵਿਚ ਰਲ ਗਿਆ ਹੈ। ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸਦਾ ਰਹਿੰਦਾ ਸੀ। ਘਰ ਆਕੇ ਭਾਈ ਸਾਹਿਬ ਨੇ ਚੁਬਾਰੇ ਵਿਚ ਬੈਠ ਕੇ ਸਿੰਘਾਂ ਸਮੇਤ ਸਾਰੀ ਰਾਤ ਕੀਰਤਨ ਕੀਤਾ। ਉਸ ਵੇਲੇ ਜੋ ਰੰਗ ਵਰਤਿਆ ਸੋ ਕਵਿਤਾ ਵਿਚ ਆਪ ਹੀ ਪ੍ਰਗਟ ਹੈ। ਅਗੇ ੪੯੭ ਬੰਦ ਵਿਚ ਫੇਰ ਜੇਲ੍ਹ ਵਿਚਲੇ ਭਜਨ ਮੰਗਲਾਚਾਰ ਦਾ ਜ਼ਿਕਰ ਕੀਤਾ ਹੈ ਤੇ ਦਸਿਆ ਹੈ ਕਿ ਸਾਨੂੰ ਪਿਛਲਾ, ਵਰਤਮਾਨ ਤੇ ਅਗਲਾ ਸਮਾ ਇਕ ਸਮਾਨ ਹੀ ਨਜ਼ਰ ਆ ਰਿਹਾ ਹੈ। ਇਸ ਚੁਬਾਰੇ ਦਾ ਨਾਮ ਹੀ ਭੌਰ ਗੁਫਾ ਲਿਖਿਆ ਹੈ।

## ਸ੍ਰੀ ਫੁਤ ਸਿੰਘ:–

ਬੰਦ ੫੭੦–ਇਹ ਇਸ਼ਾਰਾ ਭਾਈ ਸਾਹਿਬ ਕਰਤਾਰ ਸਿੰਘ ਜੀ ਕੈਨੇਡੀਅਨ ਪਿੰਡ ਨਵਾਂ ਚੰਦ ਡਾਕਖਾਨਾ ਖਾਸ, ਤਸੀਲ ਮੋਗਾ ਜ਼ਿਲਾ ਫੀਰੋਜ਼ਪੁਰ ਵਲ ਹੈ। ਇਹ ਸੱਜਣ ੧੯੦੭ ਈ: ਵਿਚ ਵੈਨਕੋਵਰ ਕੈਨੇਡਾ ਵਿਚ ਗਏ ਤੇ ੧੯੧੫ ਈ: ਵਿਚ ਉਥੋਂ ਦੇਸ਼ ਵਾਪਸ ਆਏ। ਆਉਂਦੇ ਹੀ ਲੁਧਿਆਣੇ ਤੋਂ ਫੜ ਕੇ ਨਜ਼ਰਬੰਦ ਕੀਤੇ ਗਏ। ੫ ਜਨਵਰੀ ੧੯੧੭ ਈ: ਨੂੰ ਤੀਜੇ ਮੁਕਦਮੇ ਸਾਜ਼ਸ਼ ਲਾਹੌਰ ਵਿਚ ਪਹਿਲਾਂ ਫਾਂਸੀ ਦੀ ਸਜ਼ਾ ਹੋਈ, ਜੋ ਪਿੱਛੋਂ ਉਮਰ ਕੈਦ ਵਿਚ ਤਬਦੀਲ ਹੋ ਗਈ। ਆਪ ੧੯੧੮ ਤੋਂ ੧੯੩੦ ਤਕ ਬਾਰਾਂ ਬਰਸ ਹਜ਼ਾਰੀ ਬਾਗ਼, ਰਾਜ ਮੁੰਦ੍ਰੀ, ਮਦਰਾਸ, ਨਾਗਪੁਰ ਤੇ ਲਾਹੌਰ ਜੇਲ੍ਹਾਂ ਵਿਚ ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਨਾਲ ਹੀ ਰਹੇ। ਜਦ ੧੯੩੦ ਵਿਚ ਇਹ ਕਵਿਤਾ ਨਾਗਪੁਰ ਜੇਲ੍ਹ ਵਿਚ ਅੰਕਤ ਕੀਤੀ ਜਾ ਰਹੀ ਸੀ ਤਾਂ ਦੋਵੇਂ ਸਜਣ ਓਥੇ ਹੀ ਸਨ। ਪਰ ਇਕ ਦੂਜੇ ਤੋਂ ਦੂਰ ਵਖੋ ਵਖ ਹਾਤਿਆਂ ਦੀਆਂ ਕੋਠੀਆਂ ਵਿਚ ਬੰਦ ਸਨ। ਭਾਈ ਸਾਹਿਬ ਜੀ ਨੇ ਕਵਿਤਾ ਲਿਖਦਿਆਂ ਭਾਈ ਕਰਤਾਰ ਸਿੰਘ ਜੀ ਨੂੰ ਯਾਦ ਕਰਕੇ ਇਹ ਇਸ਼ਾਰਾ ਲਿਖਿਆ ਹੈ। ਕਿਉਂਕਿ ਭਾਈ ਕਰਤਾਰ ਸਿੰਘ ਜੀ ਥੀਓਸਾਫੀਕਲ ਸੁਸਾਇਟੀ ਦੀਆਂ ਕਿਤਾਬਾਂ ਪੜ੍ਹਦੇ ਰਹਿੰਦੇ ਸਨ। ਭਾਈ ਸਾਹਿਬ ਰਣਧੀਰ ਸਿੰਘ ਜੀ ੪ ਅਕਤੂਬਰ ੧੯੩੦ ਨੂੰ ਰਿਹਾ ਹੋਏ। ਪਰ ਭਾਈ ਕਰਤਾਰ ਸਿੰਘ ਜੀ ੨੦ ਦਸੰਬਰ ੧੯੩੬ ਨੂੰ ਮਿੰਟਗੁਮਰੀ ਤੋਂ ਰਿਹਾ ਹੋਏ। ਸ਼ੋਕ ਕਿ ਆਪ ਇਕ ਹਫ਼ਤਾ ਭਰ ਬੀਮਾਰ ਰਹਿ ਕੇ ਅਪਣੇ ਨਗਰ ਨਵੇਂ ਚੰਦ ਵਿਚ ੪ ਅਪ੍ਰੈਲ ੧੯੭੪ ਨੂੰ ਸਭ ਪ੍ਰੇਮੀਆਂ ਨੂੰ ਸਦਾ ਲਈ ਵਿਛੋੜਾ ਦੇ ਗਏ।

## ਭਾਈ ਮੁਨਸ਼ਾ ਸਿੰਘ ਜੀ ਦੁਖੀ:–

ਆਪ ਦਾ ਵਿਸਤਾਰ ਨਾਲ ਜ਼ਿਕਰ ਇਸ ਪੁਸਤਕ ਦੀ ਉਥਾਨਕਾ ਵਿਚ ਆਇਆ ਹੈ। ਪੁਸਤਕ ਦੇ ਲਿਖੇ ਜਾਣ ਦੇ ਕਾਰਨ ਦਾ ਦੁਖੀ ਜੀ ਨਾਲ ਖ਼ਾਸ ਸਬੰਧ ਹੈ। ਇਸ ਲਈ ਇਨ੍ਹਾਂ ਦੀ ਜਾਣ-ਪਛਾਣ ਕਰਾਉਣੀ ਅਤੀ ਜ਼ਰੂਰੀ ਹੈ। ਭਾਈ ਮੁਨਸ਼ਾ ਸਿੰਘ ਜੀ ਪ੍ਰਸਿਧ ਕਵੀ ਤੇ ਦੇਸ਼ ਭਗਤ ਹਨ। ਆਪ ਭੀ ੧੯੧੫ ਈ: ਵਿਚ ਕੈਨੇਡਾ ਤੋਂ ਆਏ। ਤੇ ਤੀਜੇ ਮੁਕੱਦਮਾ ਸਾਜ਼ਸ਼ ਲਾਹੌਰ ਵਿਚ ਭਾਈ ਕਰਤਾਰ ਸਿੰਘ ਜੀ ਕੈਨੇਡੀਅਨ ਦੇ ਨਾਲ ਹੀ ਕੈਦ ਹੋਏ ਤੇ ੧੯੨੦ ਈ: ਵਿਚ ਹਜ਼ਾਰੀ ਬਾਗ਼ ਜੇਲ੍ਹ ਤੋਂ ਰਿਹਾ ਹੋਏ। ਆਪ ਨੇ ਰਿਹਾ ਹੋ ਕੇ ਪ੍ਰੇਮ ਬਾਗਾਂ, ਪ੍ਰੇਮ ਤਾਂਘਾਂ, ਪ੍ਰੇਮ ਕਾਂਗਾਂ ਤੇ ਜੁਬਲੀ ਦੀ ਗੱਪ-ਸ਼ੱਪ ਪੁਸਤਕਾਂ ਕਵਿਤਾਵਾਂ ਵਿਚ ਲਿਖੀਆਂ; ਜਿਨ੍ਹਾਂ ਵਿਚ ਜੇਲ੍ਹ ਵਿਚਲੇ ਸਜਣਾਂ ਸਬੰਧੀ ਤੇ ਹੋਰ ਕਈ ਪ੍ਰਕਾਰ ਦੀਆਂ ਕਵਿਤਾਵਾਂ ਹਨ। ਆਪ ਨੇ ਕਲਕੱਤੇ ਵਿਚ 'ਕਵੀ ਕੁਟੀਆ' ਕਾਇਮ ਕੀਤੀ ਤੇ ਰਸਾਲਾ 'ਕਵੀ' ਤਿੰਨ ਸਾਲ ਕਢਦੇ ਰਹੇ। ਉਪ੍ਰੰਤ ਆਪ ਨੇ ਮਿੰਟਗੁਮਰੀ ਤੋਂ ਰਸਾਲਾ 'ਵਿਹਾਰ ਸੁਧਾਰ' ਭੀ ਜਾਰੀ ਕੀਤਾ। ਅਜ ਕਲ ਆਪ ਜਲੰਧਰ ਸ਼ਹਿਰ ਵਿਚ ਨਿਵਾਸ ਕਰਦੇ ਹਨ।



# Erratta

# ਸ਼ੁੱਧੀ ਪੱਤਰ

| ਸਫਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| ੧ | ਸਿਰਲੇਖ | ਸਧਾਰੀਆਂ | ਸਧਰੀਆਂ |
| ੧ | ੭ | ਸਜੇ | ਸ੍ਰੇਜੇ |
| ੧ | ੧੪ | ਅਗਮ | ਆਗਮ |
| ੨ | ੧੪ | ਢਲੇਜੇ | ਢੁਲੇਜੇ |
| ੧੦ | ਅਖੀਰਲੀ | ਆਪੁ | ਜਾਪੁ |
| ੧੧ | ੬ | ਸੇਈ | ਜੇਈ |
| ੧੧ | ੧੭ | ਜੋਤੀ ਜੋਤਿ | ਜੋਤਿ ਜੋਤੀ |
| ੧੨ | ੬ | ਜਾਣ | ਆਣਿ |
| ੧੨ | ੨੦ | ਨ੍ਹ ਛੋਰ | ਨਛੋਰ |
| ੧੩ | ੩ | ਜਿਨਾਂ | ਜੱਨਾਂ |
| ੧੩ | ੧੯ | ਵਤਿ | ਵਤ |
| ੧੩ | ੨੦ | ਰਸੀਆਂ | ਰਾਸੀਆਂ |
| ੧੩ | ੨੪ | ਖੀਵ | ਖੀਵ ਏਥੇ ਵਾਧੂ ਹੈ |
| ੧੪ | ੨ | ਮੁਸਕੋਲਿਆਂ | ਮੁਸਕੈਲਿਆਂ |
| ੧੪ | ੬ | ਰਸਾਸਣ | ਰਸਾਇਣ |
| ੧੪ | ੧੦ | ਕੰਦਨ ਬਾਤ | ਕੰਦ ਨਬਾਤ |
| ੧- | ੨੧ | ਲੋਹ | ਲੋਰ |
| ੧੫ | ੩੨ਵੇਂ ਬੰਦ ਦਾ ਸਿਰਲੇਖ | ਦੁਜੰਸਤ | ਤੁਜਸਤ |
| ੧੫ | ੨੩ | ਅਨਾਹਦ | ਅਹਿਲਾਦ |
| ੧੬ | ੬ | ਕਰਿ | ਸੁਣਿ |
| ੧੬ | ੧੦ | ਲੋਹ | ਲੋਰ |
| ੧੬ | ੧੭ | ਰਾਰ | ਠਾਰ |
| ੧੬ | ੧੮ | ਭੰਚਣੇ | ਭੁੰਚਣੇ |
| ੧੭ | ੧ | ਛੇਨੇਲਿਆਂ | ਛੈਣੈਲਿਆਂ |
| ੧੭ | ੩ | ਬੁਨੇਲਿਆਂ | ਧੁਨੇਲਿਆਂ |
| ੧੭ | ੨੩ | ਤਿਲ ਸਮਾਨ | ਤਿਲਸਮਾਨ |
| ੧੭ | ੨੪ | ਯੁਜ਼ਦਾਨ | ਯਜ਼ਦਾਨ |
| ੧੭ | ੨੪ | ਏ ੑ ਦੀ | ਏਜ਼ਦੀ |
| ੧੮ | ੧੩ | ਪ੍ਰੇਮ | ਪ੍ਰੇਮ ਵਾਧੂ ਹੈ |
| ੧ | ੧੬ | ਬਾਤਨ ਬਾਤ | ਬਾਤ ਨਬਾਤ |

| ਸਫਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| ੧੮ | ੨੦ | ਬ੍ਰੇਦ | ਸੈਂਦ |
| ੧੮ | ੨੧ | ਸੁਣ | ਸੈਣ |
| ੧੯ | ੫ | ਕੀੜੀ | ਪੀੜੀ |
| ੨੦ | ੨੦ | ੧੭ | ੭੧ |
| ੨੧ | ੧੪ | ਸਰਬੱਗ | ਸਰਬੰਗ |
| ੨੨ | ੨੩ | ਸੰਤਿਆਂ | ਸੰਤਿਲਿਆਂ |
| ੨੨ | ੨੬ | ਮੁਕੱਦਮੀ | ਮੁਕੱਦਸੀ |
| ੨੨ | ਬੰਦ ੮੭ ਦੇ ਸਾਹਮਣੇ ਦਾ ਸਿਰਲੇਖ | ਬਿਰਧਪਾਲ | ਬਿਰਦਪਾਲ |
| ੨੩ | ੬ | ਧਿਜਦਾ ਮਾਹ | ਸਿਜਦਾਗਾਹ |
| ੨੩ | ੧੧ | ਪੀਰ ਹਰਨਹਾਰਾ | ਪੀਰ ਸਭ ਹਰਨਹਾਰਾ |
| ੨੩ | ੧੧ | ਸਤਿ ਪੀਰ | ਸਤਿਗੁਰ ਪੀਰ |
| ੨੩ | ੨੧ | ਪਰਤੀਆਂ | ਪਰਤਿਆਂ |
| ੨੩ | ੨੨ | ਗਰਤਿ | ਗਰਭਿ |
| ੨੩ | ੨੫ | ਗੁਰੁ ਚਵੇਲਿਆਂ | ਗੁਰੁ ਗੁਰੁ ਚਵੇਲਿਆਂ |
| ੨੪ | ੩ | ਬ੍ਰਹਮਾ ਸਬਦ | ਬ੍ਰਹਮਾ ਗੁਰੂ ਸ਼ਬਦ |
| ੨੪ | ੮ | ਸਿਮਰੇਲ੍ਹਿਆਂ | ਸਿਮਰਨੇਲਿਆਂ |
| ੨੪ | ੨੨ | ਅਵੇਲਿਆਂ | ਆਵੇਲਿਆਂ |
| ੨੫ | ੧੪ | ਅਕਥ | ਅਰਥ |
| ੨੫ | ੧੬ | ਨਾਮ ਸਤਿ | ਨਾਮੀ ਸੰਤ |
| ੨੭ | ੧੭ | ਬਕੇਲਿਆਂ | ਬਿਕੇਲਿਆਂ |
| ੨੭ | ੧੮ | ਬਿਜ਼ਰੇਲਿਆਂ | ਬਜ਼ਰੇਲਿਆਂ |
| ੨੭ | ੨੫ | ਨਾਮੁ ਉਤਮ, ਭਾਗੁ | ਨਾਮ ਉਤਮ, ਉਤਮ ਭਾਗ |
| ੨੮ | ੫ | ਅੰਮ੍ਰਿਤ ਨੂੰ | ਅੰਮ੍ਰਿਤ ਨਾਮ ਨੂੰ |
| ੨੯ | ੮ | ਪਰੇਮੇਲਿਆਂ | ਪਰੇਮੈਲਿਆਂ |
| ੨੯ | ਬੰਦ ੧੩੩ ਦੇ | ਸ਼ਹੀਦਾਂ ਜ਼ਿੰਦਾ | ਸ਼ਹੀਦਾਂ ਦੀ ਜ਼ਿੰਦਾ |
| ੨੯ | ੧੭ | ਠਰੇਲਿਆਂ | ਠਹਿਰੇਲਿਆਂ |

| ਸਫ਼ਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| ੩੧ | ੨੫ | ਮਨੁ | ਮਾਨ |
| ੩੨ | ੪ | ਬਡੋਲ | ਬਾਂਡੋਲ |
| ੩੨ | ੫ | ਮੁਰੋਲਿਆਂ | ਮੁਨੋਲਿਆਂ |
| ੩੨ | ੬ | ਸੁਆਦ | ਸੁਆਦਬ |
| ੩੨ | ੧੭ | ਯਾਰ ਗਲੀਏਂ | ਯਾਰ ਪ੍ਰੇਮ ਗਲੀਏਂ |
| ੩੪ | ੨੭ | ਖੁਰੜੋਲਿਆਂ | ਖੁਰੜਿਆਂ ਦਾ |
| ੩੪ | ੨੭ | ੧ | ੧੭੦ |
| ੩੭ | ੧੪ | ਪਰਸਨਿ | ਸਰਸਨਿ |
| ੩੭ | ੧੯੨ ਬੰਦ ਦੇ ਸਾਹਮਣੇ ਸਿਰਲੇਖ ਵਿਚ | ਚੋਟੀ ਨਾਟ | ਚੋਜੀ ਨਾਟ |
| ੩੮ | ੨੯ | ਸਮਰਥ ਪਾਦਸ਼ਾਹ | ਸਮਰਥ ਗੁਰ ਪਾਤਸ਼ਾਹ |
| ੩੯ | ੨੪ | ਧਰੋਲਿਆਂ | ਧੀਏਲਿਆਂ |
| ੪੦ | ੧੦ | ਕੜਾਹੀਆਂ | ਕੜਾਹਿਆਂ |
| ੪੧ | ੨੩ | ਕਲਮੇ ਤੇਰੇ | ਕਲਮੇ ਪਾਕ ਤੇਰੇ |
| ੪੩ | ੨੨ | ਜ਼ਬੋਲਿਆਂ | ਜੱਜ਼ਬੋਲਿਆਂ |
| ੪੩ | ੨੨ | ੨੩੯ | ੨੩੬ |
| ੪੪ | ੧੧ | ਧੱਕੜ | ਧਕੜੇ |
| ੪੫ | ੧ | ਤੇਰੀ | ਕੇਰੀ |
| ੪੫ | ੨੨ | ਪਰਖ | ਪਰਮ |
| ੪੫ | ੨੬ | ਚਾਕਰੀ | ਚਾਕਰਾਂ |
| ੪੫ | ੨੬ | ੫੨ | ੨੫੨ |
| ੪੬ | ੨੪ | ਚਾਕੋਲਿਆਂ | ਚਾਕੜੋਲਿਆਂ |
| ੪੭ | ੫ | ਛਕੋਲਿਆਂ | ਛਕੋਲਿਆਂ |
| ੪੮ | ੫ | ਨਿਮੋਲਿਆਂ | ਨਿਮ੍ਰੋਲਿਆਂ |
| ੪੮ | ੧੩ | ੨੨੧ | ੨੭੧ |
| ੪੮ | ੧੭ | ੨੭੩ | ੨੭੨ |
| ੪੮ | ੨੧ | ੨੭੨ | ੨੭੩ |
| ੪੮ | ੨੪ | ਬਜ਼ੁਗੋਲਿਆਂ | ਬਜ਼ੁਰਗੋਲਿਆਂ |
| ੪੮ | ੨੫ | ਪੁਗਤਨੋਲਿਆਂ | ਪੁਰਾਤਨੋਲਿਆਂ |
| ੪੮ | ੨੯ | ੨੩੫ | ੨੭੫ |
| ੪੯ | ੨ | ਕੁੰਟੁਬੋਲਿਆਂ | ਕੱਟ ਬੋਲਿਆਂ |
| ੪੯ | ਸਿਰਲੇਖ ਬੰਦ ੨੮੧ ਦਾ | ਪ੍ਰਵਰੋਲਿਆਂ | ਬਦਰੋਲਿਆਂ |
| ੫੦ | ੧੧ | ਕੀ | ਕੀਤਾ |

| ਸਫ਼ਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| ੫੦ | ੧੬ | ਕਰਾਂ ਮੈਂ | ਕਰਾਂ |
| ੫੧ | ੧੯ | ਹੋਏਲਿਆਂ | ਹੋਰੋਲਿਆਂ। |
| ੫੨ | ੨੪ | ਗੁਰਰੋਲਿਆਂ | ਗੁਰਵੋਲਿਆਂ। |
| ੫੩ | ੧੧ | ਕੁਪੱਤਿਆਂ | ਕੁਮੱਤਿਆਂ। |
| ੫੬ | ੩੩੪ ਦਾ ਸਿਰਲੇਖ | ਸ੍ਰੀ ਬਰਮੀ | ਪ੍ਰੀਬਰਮੀ |
| ੫੭ | ੧ | ਡੁਖਰ | ਵਖਰ |
| ੫੭ | ੯ | ਲ ਮਿਰਗ ਅਜੇਰੀਆਂ | ਨ ਮਿਰਗ ਅਹੇਰੀਆਂ |
| ੫੭ | ੯ | ਵਰੋਲਿਆਂ | ਵਹੋਲਿਆਂ |
| ੫੮ | ੧੭ | ਅਮ੍ਰਿਤ ਮੁਖ | ਅਮ੍ਰਿਤ ਅਮ੍ਰਿਤ ਮੁਖ |
| ੫੮ | ੧੯ | ੨੪੭ | ੩੪੭ |
| ੫੮ | ਅਖੀਰਲੀ | ਵਾ | ਦਾ |
| ੫੯ | ੯ | ਨਿਰਆਮਲੋਲਿਆਂ | ਨਿਰਅਮਲੋਲਿਆਂ ਦਾ |
| ੫੯ | ੩੫੫ ਬੰਦ ਦੇ ਸਾਹਮਣੇ ਸਿਰਲੇਖ ਵਿਚ | ਲਜਤ | ਵਾਧੂ ਹੈ |
| ੬੦ | ੨੦ | ਗੁਰਾਦੇਵ | ਗੁਰਦੇਵ |
| ੬੧ | ੧੧ | ਸੁਹਾਗਨੋਲਿਆਂ | ਸੁਹਾਗੋਲਿਆਂ |
| ੬੧ | ੧੬ | ਦੇਖ | ਦੇਖੋ |
| ੬੨ | ੬ | ਸਜਲ | ਸਜੱਲ |
| ੬੩ | ੧੯ | ਤਪ ਪਹਿਰ | ਪਹਿਰ ਤੱਪ |
| ੬੪ | ੧੧ | ਖੰਡ | ਖੰਡ |
| ੬੪ | ੧੮ | ਰੁਤ | ਰੁੱਤ |
| ੬੫ | ੩੯੬ ਦੇ ਸਾਹਮਣੇ ਸਿਰਲੇਖ | ਤ੍ਰਿਖਾ | ਤ੍ਰਿਖਾ |
| ੬੫ | ੫ | ਸਚੀ | ਸੱਚ |
| ੬੭ | ੬ | ਘਮਘੋਰ | ਘਨਘੋਰ |
| ੬੮ | ੧੦ | ਸਿਦਕੁ | ਸਿਦਕ |
| ੬੯ | ੧ | ਕੁਰਿਹੋਲਿਆਂ | ਕਹਿਰੋਲਿਆਂ। |
| ੬੯ | ੧੦ | ਤਿਆਗਿ | ਤਿਆਗ |
| ੬੯ | ੧੮ | ਨਿਹਾਰੀਏ | ਨਿਹਾਰਦੇ |
| ੬੯ | ੧੯ | ਭਗੋਤੋਲਿਆਂ | ਭਗਉਤੋਲਿਆਂ |
| ੬੯ | ੨੬ | ਫਲਕੋਲਿਆਂ | ਫੁਟਕੋਲਿਆਂ |
| ੭੦ | ੭ | ਪਲਗਟ | ਪਰਗਟ |
| ੭੦ | ੧੧ | ਦਰਪੋਲਿਆਂ | ਦਰਪਨੋਲਿਆਂ |

| ਸਫਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| ੭੦ | ੧੩ | ਅਵੇਚ | ਅਵੇਲੇ |
| ੭੧ | ੪ | ਅਤਮ | ਆਤਮ |
| ੭੧ | ੮ | ਛੁਟਕੋਇਆਂ | ਛੁਟਕੋਲਿਆਂ |
| ੭੧ | ੨੧ | ਅਰਾਮ | ਅਰਾਮ |
| ੭੨ | ੧ | ਵੰਨ | ਵੰਞ |
| ੭੩ | ੭ | ਨਿਬਿਘਨ | ਨਿਰਬਿਘਨ |
| ੭੩ | ੧੧ | ਝਲਖੋਲਿਆਂ | ਝਲਕੋਲਿਆਂ |
| ੭੪ | ੩ | ਬੰਧੋਲਿਆਂ | ਬੰਦੋਲਿਆਂ |
| ੭੪ | ੫ | ਅਜਗੈਬ | ਅਜਗੈਬ |
| ੭੪ | ੨੨ | ਜਬ | ਸਬ |
| ੭੫ | ੧੧ | ਦਾ | ਵਿਲ |
| ੭੬ | ੫ | ੪੮੯ | ੪੭੯ |
| ੭੬ | ੨੮ | ਕੀਰਤੋਲਿਆਂ | ਕੀਰਤੋਲਿਆਂ |
| ੭੭ | ੧੨ | ਕਪਟ | ਕਪਾਟ |
| ੭੭ | ੪੯੩ ਦੇ ਸਾਹਮਣੇ ਹੈਡਿੰਗ | ਭਾਨ | ਹੈਭਾਨ |
| ੭੮ | ੧ | ਖੁਲਾ | ਸ਼ਲਾ |
| ੭੮ | ੭ | ਪਾਰਾਵਾਰ ਤੇ ਘਟ ਸਾਗ ਰੈਂਸਿਆਂ | ਪਾਰਾਵਾਰ ਨ ਘਟ ਸਾਗਰੋਲਿਆਂ |
| ੭੯ | ੫ | ਸ਼ਾੜੇ | ਸ਼ਾਨੜੇ |
| ੭੯ | ੧੮ | ਜਨ | ਜਿਨਾਂ |
| ੭੯ | ੨੭ | ਰਵਾਲ | ਰਾਵਲ |
| ੮੧ | ਪ੨੩ ਦਾ ਸਿਰਲੇਖ | ਬਿਨ | ਬਿਨੇ |
| ੮੨ | ੧੬ | ਜਾਦੂ | ਜਾਂਦੂ |
| ੮੨ | ੨੬ | ਨ | ਨੇ |
| ੮੨ | ੨੮ | ਵਰਸੈਲਿਆਂ | ਦਰਸੋਲਿਆਂ |
| ੮੩ | ੨ | ਸੁਨੋਲਿਆਂ | ਸੁੰਨੋਲਿਆਂ |
| ੮੩ | ੫ | ਭੇਦ | ਛੇਦ |
| ੮੩ | ੬ | ਜਲ | ਜੱਸ |
| ੮੪ | ੧੬ | ਪ੪੨ | ਪ੪੩ |
| ੮੪ | ੨੦ | ਸਰਵੇਲਿਆਂ | ਸਖਣੋਲਿਆਂ |
| ੮੪ | ੨੯ | ਧੁੰਧੇ | ਧੰਦ |
| ੮੫ | ੧੧ | ਵਿਦਿਆਲ | ਵਿਦਿਅੱਲ |
| ੮੫ | ੧੨ | ਝਰਨਾ | ਝੁਰਨਾਂ |
| ੮੬ | ੨੧ | ਸਬ | ਸਚ |
| ੮੬ | ੧੬ | ਸੈਗਾ | ਰੰਗਾ |
| ੮੬ | ਅਖੀਰਲੀ | ਸੁਮੇਰ | ਸੁਮੇਰੂ |
| ੮੮ | ੨ | ਪਾਵੇ | ਪਵੇ |
| ੮੮ | ੧੭ | ਨਾਲ | ਨਾਥੁ |
| ੮੮ | ੧੮ | ਨਖੀਓਲਿਆਂ | ਨਬੀਓਲਿਆਂ |
| ੮੯ | ੯ | ਸ਼ਬਬੀਏ | ਸ਼ਬਾਬੀਏ |
| ੮੯ | ੧੬ | ਤੇਤੜੇ ਜਲ | ਤੇਂਤੜੇ ਜਲਦ |
| ੮੯ | ੧੯ | ਜਤਿ | ਜੋਤਿ |
| ੮੯ | ੨੪ | ਤੁਟ | ਤੁਟੇ |
| ੮੯ | ੨੬ | ਜੁੜ | ਜੁੜੇ |
| ੮੯ | ੨੯ | ਲਕੰਦੜ | ਲੁਕਿੰਦੜ |
| ੯੦ | ੨ | ਪ੮੦ | ਪ੮ਪ |
| ੯੦ | ੨੫ | ਗਰਭਾਧੰਨੁ | ਗਰਭਾਦਾਨ |
| ੯੦ | ੨੫ | ਸੁਆਰਤ | ਸੁਅਰਨ |
| ੯੦ | ੧੦ | ਪਰੀਓਲਿਆਂ | ਮਰੀਓਲਿਆਂ |
| ੯੧ | ੩ | ਮਣ | ਮਨ |
| ੯੧ | ੧੬ | ੪੯੬ | ਪ੯੬ |
| ੯੨ | ੭ | ਨੈਕੂ ਬੁਤ | ਨੈਕੂਬੁਤ |
| ੯੩ | ੨੩ | ਮੰਦਕੋਲਿਆਂ | ਮੰਦਟੋਲਿਆਂ |
| ੯੩ | ੨੮ | ਮਿਲੇ | ਮਿਲਿਆ |
| ੯੪ | ੪ | ਸੁਵਰਨ | ਸੁਅਰਨ |
| ੯੪ | ੨੩ | ਹਿਵਧਾਰ ਪਵਨ | ਹਿਵਧਾਰ ਲਿਵ ਪਵਨ |
| ੯੪ | ੨੪ | ਸ਼ਰੁਾਫ | ਸੁੱਰਾਫ |
| ੯੫ | ੧੨ | ਸ਼ਲਵੇ | ਸ਼ੁਲਵੇ |
| ੯੫ | ੨੧ | ਝਰਖੋਲਿਆਂ | ਝਰੋਖੋਲਿਆਂ |
| ੯੬ | ੨੯ | ਰਸ ਰਸ, ਰਸੋ ਰਸ | ਰਸ ਰਸੋ, ਰਸੋ ਰਸ |
| ੯੭ | ੯ | ਸੁਦਾਲਾ | ਸੁੰਦ੍ਰਾਵਲਾ |
| ੯੭ | ੬੪੦ ਬੰਦ ਦਾ ਸਿਰਲੇਖ | ਮੰਦਰ ਸੋਹਿਨੇ | ਮੰਦਰ ਸੁੰਦਰ ਸੋਹਿਨੇ |
| ੯੮ | ੨੭ | ਆਪੁ | ਆਪੇ |
| ੯੯ | ੧੨ | ਹਰਿ | ਕਰਿ |
| ੯੯ | ੨੪ | ਤੁਲੁਕੇ | ਤਲੁਕੇ |
| ੧੦੦ | ੮ | ਸਬ | ਤੁਭ |

| | | | |
|---|---|---|---|
| ੧੦੦ | ੧੨ | ਅਸ਼ਕੋਲਿਆਂ | ਆਸ਼ਕੋਲਿਆਂ |
| ੧੦੦ | ੧੫ | ਪਿਰੀਤੋਲਿਆਂ | ਪੀਤਿਲਿਆਂ |
| ੧੦੦ | ੧੬ | ਜੜਲਿਆਂ | ਜੜੋਲਿਆਂ |

'ਮੱਚੋ'—ਉਥਾਨਕਾ ਦੇ ਪਹਿਲੇ ਸਫੇ ਪਰ ਪਹਿਲੇ ਪੈਰੇ ਤੋਂ ਪਿਛੋਂ ਹੇਠ ਲਿਖੀਆਂ ਸਤਰਾਂ ਦਾ ਦੂਜਾ ਪੈਰਾ ਸਮਝਕੇ ਪੜ੍ਹੋ। ਜੋ ਉਥ ਛਪਣੋਂ ਰਹਿ ਗਿਆ ਹੈ:-

"ਅਸੀਂ ਸਾਰੇ ਸਿਖ ਪੁਲਿਟੀਕਲ ਕੈਦੀ ਤਿੰਨ ਬਲਾਕਾਂ ਵਿਚਿ ਵੰਡੇ ਹੋਏ ਸੀ। ਇਕ ਬਲਾਕ ਵਿਚ ਵੀਹ ਕੋਠੀਆਂ ਸਨ ਅਤੇ ਬਾਕੀ ਦੋਹਾਂ ਵਿਚ ਬਾਰਾਂ ਬਾਰਾਂ ਤੇਰਾਂ ਤੇਰਾਂ ਕੋਠੀਆਂ ਸਨ। ਇਕ ਬਲਾਕ ਵਿਚਿ ਤਾਂ ਇਕ ਕੋਠੀ ਤੋਂ ਇਸੇ ਬਲਾਕ ਦੀਆਂ ਬਾਕੀ ਸਾਰੀਆਂ ਕੋਠੀਆਂ ਵਿਚ ਸੁਖੈਨ ਹੀ ਪਾਠ ਆਦਿ ਦੀ ਆਵਾਜ਼ ਸਾਰਿਆਂ ਨੂੰ ਪਹੁੰਚ ਸਕਦੀ ਸੀ। ਪਰ ਇਕ ਬਲਾਕ ਵਿਚੋਂ ਦੂਜੇ ਬਲਾਕ ਦੀਆਂ ਸਾਰੀਆਂ ਕੋਠੀਆਂ ਵਿਚ ਅਵਾਜ਼ ਔਖੀ ਅਪੜਦੀ ਸੀ। ਵੀਹ ਕੋਠੀਆਂ ਵਾਲਾ ਬਲਾਕ ਜੋ ਦੋਹਾਂ ਬਲਾਕਾਂ ਦੇ ਪਿਛਵਾੜੇ ਸੀ, ਇਸ ਬਲਾਕ ਵਿਚੋਂ ਤਾਂ ਗੰਭੀਰ ਬੋਲ ਬਲਾਸ ਵਾਲਾ ਸਜਨ ਦੂਜਿਆਂ ਦੋਹਾਂ ਬਲਾਕਾਂ ਦੀਆਂ ਕੋਠੀਆਂ ਵਿਚ ਨਿਖਰਵੀਂ ਅਵਾਜ਼ ਪੁਚਾ ਸਕਦਾ ਸੀ ਅਤੇ ੧੨-੧੩ ਕੋਠੀਆਂ ਵਾਲੇ ਦੋਹਾਂ ਬਲਾਕਾਂ ਵਿਚੋਂ ਭੀ ਸਿਰਫ ੨੦ ਕੋਠੀਆਂ ਵਾਲੇ ਬਲਾਕ ਵਿਚ ਅਵਾਜ਼ ਸੁਖੈਨ ਯਾ ਉਖੇਨ ਪਹੁੰਚ ਸਕਦੀ ਸੀ। ਪਰ ਇਹਨਾਂ ਦੋਹਾਂ ੧੨ ਤੇ ੧੩ ਕੋਠੀਆਂ ਵਾਲੇ ਬਲਾਕਾਂ ਵਿਚੋਂ ਇਕ ਦੂਜੇ ਬਲਾਕ ਵਿਚ ਉਕੀ ਹੀ ਅਵਾਜ਼ ਨਹੀਂ ਸੀ ਪੁਜਦੀ ਕਿਉਂਕਿ ਇਹ ਦੋਵੀ ਬਲਾਕ ਬਰੋ ਬਰੋਬਰ ਸਨ ਅਤੇ ਇਕ ਦੂਜੇ ਤੋਂ ਖਾਸੇ ਫਾਸਲੇ ਤੇ ਸਨ। ਤਾਤੇ ਗੁਰਪੁਰਬਾਂ ਵਾਲੇ ਦਿਨ ਇਕ ਇਕ ਬਲਾਕ ਵਾਲੇ ਸਜਣ ਪ੍ਰਸਪਰ ਮਿਲ ਮਿਲਾਕੇ (ਪਰ ਅੱਡੋ ਅੱਡੀ ਕੋਠੀਆਂ ਵਿਚ ਤੜੇ ਤੜਾਏ) ਸਤਿਸੰਗ ਵਾਰਤਾਲਾਪ ਸੁਖੈਨ ਹੀ ਕਰ ਸਕਦੇ ਸਨ। ਇਕ ਬਲਾਕ ਵਿਚੋਂ ਜੋ ਦੂਜੇ ਬਲਾਕੋਂ ਵਾਰਤਾਲਾਪੀ ਸਤਿਸੰਗ ਦਾ ਪ੍ਰਸਪਰ ਲਾਹਾ ਲੈਣਾ ਹੁੰਦਾ ਸੀ ਤਾਂ ਕੇਵਲ ਲਿਖਤੀ ਸਤਿਸੰਗ ਵਾਰਤਾਲਾਪ ਦੁਆਰਾ ਹੀ ਸੰਭਵ ਸੀ, ਉਹ ਭੀ ਪ੍ਰਾਈਵੇਟ ਪ੍ਰਬੰਧ ਦੁਆਰਾ। ਸਰਕਾਰੀ ਤੌਰ ਪਰ ਜੋ ਹੋ ਸਕਦਾ ਸੀ ਤਾਂ ਸਿਰਫ ਸਿਖ ਚੀਫ ਹੈਡਵਾਰਡਰ ਦੇ ਰਾਹੀਂ ਹੀ ਹੋ ਸਕਦਾ ਸੀ। ਸਲੇਟਾਂ ਇਸੇ ਮਤਲਬ ਲਈ ਮਿਲੀਆਂ ਹੋਈਆਂ ਸਨ। ਧਾਰਮਿਕ ਵਿਸ਼ੇ ਉਤੇ ਲਿਖੀ ਹੋਈ ਕਥਾ ਵਾਰਤਾ ਯਾਂ ਕੋਈ ਪਰਮਾਰਥੀ ਪਰਸੰਗ ਕਵਿਤਾ ਉਸ ਦੇ ਰਾਹੀਂ ਇਕ ਬਲਾਕ ਵਿਚੋਂ ਦੂਜੇ ਬਲਾਕਾਂ ਵਿਚ ਪਹੁੰਚ ਸਕਦੀ ਸੀ। ਕਿਉਂਕਿ ਉਹ ਸਿਖ ਚੀਫ ਹੈਡਵਾਰਡਰ ਸਰਕਾਰੀ ਅਫਸਰ ਦੀ ਹੈਸੀਅਤ ਵਿਚ ਅਤੇ ਗੁਰਮੁਖੀ ਅੱਖਰਾਂ ਦਾ ਜਾਣੂ ਹੋਣ ਦੇ ਕਾਰਨ ਲਿਖੀ ਸਲੇਟ ਨੂੰ ਪੜ੍ਹਕੇ ਹਰੇਕ ਮਜ਼ਮੂਨ ਸੈਂਸਰ ਕਰ ਲਿਆ ਕਰਦਾ ਸੀ ਤੇ ਜੇਲ੍ਹ ਕਰਮਚਾਰੀਆਂ ਨੂੰ ਉਸਦੇ ਉਤੇ ਏਅਤਬਾਰ ਸੀ।

| ਸਫ਼ਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| ੲ | ੨੩ | "ਏਹੋ ਤੁਕ" ਤੋਂ ਅਗੇ ਏਹ ਤੁਕ ਪੜ੍ਹੋ—'ਨਾਗ ਨਿਵਾਸਾ ਦੇ ਰਹਿਣਾ॥" | |
| ਸ | ੨ | ਫੁਨਣੀਆਂ | ਫੁਟਣੀਆਂ |
| ਸ | ੪ | ਜੁਤਨੜੀ ਤੋਂ ਅਗੇ 'ਦਸ਼ਾ ਅੰਦਰ' ਪੜ੍ਹੋ | |
| ਸ | ੫ | ਉਮਗੋਰ | ਉਮਗੌਰ |
| ਗ | ਫੁਟਨੋਟ | Carlyle ਇਹ ਉਪਰਲੇ ਹਵਾਲੇ ਦਾ ਲੇਖਕ ਹੈ। ਗਲਤੀ ਨਾਲ ਹੇਠਲੀ ਸਤਰ ਵਿਚ ਛਪ ਗਿਆ ਹੈ। | |
| ਗ | ਫੁਟ ਨੋਟ (੨) | cotrupts | corrupts |
| ਛ | ੩੧ | ਧੁਮ | ਧੁਰ |
| ਜ | ੨੮ | ਅਮ੍ਰਿਤ ਪਾਕ | ਅਮ੍ਰਿਤ-ਪਾਨ |
| ਞ | ਫੁਟ ਨੋਟ | uuderstand | understand |
| do | do | thhy | they |
| do | do | htya | they |
| do | do | whtə | what |
| do | do | thay | they |
| do | do | mot | not |
| ਟ | ਫੁਟ ਨੋਟ (੨) | altimate | ultimate |
| ਠ | ਫੁਟ ਨੋਟ (੧) | goed | good |
| ਠ | „ (੨) | cultur | culture |
| ਠ | „ (੨) | dangeoust | dangerous |
| ਡ | ੨੦ | kidling | kindling |
| ਣ | ੨ | ਤਾਉ | ਛਾਉ |
| ਤ | ੮ | ਸੋਹਲ | ਸੋਹਜ |
| ਦ | ੩੧ | ਗਿਆਲ | ਗਿਆਨ |
| ਦ | ੩੫ | ਉਙਰਾਕ | ਉਙਰਾਨ |
| ਧ | ੧ | ਦ | ਦੇ |
| ਨ | ੬ | ਕੋਰ | ਅਕੋਰ |
| ਨ | ੧੯ | ਬਰਨ | ਬਰਨ |
| ਫ | ੧੯-੨੩ | ਤਰਸੇ-ਜੇ ਕਮਲੇ ਜ-ਆਦਿ | ਤਰਸੇਜੇ ਕਮਲੇਜੇ |
| ਮ | ੨੫ | ਥਛੋਲ | ਬਾਛੋਲ |
| ਰ | ੬ | ਮੇਘਰਾਜ | ਮੇਅਰਾਜ |